# ਗੁਰਸਿੱਖੀ ਕੀ ਹੈ?



ਗੋਬਿੰਦ ਸਿੰਘ ਮਨਸੁਖਾਨੀ

ਏਸੇ ਕਲਮ ਤੋਂ :

- *Quintessence of Sikhism*
- *Introduction to Sikhism*
- *Life of Guru Nanak*
- *Guru Gobind Singh : Personality and Achievements*
- *Guru Ramdas—Life, Work and Philosophy*
- *Indian Classical Music and Sikh Kirtan*
- *Hymns from Guru Granth Sahib*
- *Hymns from the Dasam Granth*
- *Hymns from Bhai Gurdas's Compositions*
- *The Story of Maharaja Ranjit Singh*
- *Aspects of Sikhism*
- *A Book of Sikh Studies*

# ਗੁਰਸਿੱਖੀ ਕੀ ਹੈ ?

## [ਗੁਰਸਿੱਖੀ ਬਾਰੇ ਵਿਸ਼ਾਲ ਵਾਕ.ਫੀ, ਸੰਖੇਪ 115 ਲੈਕਚਰਾਂ ਵਿਚ]


**ਡਾ. ਗੋਬਿੰਦ ਸਿੰਘ ਮਨਸੁਖਾਨੀ**

ਐਮ.ਏ.,ਐੱਲ.ਐੱਲ.ਬੀ.,ਪੀ-ਐੱਚ.ਡੀ.,ਡੀ.ਆਰ.ਐੱਸ. (ਲੰਡਨ)





**ਸਿੰਘ ਬ੍ਰਦਰਜ਼**

ਅੰਮ੍ਰਿਤਸਰ

GURSIKHI KI HAI ?

[Punjabi translation of *An Introduction to Sikhism*]

*by*

DR. GOBIND SINGH MANSUKHANI

ISBN 81-7205-045-3

ਪਹਿਲੀ ਵਾਰ ਦਸੰਬਰ 1979

1980, 1983, 1988. 1991, 1995

ਸਤਵੀਂ ਵਾਰ ਜੂਨ 2003

**ਮੁੱਲ : 75-00 ਰੁਪਏ (ਡੀਲਕਸ)**

*ਪ੍ਰਕਾਸ਼ਕ :*

**ਸਿੰਘ ਬ੍ਰਦਰਜ਼**

•

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

•

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001

*E-mail :* singhbro@vsnl.com

*Website :* www.singhbrothers.com

*ਛਾਪਕ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਮੁਖਬੰਧ

ਅੱਜ ਸੰਸਾਰ ਨੂੰ ਸਿਖ ਧਰਮ ਬਾਰੇ ਦੱਸਣ ਦੀ ਲੋੜ ਹੈ। ਸ੍ਰੀ ਗੁਰੂ ਨਾਨਕ ਸਾਹਿਬ ਬਾਰੇ ਜਾਣਕਾਰੀ ਦੇਣ ਦੀ ਜ਼ਰੂਰਤ ਹੈ, ਜਿਨ੍ਹਾਂ ਨੇ ਸਾਰੀ ਮਨੁੱਖਤਾ ਨੂੰ ਇਕ ਭਾਈਚਾਰੇ ਵਿਚ ਪ੍ਰੋਣ ਦਾ ਪ੍ਰਚਾਰ ਕੀਤਾ ਅਤੇ ਸਭ ਕਿਸੇ ਨਾਲ ਪਿਆਰ ਕਰਨ ਦਾ ਸਬਕ ਸਿਖਾਇਆ। ਇੰਜ ਹੀ, ਜਨਤਾ ਨੂੰ ਉਤਸ਼ਾਹਤ ਕਰਨ ਵਾਲੇ ਮਹਾਨ ਨੇਤਾ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਰੇ ਵਾਕਫ਼ੀ ਦੇਣ ਦੀ ਆਵਸ਼ਕਤਾ ਹੈ, ਜਿਨ੍ਹਾਂ ਨੇ ਹਾਰੇ-ਹੁੱਟੇ ਤੇ ਦਿਲ ਛੱਡ ਚੁੱਕੇ ਹੋਏ ਲੋਕਾਂ ਵਿਚੋਂ 'ਖ਼ਾਲਸਾ' ਸਾਜਣ ਦੀ ਕਰਾਮਾਤ ਕਰ ਵਿਖਾਈ। ਉਹ 'ਖ਼ਾਲਸਾ', ਜੋ ਕਿ ਨਿਡਰਤਾ ਤੇ ਹੌਸਲੇ ਦਾ ਆਦਰਸ਼ ਬਣਿਆ ਅਤੇ ਜਿਸ ਨੇ ਜ਼ੁਲਮ ਵਿਰੁੱਧ ਅੰਦੋਲਨ੍ਹ ਕਰ ਕੇ ਉੱਚੇ ਆਚਰਨ, ਆਪਾ ਵਾਰਨ ਤੇ ਦ੍ਰਿੜ੍ਹ ਇਰਾਦੇ ਦੇ ਸਬੂਤ ਦਿੱਤੇ। ਇਸ ਮਹਾਨ ਧਰਮ ਬਾਰੇ ਸੰਸਾਰ ਨੂੰ ਜਾਣਕਾਰੀ ਦੇਣ ਦੀ ਲੋੜ ਹੈ, ਕਿਉਂਕਿ ਇਹ ਸੱਚੇ-ਸੁੱਚੇ ਆਦਰਸ਼ਾਂ ਤੇ ਉੱਚੀਆਂ ਰਵਾਇਤਾਂ ਨੂੰ ਅਮਲੀ ਜੀਵਨ ਵਿਚ ਢਾਲਣ ਵਾਲਾ ਧਰਮ ਹੈ। ਇਹ ਦੁਨੀਆ ਤੋਂ ਇਕਲਵਾਂਜੇ ਰਹਿ ਕੇ ਜੀਉਣ ਵਾਂਲਾ ਧਰਮ ਨਹੀਂ, ਸਗੋਂ ਨਿੱਤ ਦੇ ਕਾਰ-ਵਿਹਾਰ, ਜੋ ਸਾਡੇ ਜੀਵਨ ਦਾ ਅੰਗ ਹਨ, ਕਰਦਿਆਂ ਹੋਇਆਂ ਜੀਵਨ ਜੀਉਣ ਵਾਲਾ ਧਰਮ ਹੈ।

ਅੱਜ ਅਸੀਂ ਸਮੇਂ ਦੇ ਉਸ ਮੋੜ 'ਤੇ ਅੱਪੜੇ ਹੋਏ ਹਾਂ ਜਿਥੇ ਮਨੁੱਖ ਦੇ ਕੁਦਰਤੀ ਸ਼ਕਤੀਆਂ ਬਾਰੇ ਗਿਆਨ ਨੇ ਅਤੇ ਕਿਸੇ ਹੱਦ ਤਕ ਉਨ੍ਹਾਂ ਉਪਰ ਉਸ ਦੇ ਕਾਬੂ ਨੇ ਮਨੁੱਖ ਨੂੰ ਅਜਿਹੀ ਤਾਕਤ ਦਿੱਤੀ ਹੈ, ਜਿਸ ਦਾ ਕਦੇ ਉਸ ਨੂੰ ਖ਼ਿਆਲ ਤਕ ਨਹੀਂ ਸੀ। ਪਰ ਅੱਜ ਮਨੁੱਖ ਦੇ ਸਾਹਮਣੇ ਇਕ ਵੱਡਾ ਸੁਆਲ ਇਹ ਹੈ—"ਕੀ ਇਹ ਸ਼ਕਤੀ ਚੰਗਿਆਈ ਲਈ ਵਰਤੀ ਜਾਣੀ ਹੈ ਜਾਂ ਬੁਰਾਈ ਲਈ ?" ਇਸ ਪ੍ਰਸ਼ਨ ਦੇ ਉੱਤਰ ਵਿਚ ਹੀ ਮਨੁੱਖ-ਜਾਤੀ ਦਾ ਭਵਿੱਖ ਹੈ।

ਸਾਰੇ ਸੰਸਾਰ ਵਿਚ ਇਹ ਤੌਖਲਾ ਵਧ ਰਿਹਾ ਹੈ ਕਿ ਕਿਤੇ ਇਹ ਸ਼ਕਤੀ ਧਰਤੀ ਉਪਰੋਂ ਜੀਵਨ ਦੇ ਨਾਸ ਕਰਨ ਦਾ ਕਾਰਨ ਹੀ ਨਾ ਬਣਦੀ ਹੋਵੇ, ਸੋ ਕਿਸੇ ਤਰ੍ਹਾਂ ਦੇ ਆਤਮਿਕ ਅਸੂਲਾਂ ਦੇ ਸਹਾਰੇ ਦੀ ਲੋੜ ਮਹਿਸੂਸ ਕੀਤੀ ਜਾ ਰਹੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਉਪਦੇਸ਼—ਪਰਮਾਤਮਾ ਇਕ ਹੈ, ਉਹ ਸਾਡੇ ਸਾਰਿਆਂ ਦਾ ਪਿਤਾ ਹੈ ਅਤੇ ਅਸੀਂ ਸਾਰੇ ਜਾਤ, ਰੰਗ ਤੇ ਨਸਲ ਦੇ ਵਿਤਕਰੇ ਛੱਡ ਕੇ ਭਾਈ ਭਾਈ ਹਾਂ—ਅੱਜ ਦੀ ਦੁਨੀਆ ਲਈ ਬੜਾ ਢੁਕਵਾਂ ਹੈ, ਜਿਥੇ ਕਿ ਵੱਖ ਵੱਖ ਕੌਮਾਂ ਤੇ ਵਿਸ਼ਵਾਸਾਂ ਦੇ ਵਿਚਾਲੇ ਤਣਾਉ ਹੈ। ਵਾਸਤਵ ਵਿਚ ਲੋਕ-ਰਾਜ ਦੀ ਨੀਂਹ ਇਸੇ ਉਪਦੇਸ਼ ਉੱਤੇ ਕਾਇਮ ਹੈ, ਜਿਸ ਨੂੰ ਸੰਸਾਰ ਦੇ ਬਹੁਤੇ ਹਿੱਸੇ ਨੇ ਅਪਣਾਇਆ ਹੋਇਆ ਹੈ। ਮਨੁੱਖ-ਮਾਤਰ ਦੀ ਸੇਵਾ ਕਰਨੀ, ਕਿਸੇ ਤਰ੍ਹਾਂ ਦੇ ਵੀ ਰਾਜਸੀ ਜਾਂ ਸਮਾਜਿਕ ਜ਼ੁਲਮ ਵਿਰੁੱਧ ਨਿਡਰਤਾ ਨਾਲ ਸੰਘਰਸ਼ ਕਰਨਾ ਅਤੇ ਸਿਖ ਰਵਾਇਤਾਂ ਅਨੁਸਾਰ ਕਿਸੇ ਵੀ ਅੰਦੋਲਨ ਵਿਚ ਖਿੜੇ ਮੱਥੇ ਵੱਡੀ ਤੋਂ ਵੱਡੀ ਕੁਰਬਾਨੀ ਦੇਣੀ, ਲੋਕ-ਰਾਜ ਦੇ ਆਦਰਸ਼ ਦੇ ਅਨੁਕੂਲ ਹਨ। ਇਸ ਦੇ ਨਾਲ ਹੀ ਉੱਚੇ ਆਚਰਨ ਦੇ ਸ਼ੁਭ ਗੁਣ—ਸੱਚਾਈ, ਸਦਭਾਵਨਾ ਅਤੇ ਫ਼ਤਹਿ ਦੀ ਦ੍ਰਿੜ੍ਹਤਾ, ਜਦ ਕਿ ਉਹ ਸੱਚ ਤੇ ਇਨਸਾਫ਼ ਲਈ ਜੂਝ ਰਿਹਾ ਹੋਵੇ—ਮਨੁੱਖ ਨੂੰ 'ਪੂਰਨ ਮਨੁੱਖ' ਬਣਾ ਦਿੰਦੇ ਹਨ। ਰੱਬੀ ਗੁਣਾਂ ਵਾਲੇ ਅਜਿਹੇ ਪੂਰਨ ਮਨੁੱਖ ਦਾ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਫ਼ਿਲਾਸਫ਼ੀ ਹੀ ਨਿਰੂਪਨ ਕਰਦੀ ਹੈ।

ਇਹ ਗੱਲ ਖ਼ੁਸ਼ਕਿਸਮਤੀ ਦੀ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਤਿੰਨ-ਸੌ-ਸਾਲਾ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੰਜ-ਸੌ-ਸਾਲਾ ਪ੍ਰਕਾਸ਼-ਉਤਸਵਾਂ ਸਮੇਂ ਅਤੇ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੇ ਤਿੰਨ ਸੌਵੇਂ ਸ਼ਹੀਦੀ ਪੁਰਬ ਦੇ ਮੌਕਿਆਂ ਸਮੇਂ ਸਿਖ ਧਰਮ, ਗੁਰੂ ਸਾਹਿਬਾਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਸੰਬੰਧੀ ਕਾਫ਼ੀ ਮਾਤਰਾ ਵਿਚ ਸਾਹਿੱਤ ਰਚਿਆ ਗਿਆ। ਇਸ ਨਾਲ ਦੁਨੀਆ ਭਰ ਵਿਚ ਸਾਡੇ ਧਰਮ ਦੇ ਉੱਚੇ-ਸੁੱਚੇ ਅਸੂਲਾਂ ਤੇ ਚੰਗੀਆਂ ਰਵਾਇਤਾਂ ਬਾਰੇ ਦਿਲਚਸਪੀ ਪੈਦਾ ਹੋਈ ਹੈ।

ਡਾਕਟਰ ਮਨਸੁਖਾਨੀ ਦੀ ਕਿਤਾਬ ਇਸੇ ਖੇਤਰ ਵਿਚ ਇਕ ਅਜਿਹੀ ਦੇਣ ਹੈ, ਜਿਸ ਨੂੰ 'ਜੀ ਆਇਆਂ' ਕਹਿਣਾ ਬਣਦਾ ਹੈ। ਇਸ ਵਿਚ ਸਿਖ ਧਰਮ ਦੇ ਮੁੱਢਲੇ ਅਸੂਲ ਅਤੇ ਗੁਰੂ ਸਾਹਿਬਾਨ ਦੇ ਜੀਵਨ ਤੇ ਉਪਦੇਸ਼ ਅਜਿਹੀ

ਸੁੰਦਰਤਾ ਨਾਲ ਲਿਖੇ ਗਏ ਹਨ ਕਿ ਜਿਸ ਨੂੰ ਸਾਧਾਰਨ ਮਨੁੱਖ ਵੀ ਸਹਿਜੇ ਹੀ ਸਮਝ ਸਕਦਾ ਹੈ। ਇਸ ਵਿਚ ਇਕ ਮਹਾਨ ਧਰਮ ਅਤੇ ਉਸ ਦੇ ਉਪਦੇਸ਼ ਕਰਨ ਵਾਲੇ ਗੁਰੂ ਸਾਹਿਬਾਨ ਬਾਰੇ ਬਹੁਮੁੱਲੀ ਜਾਣਕਾਰੀ ਹੈ, ਜਿਸ ਨੂੰ ਪੜ੍ਹ ਕੇ ਪਾਠਕਾਂ ਦੇ ਗਿਆਨ ਵਿਚ ਵਾਧਾ ਹੋਵੇਗਾ ਅਤੇ ਸਿਖ ਧਰਮ ਬਾਰੇ ਚੋਖੀ ਰੌਸ਼ਨੀ ਪ੍ਰਾਪਤ ਹੋਵੇਗੀ।

**ਹਰਦਿਤ ਸਿੰਘ ਮਲਿਕ**

*(ਫਰਾਂਸ ਵਿਚ ਸਾਬਕਾ ਭਾਰਤੀ ਰਾਜਦੂਤ)*

4 ਜੁਲਾਈ, 1977

# ਭੂਮਿਕਾ

ਮੁੱਢਲੀ ਐਡੀਸ਼ਨ ਤੋਂ ਲੈ ਕੇ ਹੁਣ ਤਕ, ਇਸ ਪੁਸਤਕ ਦਾ ਪਾਠਕਾਂ ਵੱਲੋਂ ਭਰਵਾਂ ਸੁਆਗਤ ਕੀਤਾ ਗਿਆ ਹੈ। ਪਿਛਲੇ ਕਈ ਸਾਲਾਂ ਤੋਂ ਮੈਨੂੰ ਕਈ ਵੱਖ ਵੱਖ ਦੇਸ਼ਾਂ ਵਿਚ ਜਾਣ ਦਾ ਮੌਕਾ ਬਣਦਾ ਰਿਹਾ ਹੈ। ਇਸ ਸਮੇਂ ਵਿਚ ਸਿੱਖੀ ਵਿਚ ਰੁਚੀ ਰੱਖਣ ਵਾਲੇ ਸੱਜਣ ਮੈਨੂੰ ਕਈ ਹੋਰ ਸੁਆਲ ਪੁੱਛਦੇ ਰਹੇ ਹਨ।

ਇਸੇ ਕਰਕੇ ਮੈਂ ਇਸ ਐਡੀਸ਼ਨ ਵਿਚ ਨਵੇਂ ਲੇਖ ਵਧਾਏ ਹਨ। ਉਨ੍ਹਾਂ ਸੱਜਣਾਂ ਦੇ ਪ੍ਰਸ਼ਨਾਂ ਦੇ ਉੱਤਰ ਵਜੋਂ ਹੀ ਇਕ ਨਵਾਂ ਪ੍ਰਕਰਣ 'ਉਪਾਸ਼ਨਾ, ਧਾਰਮਿਕ ਸੰਸਕਾਰ ਤੇ ਭਵਿੱਖਤ' ਵਧਾਇਆ ਗਿਆ ਹੈ। ਕੁਝ ਹੋਰ ਲੇਖਾਂ ਵਿਚ ਵੀ ਮਾਮੂਲੀ ਜਿਹੇ ਵਾਧੇ ਕੀਤੇ ਗਏ ਹਨ।

ਮੈਨੂੰ ਭਰੋਸਾ ਹੈ ਕਿ ਮੇਰੇ ਪਾਠਕਾਂ ਲਈ ਇਹ ਨਵੀਂ ਐਡੀਸ਼ਨ ਵਧੇਰੇ ਲਾਹੇਵੰਦੀ ਤੇ ਗੁਣਕਾਰੀ ਸਾਬਤ ਹੋਵੇਗੀ। ਪੁਸਤਕ ਬਾਰੇ ਨਵੇਂ ਸੁਝਾਵਾਂ ਨੂੰ ਸਤਿਕਾਰ ਸਹਿਤ ਵਿਚਾਰਿਆ ਜਾਵੇਗਾ।

ਫ਼ਰਵਰੀ, 1982 **ਗੋਬਿੰਦ ਸਿੰਘ ਮਨਸੁਖਾਨੀ**

# ਤਤਕਰਾ

## (ੳ) ਜਨਰਲ


1. ਧਰਮ ਕੀ ਹੈ ? 17
2. ਧਰਮ ਦੀ ਸਾਇੰਸ ਕੀ ਹੈ ? 19
3. ਆਧੁਨਿਕ ਯੁਗ ਵਿਚ ਧਰਮ ਦਾ ਕੀ ਸਥਾਨ ਹੈ ? 21
4. ਕੀ ਮੈਂ ਧਰਮ ਤੋਂ ਬਿਨਾਂ ਪ੍ਰਸੰਨ ਰਹਿ ਸਕਦਾ ਹਾਂ ? 23
5. ਕੀ ਭੈ ਸਭ ਧਰਮਾਂ ਦਾ ਮੂਲ ਹੈ ? 25
6. ਸਿਖ ਧਰਮ ਦੀਆਂ ਖ਼ੂਬੀਆਂ ਕੀ ਹਨ ? 27
7. ਸਿਖ ਧਰਮ ਦੀ ਕੀ ਲੋੜ ਹੈ ? 29
8. ਸਿਖ ਧਰਮ ਦੇ ਵਿਸ਼ੇਸ਼ ਲੱਛਣ ਕੀ ਹਨ ? 31
9. ਕੀ ਸਿਖ ਧਰਮ ਅਜੋਕੇ ਸਮਾਜਕ ਹਾਲਾਤ ਅਨੁਕੂਲ ਹੈ ? 33
10. ਕੀ ਸਿਖ ਧਰਮ ਭਰੋਸੇ ਤੇ ਚੜ੍ਹਦੀ ਕਲਾ ਦਾ ਧਰਮ ਹੈ ? 35
11. ਇਕ ਸਿਖ ਦਾ ਧਰਮ-ਨਿਰਪੇਖਤਾ ਦੇ ਵਿਚਾਰਾਂ ਨਾਲ ਕੀ ਨਾਤਾ ਹੈ ? 37
12. ਇਸਤ੍ਰੀ ਜਾਤੀ ਲਈ ਸਿਖ ਧਰਮ ਦੀ ਕੀ ਦੇਣ ਹੈ ? 39
13. ਸਿਖ ਧਰਮ ਵਿਚ ਸ਼ਹੀਦੀ ਦਾ ਕੀ ਅਸਥਾਨ ਹੈ ? 41
14. ਸਿਖ ਧਰਮ ਕਿਹੜੇ ਵਿਸ਼ਵਾਸ ਦ੍ਰਿੜ੍ਹ ਕਰਾਉਂਦਾ ਹੈ ? 43
15. ਸਿਖ ਧਰਮ ਵਿਚ ਦਲੀਲ ਜਾਂ ਤਰਕ ਦਾ ਕੀ ਅਸਥਾਨ ਹੈ ? 45
16. ਸਿਖ ਧਰਮ ਵਿਚ ਸਦਾਚਾਰ ਦੀ ਕੀ ਥਾਂ ਹੈ ? 47
17. ਸਿਖ ਧਰਮ ਵਿਚ ਤਲਵਾਰ ਦਾ ਕੀ ਅਸਥਾਨ ਹੈ ? 49

18. ਕੀ ਬੱਚਿਆਂ ਨੂੰ ਆਪਣੇ ਧਰਮ ਦੀ ਸਿਖਿਆ ਦੇਣ ਦੀ ਲੋੜ ਹੈ ? 51
19. ਸਿਖ ਧਰਮ ਅਨੁਸਾਰ ਮਨੁੱਖੀ ਜੀਵਨ ਵਿਚ ਧਰਮ ਦੀ ਕੀ ਮਹਾਨਤਾ ਹੈ ? 53

## (ਅ) ਵਾਹਿਗੁਰੂ ਤੇ ਉਸ ਦੀ ਰਚਨਾ

20. ਕੀ ਅਸੀਂ ਵਾਹਿਗੁਰੂ ਦੀ ਹੋਂਦ ਸਿੱਧ ਕਰ ਸਕਦੇ ਹਾਂ ? 55
21. ਵਾਹਿਗੁਰੂ ਜੀ ਬਾਰੇ ਅਸੀਂ ਕੀ ਜਾਣਦੇ ਹਾਂ ? 57
22. ਕੀ ਪ੍ਰਭੂ ਦੀ ਹੋਂਦ ਵਿਚ ਵਿਸ਼ਵਾਸ ਜ਼ਰੂਰੀ ਹੈ ? 59
23. ਦੁਖ-ਕਲੇਸ਼ ਹੁੰਦਿਆਂ ਪ੍ਰਭੂ ਦੀ ਦਿਆਲਤਾ ਦਾ ਕੀ ਭਾਵ ਹੈ ? 61
24. ਮਨੁੱਖ ਦੀ ਰਚਨਾ ਕਰਨ ਵਿਚ ਪ੍ਰਭੂ ਦਾ ਕੀ ਮਨੋਰਥ ਸੀ ? 63
25. ਕੀ ਪ੍ਰਭੂ ਦੀ ਉਪਾਸ਼ਨਾ ਕਰਨੀ ਜ਼ਰੂਰੀ ਹੈ ? 65
26. ਸਿਖ ਧਰਮ ਅਨੁਸਾਰ ਸ੍ਰਿਸ਼ਟੀ-ਰਚਨਾ ਕਿਵੇਂ ਹੋਈ ? 67
27. ਬ੍ਰਹਿਮੰਡੀ ਨੇਮਾਂ ਬਾਰੇ ਸਿਖ ਵਿਚਾਰ-ਧਾਰਾ ਕੀ ਹੈ ? 69
28. ਸਿਖ ਧਰਮ ਵਿਚ ਸੱਚ ਦਾ ਕੀ ਸੰਕਲਪ ਹੈ ? 71
29. ਮੌਤ ਪਿੱਛੋਂ ਜੀਵ ਨਾਲ ਕੀ ਬੀਤਦੀ ਹੈ ? 73
30. ਕੀ ਕੋਈ ਕਰਮਾਂ ਦਾ ਲੇਖਾ ਹੈ ? 75
31. ਕੀ ਕੋਈ ਸੁਰਗ ਜਾਂ ਨਰਕ ਹੈ ? 77
32. ਹੁਕਮ ਕੀ ਹੈ ? 79

## (ੲ) ਸਿਧਾਂਤ

33. ਮਨੁੱਖੀ ਜੀਵਨ ਦਾ ਉਦੇਸ਼ ਕੀ ਹੈ ? 81
34. ਕੀ ਆਤਮਕ ਉੱਨਤੀ ਲਈ ਗੁਰੂ ਦੀ ਲੋੜ ਹੈ ? 83
35. ਸੱਚੇ ਗੁਰੂ ਦੇ ਕੀ ਲੱਛਣ ਹਨ ? 85
36. ਕੀ ਗੁਰੂ ਸਾਹਿਬਾਨ ਨੇ ਕਰਾਮਾਤਾਂ ਵਿਖਾਈਆਂ ?
ਜੇ ਵਿਖਾਈਆਂ ਤਾਂ ਕਿਉਂ ? 87
37. ਸਿਖ ਤੇ ਗੁਰੂ ਦਾ ਕੀ ਨਾਤਾ ਹੈ ? 89

38. ਕੀ ਅਰਦਾਸ ਕਿਸਮਤ ਜਾਂ ਹੋਣੀ ਨੂੰ ਪਲਟ ਸਕਦੀ ਹੈ ? 91
39. ਕੀ ਅਰਦਾਸ ਵਿਚ ਸੰਸਾਰਕ ਵਸਤੂਆਂ ਦੀ ਮੰਗ
ਕਰਨੀ ਚਾਹੀਦੀ ਹੈ ? 93
40. ਸਿਖ ਧਰਮ ਦੀ ਅਰਦਾਸ ਕੀ ਹੈ ? 95
41. ਕੀ ਮੌਤ ਉੱਤੇ ਕਾਬੂ ਪਾਉਣਾ ਸੰਭਵ ਹੈ ? 97
42. ਕਰਮ ਕੀ ਹੈ ? 99
43. ਕੀ ਸਿਖ ਧਰਮ ਅਨੁਸਾਰ ਕਿਸਮਤ ਹੀ ਸਭ ਕੁਝ ਹੈ
ਜਾਂ ਸੁਤੰਤਰ ਇੱਛਾ ? 101
44. ਰੱਬੀ ਮਿਹਰ ਕੀ ਹੈ ? 103
45. ਭਗਤੀ ਕੀ ਹੈ ? 105
46. ਸੰਤ ਕੌਣ ਹੈ ? 107
47. ਸਿਖ ਧਰਮ ਅਨੁਸਾਰ ਸਦਗੁਣ ਕੀ ਹਨ ? 109
48. ਪੰਜ ਵੱਡੇ ਵਿਕਾਰ ਕਿਹੜੇ ਹਨ ? 111
49. ਸਿਖ ਧਰਮ ਅਨੁਸਾਰ ਬੁਰਾਈ ਕੀ ਹੈ ? 114
50. ਵਰਤ ਰੱਖਣ ਦੀ ਕੀ ਮਹੱਤਤਾ ਹੈ ? 116
51. ਤੀਰਥ ਯਾਤਰਾ ਦਾ ਕੀ ਲਾਭ ਹੈ ? 118
52. ਸਿਖ ਧਰਮ ਅਨੁਸਾਰ ਸੱਚੀ ਵਿਦਿਆ ਕਿਹੜੀ ਹੈ ? 121
53. ਜ਼ਮੀਰ ਅਥਵਾ ਅੰਤਹਕਰਣ ਕੀ ਹੈ ? 123
54. ਮਾਇਆ ਕੀ ਹੈ ? 125
55. ਹਉਮੈ ਕੀ ਹੈ ? 127
56. ਨਾਮ ਕੀ ਹੈ ? 129
57. ਸਹਿਜ ਯੋਗ ਕੀ ਹੈ ? 131
58. ਸੰਤੋਖ ਕੀ ਹੈ ? 133
59. ਨਿਮਰਤਾ ਕੀ ਹੈ ? 135
60. ਤਿਆਗ ਕੀ ਹੈ ? 137

61. ਸਿਖ ਧਰਮ ਵਿਚ ਨਿਸ਼ਕਾਮ ਸੇਵਾ ਦੀ ਕੀ ਥਾਂ ਹੈ ? 139
62. ਸਿਖ ਧਰਮ ਅਨੁਸਾਰ ਆਤਮਕ ਉੱਨਤੀ ਦੇ ਕਿਹੜੇ ਮੰਡਲ ਹਨ ? 141
63. ਖ਼ਾਲਸੇ ਦਾ ਉਦੇਸ਼ ਕੀ ਹੈ ? 143
64. ਕੀ ਪੰਜ ਕਕਾਰ ਜ਼ਰੂਰੀ ਹਨ ? 145
65. ਪੰਜ ਕਕਾਰਾਂ ਦੀ ਕੀ ਮਹਾਨਤਾ ਹੈ ? 147
66. ਖ਼ਾਲਸੇ ਦੀ ਰਹਿਤ ਮਰਯਾਦਾ ਕੀ ਹੈ ? 149
67. ਕੀ ਸਤਿਸੰਗ ਜ਼ਰੂਰੀ ਹੈ ? 152
68. ਪਤਿਤ ਨਾਲ ਕਿਹੋ ਜਿਹਾ ਸਲੂਕ ਹੋਣਾ ਚਾਹੀਦਾ ਹੈ ? 154
69. ਕੀ ਸਿੱਖਾਂ ਵਿਚ ਜਾਤਾਂ ਹਨ ? 156
70. ਸਿੱਖੀ ਵਿਚ ਮੂਲ-ਮੰਤਰ ਕੀ ਹੈ ? 158
71. ਲੰਗਰ ਦੀ ਸੰਸਥਾ ਕੀ ਹੈ ? 160
72. ਸਿੱਖੀ ਜੀਵਨ ਵਿਚ ਜਥੇਬੰਦਕ ਰਹਿਤ ਕੀ ਹੈ ? 162
73. ਇਕ ਸਿਖ ਦੀ ਨਿੱਤ ਦੀ ਕਿਰਿਆ ਕੀ ਹੈ ? 164
74. ਮਨੁੱਖ ਪ੍ਰਭੂ ਵੱਲ ਕਿਵੇਂ ਰੁਚਿਤ ਹੋ ਸਕਦਾ ਹੈ ? 166
75. ਕੀ ਸਿਖ ਧਰਮ ਵਿਚ ਸ਼ਰਾਬ ਪੀਣੀ ਜਾਇਜ਼ ਹੈ ? 168
76. ਮਾਸ ਖਾਣ ਬਾਰੇ ਸਿਖ ਵਿਚਾਰਧਾਰਾ ਕੀ ਹੈ ? 170

## (ਸ) ਸਿਖ ਇਤਿਹਾਸ

77. ਸ੍ਰੀ ਗੁਰੂ ਨਾਨਕ ਦੇਵ ਜੀ ਦਾ ਉਦੇਸ਼ ਕੀ ਸੀ ? 174
78. ਸ੍ਰੀ ਗੁਰੂ ਅੰਗਦ ਦੇਵ ਜੀ ਬਾਰੇ ਤੁਸੀਂ ਕੀ ਜਾਣਦੇ ਹੋ ? 176
79. ਸ੍ਰੀ ਗੁਰੂ ਅਮਰਦਾਸ ਜੀ ਬਾਰੇ ਤੁਸੀਂ ਕੀ ਜਾਣਦੇ ਹੋ ? 178
80. ਸ੍ਰੀ ਗੁਰੂ ਰਾਮਦਾਸ ਜੀ ਬਾਰੇ ਤੁਸੀਂ ਕੀ ਜਾਣਦੇ ਹੋ ? 180
81. ਸ੍ਰੀ ਗੁਰੂ ਅਰਜਨ ਦੇਵ ਜੀ ਬਾਰੇ ਤੁਸੀਂ ਕੀ ਜਾਣਦੇ ਹੋ ? 182
82. ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਬਾਰੇ ਤੁਸੀਂ ਕੀ ਜਾਣਦੇ ਹੋ ? 184
83. ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਬਾਰੇ ਤੁਸੀਂ ਕੀ ਜਾਣਦੇ ਹੋ ? 186

84. ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਬਾਰੇ ਤੁਸੀਂ ਕੀ ਜਾਣਦੇ ਹੋ ? 188
85. ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਬਾਰੇ ਤੁਸੀਂ ਕੀ ਜਾਣਦੇ ਹੋ ? 190
86. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਰੇ ਤੁਸੀਂ ਕੀ ਜਾਣਦੇ ਹੋ ? 192
87. ਬੰਦਾ ਸਿੰਘ ਬਹਾਦਰ ਬਾਰੇ ਤੁਸੀਂ ਕੀ ਜਾਣਦੇ ਹੋ ? 194
88. ਮਹਾਰਾਜਾ ਰਣਜੀਤ ਸਿੰਘ ਬਾਰੇ ਤੁਸੀਂ ਕੀ ਜਾਣਦੇ ਹੋ ? 196
89. ਭਾਈ ਵੀਰ ਸਿੰਘ ਬਾਰੇ ਤੁਸੀਂ ਕੀ ਜਾਣਦੇ ਹੋ ? 198
90. ਸਿਖ ਚਿੱਤਰਕਾਰੀ ਬਾਰੇ ਤੁਸੀਂ ਕੀ ਜਾਣਦੇ ਹੋ ? 200
91. ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦਾ ਸੰਖੇਪ ਇਤਿਹਾਸ ਦੱਸੋ 202
92. ਸਿੰਘ ਸਭਾ ਲਹਿਰ ਦਾ ਸੰਖੇਪ ਹਾਲ ਲਿਖੋ 204
93. ਚੀਫ਼ ਖ਼ਾਲਸਾ ਦੀਵਾਨ ਬਾਰੇ ਤੁਸੀਂ ਕੀ ਜਾਣਦੇ ਹੋ ? 206
94. ਗੁਰਦੁਆਰਾ ਸੁਧਾਰ ਲਹਿਰ ਬਾਰੇ ਤੁਸੀਂ ਕੀ ਜਾਣਦੇ ਹੋ ? 208
95. ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਾਰੇ ਤੁਸੀਂ ਕੀ ਜਾਣਦੇ ਹੋ ? 210
96. ਭਾਰਤ ਦੇ ਸੁਤੰਤਰਤਾ-ਸੰਗਰਾਮ ਵਿਚ ਸਿੱਖਾਂ ਦਾ ਕੀ ਹਿੱਸਾ ਹੈ ? 212
97. ਬਦੇਸ਼ਾਂ ਵਿਚ ਰਹਿ ਰਹੇ ਸਿੱਖਾਂ ਬਾਰੇ ਜਾਣਕਾਰੀ ਦਿਓ 214

## (ਹ) ਧਾਰਮਕ ਸਾਹਿੱਤ

98. ਗੁਰਬਾਣੀ ਕੀ ਹੈ ? 217
99. ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਤੁਸੀਂ ਕੀ ਜਾਣਦੇ ਹੋ ? 219
100. ਦਸਮ ਗ੍ਰੰਥ ਬਾਰੇ ਤੁਸੀਂ ਕੀ ਜਾਣਦੇ ਹੋ ? 221
101. ਗੁਰੂ ਸਾਹਿਬਾਨ ਦੀ ਬਾਣੀ ਦੇ ਸਾਹਿਤਕ ਗੁਣ ਦੱਸੋ 223
102. ਜਪੁਜੀ ਸਾਹਿਬ ਦਾ ਤਤਸਾਰ ਕੀ ਹੈ ? 225
103. ਆਸਾ ਦੀ ਵਾਰ ਦਾ ਤਤਸਾਰ ਕੀ ਹੈ ? 227
104. ਅਨੰਦੁ ਸਾਹਿਬ ਦਾ ਤਤਸਾਰ ਕੀ ਹੈ ? 229
105. ਸੁਖਮਨੀ ਸਾਹਿਬ ਦਾ ਸਾਰੰਸ਼ ਬਿਆਨ ਕਰੋ 231

## (ਕ) ਉਪਾਸ਼ਨਾ, ਧਾਰਮਕ ਸੰਸਕਾਰ ਤੇ ਭਵਿੱਖਤ


106. ਸਿੱਖਾਂ ਵਿਚ ਨਾਮ-ਸੰਸਕਾਰ ਕਿਵੇਂ ਹੁੰਦਾ ਹੈ ? 233

107. ਅੰਮ੍ਰਿਤ ਕੀ ਹੈ ? 235

108. ਅਨੰਦ ਕਾਰਜ ਕੀ ਹੈ ? 237

109. ਸਿਖ ਧਰਮ ਵਿਚ ਅੰਤਮ ਸੰਸਕਾਰ ਦੀ ਮਰਯਾਦਾ ਕੀ ਹੈ ? 239

110. ਗੁਰਦੁਆਰੇ ਬਾਰੇ ਤੁਸੀਂ ਕੀ ਜਾਣਦੇ ਹੋ ? 242

111. ਗੁਰਦੁਆਰਿਆਂ ਵਿਚ ਪੂਜਾ-ਪਾਠ ਬਾਰੇ ਕੁਝ ਦੱਸੋ 244

112. ਸਿਖ ਧਰਮ ਵਿਚ ਕੀਰਤਨ ਦੀ ਕੀ ਮਹੱਤਤਾ ਹੈ ? 246

113. ਕੀ ਸਿਖ ਧਰਮ ਵਿਚ ਜਥੇਬੰਦ ਪੁਰੋਹਿਤਪਨ ਹੈ ? 248

114. ਵੱਡੇ ਗੁਰਪੁਰਬ ਤੇ ਦਿਨ-ਦਿਹਾਰ ਕਿਹੜੇ ਹਨ ? 250

115. ਸਿੱਖੀ ਦਾ ਭਵਿੱਖ ਕੀ ਹੈ ? 253

## (ੳ) ਜਨਰਲ

# 1

# ਧਰਮ ਕੀ ਹੈ ?

ਪ੍ਰਾਚੀਨ ਸਮੇਂ ਤੋਂ ਮਨੁੱਖ ਇਕ ਅਜਿਹੀ ਦੈਵੀ ਸ਼ਕਤੀ ਦੀ ਲੋੜ ਪਰਤੀਤ ਕਰਦਾ ਰਿਹਾ ਹੈ, ਜੋ ਉਸ ਨੂੰ ਸੰਸਾਰ ਦੇ ਬਖੇੜਿਆਂ ਤੋਂ ਮੁਕਤ ਕਰ ਸਕੇ ਅਤੇ ਹਰ ਤਰ੍ਹਾਂ ਦੇ ਖ਼ਤਰਿਆਂ ਤੋਂ ਬਚਾ ਸਕੇ। ਨਾਲੇ ਉਹ, ਕਿਸੇ ਉਚੇਰੀ ਸ਼ਕਤੀ ਨਾਲ ਸੰਬੰਧ ਜੋੜ ਕੇ, ਸ਼ਾਂਤੀ ਤੇ ਭਰੋਸੇ ਦੀ ਵੀ ਲੋਚਾ ਕਰਦਾ ਹੈ। ਐਸੀ ਸ਼ਕਤੀ ਨੂੰ ਹੀ ਈਸ਼ਵਰ ਜਾਂ ਪਰਮਾਤਮਾ ਕਹਿੰਦੇ ਹਨ।

ਸਮਾਜ ਤੇ ਧਰਮ ਦਾ ਆਪੋ ਵਿਚ ਗੂੜ੍ਹਾ ਸੰਬੰਧ ਹੈ। ਸਭਿਅਤਾ ਅਤੇ ਦਰਸ਼ਨ (ਫ਼ਲਸਫ਼ੇ) ਦੇ ਇਤਿਹਾਸ ਵਿਚ, ਧਰਮ ਨੇ ਮਹੱਤਵਪੂਰਨ ਸਥਾਨ ਪ੍ਰਾਪਤ ਕੀਤਾ ਹੈ। ਇਹ ਮਨੁੱਖੀ ਜੀਵਨ ਨੂੰ ਇਸ ਦਾ ਆਸ਼ਾ ਤੇ ਉਦੇਸ਼ ਪ੍ਰਦਾਨ ਕਰਦਾ ਅਤੇ ਮਨੁੱਖ ਦੀ ਸ਼ਾਂਤੀ ਤੇ ਮੁਕਤੀ ਦੀ ਇੱਛਾ ਪੂਰੀ ਕਰਦਾ ਹੈ। ਪ੍ਰਾਚੀਨ ਸਮਾਜ ਵਿਚ ਵੀ ਧਰਮ ਦਾ ਕੋਈ ਨਾ ਕੋਈ ਰੂਪ ਪ੍ਰਚਲਤ ਸੀ। ਉਸ ਸਮੇਂ ਦੇ ਲੋਕੀਂ ਜਾਦੂ-ਟੂਣਿਆਂ, ਰੂਹਾਂ ਤੇ ਦੇਵਤਿਆਂ ਦੀਆਂ ਮੂਰਤੀਆਂ ਵਿਚ ਨਿਸਚਾ ਰੱਖਦੇ ਸਨ ਤੇ ਉਨ੍ਹਾਂ ਅੱਗੇ ਬਲੀ ਦੇਂਦੇ ਸਨ। ਕੁਰਬਾਨੀ, ਪ੍ਰਾਰਥਨਾ ਤੇ ਕਰਮ-ਕਾਂਡ ਧਰਮ ਦੇ ਮੁੱਢਲੇ ਰੂਪ ਹਨ।

ਧਰਮ ਦੇ ਲੱਛਣ ਕੁਝ ਇੰਜ ਦੱਸੇ ਜਾਂਦੇ ਹਨ: "ਮਨੁੱਖ ਤੇ ਉਸ ਦੈਵੀ ਸ਼ਕਤੀ ਦੇ ਪਰਸਪਰ ਸੰਬੰਧ ਨੂੰ ਧਰਮ ਕਹਿੰਦੇ ਹਨ, ਜਿਸ ਸ਼ਕਤੀ ਨੂੰ ਉਹ ਮੰਨਦਾ ਹੈ ਤੇ ਉਸ 'ਤੇ ਵਿਸ਼ਵਾਸ ਰੱਖਦਾ ਹੈ।" ਜੈਕਬ ਬਰਖਾਰਡਟ (Jakob Burckhardt) ਦੇ ਅਨੁਸਾਰ, "ਸੰਸਾਰ ਦੇ ਧਰਮ ਮਨੁੱਖੀ ਸੁਭਾਅ ਦੀ ਸਦੀਵੀ ਤੇ ਅਮਰ ਅਧਿਆਤਮਕ ਤਾਂਘ ਦਾ ਪ੍ਰਗਟਾਵਾ ਹਨ।" ਇਹਦੇ ਵਿਚ ਜ਼ਾਤੀ ਜੀਵਨ ਦੇ ਉਹ ਸਿਧਾਂਤ ਤੇ ਰਹਿਣੀ-ਬਹਿਣੀ ਦੇ ਉਹ ਨਿਯਮ ਸ਼ਾਮਲ ਹਨ, ਜਿਨ੍ਹਾਂ ਉੱਤੇ ਮਨੁੱਖ ਦੇ ਮਨ ਦੀ ਸ਼ਾਂਤੀ ਨਿਰਭਰ ਹੈ। ਵੱਖ ਵੱਖ ਧਰਮ ਮੁਕਤੀ ਦੇ ਵੱਖ ਵੱਖ ਮਾਰਗ ਦੱਸਦੇ ਹਨ। ਪਰ ਹਰ ਧਰਮ ਦਾ ਉਦੇਸ਼ ਅਨੰਤ ਨਾਲ ਇਕ-ਸੁਰ ਹੋਣਾ ਹੈ। ਇਸ ਤੋਂ ਇਲਾਵਾ ਧਰਮ ਦੇ ਵਿਚਾਰ ਮਨੁੱਖ ਦੀ ਅੰਤਰੀਵ

ਖ਼ੁਸ਼ੀ ਅਤੇ ਮੌਤੋਂ ਬਾਅਦ ਦੇ ਸ਼ਾਂਤ-ਜੀਵਨ ਦੀ ਇੱਛਾ ਪੂਰੀ ਕਰਦੇ ਹਨ। ਧਰਮ ਵੱਲ ਅੰਤਰ ਪ੍ਰੇਰਨਾ ਮਨੁੱਖੀ ਸੁਭਾਅ ਦਾ ਇਕ ਜ਼ਰੂਰੀ ਅੰਗ ਹੈ। ਅਸਲੀ ਧਰਮ ਤਾਂ ਨਾ ਰੀਤਾਂ-ਰਸਮਾਂ ਵਿਚ ਹੈ ਤੇ ਨਾ ਹੀ ਕਰਮ-ਕਾਂਡ ਵਿਚ, ਨਾ ਹੀ ਨਿਰਾ ਮੰਦਰਾਂ ਵਿਚ ਜਾਣਾ, ਸਗੋਂ ਸੱਚਾ ਧਰਮ ਤਾਂ ਅੰਤਰ-ਆਤਮੇ ਇਕ ਅਜਿਹਾ ਅਨੁਭਵ ਹੈ ਜਿਸ ਦੁਆਰਾ ਪਰਮਾਤਮਾ ਸਰਬ-ਵਿਆਪੀ ਦਿੱਸਦਾ ਹੈ।

ਧਰਮ ਕੁਝ ਅਜਿਹੇ ਨਿਸਚਿਆਂ ਦਾ ਨਾਮ ਹੈ ਜਿਨ੍ਹਾਂ ਦਾ ਸੰਬੰਧ ਉਸ ਪਰਮ-ਸੱਚ ਨਾਲ ਹੈ, ਜਿਸ ਵਾਸਤੇ ਕੋਈ ਪ੍ਰਤੱਖ ਸਬੂਤ ਨਹੀਂ ਦਿੱਤੇ ਜਾ ਸਕਦੇ, ਪਰ ਜੋ ਸ਼ਰਧਾਲੂ ਲਈ ਪੱਥਰ 'ਤੇ ਲੀਕ ਵਾਂਗ ਹੈ। ਇਹ ਸੱਚਾਈ ਹੀ ਉਸ ਨੂੰ ਇਕ ਵਿਸ਼ੇਸ਼ ਵਤੀਰੇ 'ਤੇ ਅਮਲ ਲਈ ਪ੍ਰੇਰਨਾ ਦੇਂਦੀ ਹੈ। ਜਦੋਂ ਗੁਰੂ ਅਰਜਨ ਸਾਹਿਬ ਨੂੰ ਪੁੱਛਿਆ ਗਿਆ ਕਿ ਸੰਸਾਰ ਵਿਚ ਸਭ ਤੋਂ ਉੱਤਮ ਧਰਮ ਕਿਹੜਾ ਹੈ ਤਾਂ ਉਨ੍ਹਾਂ ਨੇ ਫ਼ਰਮਾਇਆ:

**ਸਰਬ ਧਰਮ ਮਹਿ ਸ੍ਰੇਸਟ ਧਰਮੁ ॥**
**ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥੮॥੩॥**

*(ਸੁਖਮਨੀ ਸਾਹਿਬ, ਪੰਨਾ 266)*

ਭਾਵ ਇਹ ਕਿ ਸਭ ਤੋਂ ਚੰਗਾ ਧਰਮ ਹੈ—ਵਾਹਿਗੁਰੂ ਦਾ ਨਾਮ-ਸਿਮਰਨ ਤੇ ਸ਼ੁਭ ਅਮਲ।

•

# 2

## ਧਰਮ ਦੀ ਸਾਇੰਸ ਕੀ ਹੈ ?

ਕੁਝ ਲੋਕਾਂ ਦਾ ਖ਼ਿਆਲ ਹੈ ਕਿ ਧਰਮ ਦਾ ਸਾਇੰਸ ਨਾਲ ਵਿਰੋਧ ਹੈ, ਕਿਉਂਕਿ ਧਰਮ 'ਨਿਸਚੇ' ਉਪਰ ਜ਼ੋਰ ਦਿੰਦਾ ਹੈ, ਜਦ ਕਿ ਸਾਇੰਸ 'ਤਰਕ' ਤੇ 'ਸਬੂਤ' ਉਪਰ ਕਾਇਮ ਹੈ। ਪਰ ਧਰਮ ਦੀ ਆਪਣੀ ਸਾਇੰਸ ਵੀ ਹੈ। ਇਸ ਵਿਚ ਦੋ ਗੱਲਾਂ ਆਉਂਦੀਆਂ ਹਨ—ਧਰਮ ਦਾ ਸਮੁੱਚਾ ਇਤਿਹਾਸ ਅਤੇ ਇਕ ਖ਼ਾਸ ਧਰਮ ਦਾ ਵਿਕਾਸ। ਵੱਖ ਵੱਖ ਧਰਮਾਂ ਦਾ ਤੁਲਨਾਤਮਕ ਅਧਿਐਨ ਕਰਨ ਦੀ ਵੀ ਸਾਇੰਸ ਹੈ, ਜਿਸ ਵਿਚ ਅਧਿਆਤਮਕ ਤਜਰਬਿਆਂ ਦਾ ਮੁਕਾਬਲਾ ਅਤੇ ਧਰਮਾਂ ਦੇ ਵਿਕਾਸ ਦੀ ਨਿਯਮ-ਬਧ ਪੜਚੋਲ ਹੁੰਦੀ ਹੈ। ਜਦੋਂ ਕਿਸੇ ਖ਼ਾਸ ਧਰਮ ਦਾ ਇਤਿਹਾਸ ਚੋਖਿਆ ਜਾਂਦਾ ਹੈ ਤਾਂ ਉਸ ਦੇ ਪ੍ਰਮੁਖ ਲੱਛਣ ਤੇ ਡੂੰਘੇ ਸਿਧਾਂਤ ਸਾਡੇ ਸਾਹਮਣੇ ਆਉਂਦੇ ਹਨ। ਜਿਸ ਧਰਮ ਦਾ ਅਧਿਐਨ ਕੀਤਾ ਜਾਂਦਾ ਹੈ ਉਸ ਦੇ ਚਿੰਨ੍ਹਾਂ ਅਤੇ ਧਾਰਮਕ ਭਾਵਾਂ ਦੇ ਪ੍ਰਗਟਾਵਾਂ ਨੂੰ ਵੀ ਡੂੰਘੀ ਦ੍ਰਿਸ਼ਟੀ ਨਾਲ ਦੇਖਿਆ ਜਾਂਦਾ ਹੈ, ਉਸ ਵਿਚ ਹੋਈਆਂ ਤਬਦੀਲੀਆਂ ਨੂੰ ਗੌਲਿਆ ਜਾਂਦਾ ਹੈ ਅਤੇ ਉਸ ਨੂੰ ਮੰਨਣ ਵਾਲਿਆਂ ਦਾ ਮਨੋ-ਵਿਗਿਆਨਕ ਵਿਕਾਸ, ਮਨੌਤਾਂ ਤੇ ਰਹੁ-ਰੀਤਾਂ ਨੂੰ ਵਾਚਿਆ ਜਾਂਦਾ ਹੈ। ਧਰਮ ਦੀ ਸਾਇੰਸ ਦੇ ਨਾਲ ਸੰਬੰਧਤ ਹਨ—ਸਮਾਜਕ ਚਿੰਨ੍ਹਾਂ ਦਾ ਧਰਮ ਦੇ ਵਿਕਾਸ ਵਿਚ ਸਥਾਨ, ਅਤੇ ਧਰਮ ਦੇ ਮਨੋ-ਵਿਗਿਆਨਕ ਪੱਖ ਉਪਰ ਅਸਰ। ਇਨ੍ਹਾਂ ਸਭਨਾਂ ਨੂੰ ਮਿਲਾ ਕੇ ਇਹ ਦੇਖੀਦਾ ਹੈ ਕਿ ਧਰਮ ਦਾ ਮਨੁੱਖੀ ਜੀਵਨ ਵਿਚ ਕੀ ਥਾਂ ਹੈ।

ਧਰਮ-ਵਿਦਿਆ ਜਾਂ ਧਰਮ-ਸ਼ਾਸਤ੍ਰ ਨੂੰ, ਧਰਮ ਦੀ ਸਾਇੰਸ ਨਾਲੋਂ ਨਿਖੇੜ ਕੇ ਵੇਖਣ ਦੀ ਲੋੜ ਹੈ। ਧਰਮ-ਵਿਦਿਆ ਵਿਚ ਕਿਸੇ ਖ਼ਾਸ ਧਰਮ ਜਾਂ ਧਰਮਾਂ ਬਾਰੇ ਗਿਆਨ ਅਤੇ ਉਨ੍ਹਾਂ ਨੂੰ ਮੰਨਣ ਵਾਲਿਆਂ ਦੀਆਂ ਰਹੁ-ਰੀਤਾਂ ਆਦਿ ਆ ਜਾਂਦੀਆਂ ਹਨ, ਜਦ ਕਿ ਧਰਮ ਦੀ ਸਾਇੰਸ ਧਾਰਮਕ ਸਿਧਾਂਤਾਂ ਤੇ ਤਜਰਬਿਆਂ ਉਪਰ ਨਿਰਭਰ ਅਧਿਐਨ ਦਾ ਨਾਮ ਹੈ। ਧਰਮ-ਸ਼ਾਸਤ੍ਰ ਧਰਮ-ਮੰਦਰਾਂ ਤੇ ਧਾਰਮਕ ਮਨੌਤਾਂ ਉਪਰ ਕਾਇਮ ਹੈ। ਪਰ ਧਰਮ ਦੀ ਸਾਇੰਸ ਦਾ ਅਧਿਐਨ ਕਰਨ ਵਾਲਾ

ਯਥਾਰਥਕ ਤੇ ਬੇਲਾਗ ਹੁੰਦਾ ਹੈ। ਮੋਟੇ ਜਿਹੇ ਰੂਪ ਵਿਚ ਧਾਰਮਕ ਸਾਇੰਸ ਵਿਚਾਰਾਂ ਤੇ ਸਿਧਾਂਤਾਂ ਦੀ ਸਾਇੰਸ ਹੈ, ਇਸ ਲਈ ਮਨੁੱਖੀ ਜੀਵਨ ਦੀਆਂ ਸਮੱਸਿਆਵਾਂ ਦਾ ਹੱਲ ਲੱਭਣਾ ਇਸ ਦਾ ਕੰਮ ਹੈ। ਇਕ ਜ਼ਰੂਰੀ ਵਿਚਾਰ ਹੈ ਪਵਿੱਤਰਤਾ ਅਥਵਾ ਨਿਰਮਲਤਾ। ਉਹ ਨਿਰਮਲਤਾ ਦੱਸਦੀ ਹੈ ਕਿ ਅਧਰਮ ਦੇ ਟਾਕਰੇ ਵਿਚ ਧਰਮ ਕੀ ਹੈ। ਇਸ ਪਵਿੱਤਰਤਾ ਤੋਂ ਭੈ-ਭਾਵਨੀ ਵਾਲਾ ਰੱਬੀ ਭੈ ਉਪਜਦਾ ਹੈ। ਧਰਮ ਦੇ ਮੁੱਢਲੇ ਸਿਧਾਂਤਾਂ ਨੂੰ ਮਨੋਰਥ-ਭਰਪੂਰ ਜੀਵਨ ਦੀ ਅਮਲੀ ਮੰਗ ਨਾਲ ਜੋੜਨਾ ਜ਼ਰੂਰੀ ਹੈ। ਅਧਿਆਤਮਕਵਾਦ 'ਤੇ ਨਿਰਭਰ, ਜਾਂ ਗ਼ੈਰ-ਪ੍ਰਾਕਿਰਤਕ ਗੱਲਾਂ ਦਲੀਲਾਂ ਨਾਲ ਨਹੀਂ ਸਿੱਧ ਕੀਤੀਆਂ ਜਾ ਸਕਦੀਆਂ। ਮਨੁੱਖੀ ਗਿਆਨ ਤੇ ਤਜਰਬੇ ਦੇ ਖੇਤਰ ਨੂੰ ਹੋਰ ਵਿਸ਼ਾਲ ਕਰਨ ਨਾਲ ਹੀ, ਇਨ੍ਹਾਂ ਨੂੰ ਸੌਖਿਆਂ ਸਮਝਿਆ ਜਾ ਸਕਦਾ ਹੈ।

ਸਾਇੰਸ ਤੇ ਧਰਮ ਦੇ ਸੰਬੰਧਾਂ ਬਾਰੇ ਪ੍ਰੋਫ਼ੈਸਰ ਏ. ਟਾਇਨਬੀ ਨੇ ਸੰਖੇਪ ਰੂਪ ਵਿਚ ਇਉਂ ਲਿਖਿਆ ਹੈ:

> "ਸਾਇੰਸ ਦਾ ਆਧਾਰ ਧਰਮ ਹੋਣਾ ਚਾਹੀਦਾ ਹੈ ਅਤੇ ਧਰਮ ਵਿਚ ਵਿਗਿਆਨਕ ਤਰਕ-ਸ਼ਕਤੀ ਸ਼ਾਮਲ ਕਰਨ ਦੀ ਲੋੜ ਹੈ। ਮੈਂ ਸਮਝਦਾ ਹਾਂ ਕਿ ਐਲਬਰਟ ਆਇਨਸਟਾਈਨ ਦੇ ਸ਼ਬਦ ਉਸ ਵੇਲੇ ਨਾਲੋਂ ਹੁਣ ਵਧੇਰੇ ਮਹੱਤਤਾ ਰੱਖਦੇ, ਜਦੋਂ ਕਿ ਇਹ ਕਹੇ ਗਏ ਸਨ: 'ਧਰਮ ਤੋਂ ਬਗ਼ੈਰ ਸਾਇੰਸ ਲੰਗੜੀ ਹੈ ਅਤੇ ਸਾਇੰਸ ਤੋਂ ਬਿਨਾਂ ਧਰਮ ਅੰਨ੍ਹਾ।' "

•

# 3

# ਆਧੁਨਿਕ ਯੁਗ ਵਿਚ ਧਰਮ ਦਾ ਕੀ ਸਥਾਨ ਹੈ?

ਜੁਗਾਂ-ਜੁਗਾਂਤਰਾਂ ਤੋਂ ਮਨੁੱਖ ਕਿਸੇ ਨਾ ਕਿਸੇ ਤਰ੍ਹਾਂ ਦੇ ਧਰਮ ਨੂੰ ਮੰਨਦਾ ਰਿਹਾ ਹੈ। ਇਹ ਖ਼ਿਆਲ ਕੀਤਾ ਜਾਂਦਾ ਹੈ ਕਿ ਧਰਮ ਤੋਂ ਸੱਖਣਾ ਮਨੁੱਖ ਆਪਣੀ ਹੋਂਦ ਦੇ ਅਸਲ ਮੰਤਵ ਨੂੰ ਜਾਣ ਹੀ ਨਹੀਂ ਸਕਦਾ। ਸੱਚ ਤਾਂ ਇਹ ਹੈ ਕਿ ਧਰਮ ਨੂੰ ਸਮਾਜ ਵਿਚ ਇਕ ਨਿਸਚਿਤ ਥਾਂ ਪ੍ਰਾਪਤ ਹੈ। ਵਿਗਿਆਨ ਦੇ ਇਸ ਯੁਗ ਵਿਚ ਵੀ ਧਰਮ ਮਹੱਤਵਪੂਰਨ ਹਿੱਸਾ ਪਾ ਰਿਹਾ ਹੈ ਤੇ ਪਾਉਂਦਾ ਰਹੇਗਾ।

ਜਿਥੇ ਵਿਗਿਆਨ ਤੇ ਤਕਨੀਕੀ ਗਿਆਨ ਮਨੁੱਖ ਨੂੰ ਭੌਤਿਕ ਹਾਲਤ, ਆਲਾ-ਦੁਆਲਾ ਤੇ ਆਰਥਕ ਪੱਧਰ ਸੁਧਾਰਨ ਵਿਚ ਸਹਾਈ ਹੋ ਸਕਦੇ ਹਨ, ਉਥੇ ਧਰਮ ਤੇ ਸਦਾਚਾਰ ਉਸ ਦੀ ਸ਼ਖ਼ਸੀਅਤ ਤੇ ਅੰਤਰ-ਆਤਮੇ ਦੇ ਵਿਕਾਸ ਵਿਚ ਸਹਾਈ ਹੁੰਦੇ ਹਨ। ਹੋ ਸਕਦਾ ਹੈ ਕਿ ਆਰਥਕ ਤੌਰ 'ਤੇ ਸੁਖ-ਆਰਾਮ ਤੇ ਪ੍ਰਫੁਲਤਾ ਵਾਲਾ ਜੀਵਨ ਬਤੀਤ ਕਰਦੇ ਹੋਇਆਂ ਵੀ ਮਨੁੱਖ ਨੂੰ ਮਨ ਦੀ ਸ਼ਾਂਤੀ ਪ੍ਰਾਪਤ ਨਾ ਹੋਵੇ। ਅਮਰੀਕਾ ਵਰਗੇ ਅਤੀ ਧਨਵਾਨ ਦੇਸ਼ ਵਿਚ ਵੀ ਇਹ ਅਨੁਭਵ ਕੀਤਾ ਜਾ ਰਿਹਾ ਹੈ ਕਿ ਧਨ-ਸੰਪਤੀ ਤੇ ਸ਼ਕਤੀ ਹੀ ਸਭ ਕੁਝ ਨਹੀਂ। ਅਸਲ ਉੱਨਤੀ ਤਾਂ ਆਤਮਾ ਦੀ ਉੱਨਤੀ ਹੈ ਅਤੇ ਇਹ ਅੰਦਰਲੀ ਤ੍ਰਿਪਤੀ ਤੇ ਸੰਤੁਸ਼ਟੀ ਦੇ ਅਨੁਭਵ ਵਿਚੋਂ ਉਪਜਦੀ ਹੈ।

ਇਸ ਤੋਂ ਇਲਾਵਾ ਆਧੁਨਿਕ ਸਮਾਜ ਨੂੰ, ਜਿਸ ਉਪਰ ਕਿ ਤਕਨੀਕੀ ਗਿਆਨ ਦਾ ਗ਼ਲਬਾ ਹੈ, ਇਕ ਆਦਰਸ਼ਕ ਸਮਾਜ ਨਹੀਂ ਮੰਨਿਆ ਜਾ ਸਕਦਾ। ਇਹ ਸਮਾਜ ਬਹੁਤ ਭਾਰੀ ਖਿਚਾਉ ਅਤੇ ਨਿਰਾਸਤਾ ਤੇ ਵਿਅਰਥਤਾ ਦੇ ਭਾਵਾਂ ਦਾ ਸ਼ਿਕਾਰ ਹੋ ਰਿਹਾ ਹੈ। ਵਿਗਿਆਨ ਨੇ ਮਨੁੱਖ ਨੂੰ ਸਭਿਅਤਾ ਦੇ ਪੂਰਨ ਵਿਕਾਸ ਤੇ ਮਾਨਵ-ਜਾਤੀ ਦੀ ਤਬਾਹੀ ਦੇ ਕੰਢੇ ਉੱਤੇ ਲਿਆ ਖੜਾ ਕੀਤਾ ਹੈ। ਹੁਣ ਤਾਂ ਕੇਵਲ ਧਰਮ ਹੀ ਸਮਾਜ ਨੂੰ ਅਜਿਹੀ ਬਿਪਤਾ ਤੋਂ ਬਚਾਅ ਸਕਦਾ ਹੈ ਅਤੇ ਮਾਨਵੀ ਕਦਰਾਂ-ਕੀਮਤਾਂ ਨੂੰ ਲੱਗ ਰਹੀ ਢਾਹ ਨੂੰ ਠੱਲ੍ਹ ਪਾ ਸਕਦਾ ਹੈ। ਇਹ

ਬੁਨਿਆਦੀ ਗੁਣਾਂ ਨੂੰ ਦ੍ਰਿੜ੍ਹ ਕਰਾਉਂਦਾ ਹੈ ਤੇ ਜ਼ਾਤੀ ਵਿਤਕਰਿਆਂ, ਆਰਥਕ ਠੱਗੀਆਂ ਤੇ ਸਮਾਜਕ ਅਨਿਆਂ ਨੂੰ ਰੋਕਦਾ ਹੈ।

ਵਿਗਿਆਨ ਵਾਂਗ ਧਰਮ ਵੀ ਮਨੁੱਖ-ਮਾਤਰ ਦੀ ਸੇਵਾ ਵਿਚ ਲੱਗਾ ਹੋਇਆ ਹੈ। ਧਰਮ ਵਿਗਿਆਨ ਦੇ ਉਲਾਰ-ਪੁਣੇ ਨੂੰ ਠੀਕ ਰੱਖਦਾ ਹੈ; ਕਿਉਂਕਿ ਇਖ਼ਲਾਕੀ ਤੇ ਆਤਮਕ ਨੀਹਾਂ ਤੋਂ ਬਿਨਾਂ ਵਿਗਿਆਨ ਮਨੁੱਖ-ਜਾਤੀ ਦੀ ਤਬਾਹੀ ਲਿਆਉਣ ਵਾਲਾ ਬਣ ਸਕਦਾ ਹੈ। ਧਰਮ ਤੇ ਸਦਾਚਾਰ ਇਕ ਵਿਗਿਆਨੀ ਨੂੰ ਇਨਸਾਨੀਅਤ ਸਿਖਾ ਕੇ, ਉਸ ਨੂੰ ਉਸ ਦੀ ਸਮਾਜਕ ਜ਼ਿੰਮੇਵਾਰੀ ਦਾ ਅਨੁਭਵ ਕਰਾਉਂਦੇ ਹਨ। ਵਿਗਿਆਨ ਤੇ ਸਨਅਤ ਵਿਚ ਕੁਦਰਤੋਂ ਤੇ ਨਾਜਾਇਜ਼ ਸ਼ਕਤੀ ਪ੍ਰਾਪਤ ਕਰਨ ਦੀ ਥਾਂ ਧਰਮ ਸਮਾਜਕ ਉੱਨਤੀ, ਸ਼ਾਂਤੀ ਤੇ ਮਿਲਵਰਤਣ 'ਤੇ ਜ਼ੋਰ ਦੇਂਦਾ ਹੈ। ਮਨੁੱਖ ਨੇ ਮਸ਼ੀਨਾਂ ਦਾ ਸਰਦਾਰ ਬਣਨਾ ਹੈ—ਇਨ੍ਹਾਂ ਦਾ ਦਾਸ ਨਹੀਂ ਬਣਨਾ।

ਵੱਡੇ ਵੱਡੇ ਵਿਗਿਆਨੀ ਆਪ ਵੀ ਵਿਗਿਆਨ ਦੀਆਂ ਪਾਬੰਦੀਆਂ ਨੂੰ ਸਮਝਦੇ ਹਨ। ਸਮਾਜਕ ਬੁਰਾਈਆਂ ਦੇ ਇਲਾਜ ਲਈ ਉਹ ਧਰਮ ਵੱਲ ਹੀ ਝਾਕਦੇ ਹਨ। ਡਾ: ਜੂਲੀਅਨ ਹਕਸਲੇ (Julian Huxley) ਅਨੁਸਾਰ, "ਕਿਸੇ ਨਾ ਕਿਸੇ ਪ੍ਰਕਾਰ ਦਾ ਧਰਮ ਸ਼ਾਇਦ ਇਕ ਆਵਸ਼ਕਤਾ ਹੈ।" ਧਰਮ ਦੇ ਸਿਧਾਂਤਾਂ ਨੂੰ ਭਾਵੇਂ ਕੋਈ ਮੰਨੇ ਨਾ ਮੰਨੇ, ਪਰ ਇਸ ਰਾਹੀਂ ਸੱਚ ਦੀ ਖੋਜ ਤੇ ਮਨੁੱਖ-ਮਾਤਰ ਦੀ ਉੱਨਤੀ ਦੇ ਜਤਨਾਂ ਦੀ ਸ਼ਲਾਘਾ ਕਰਨੀ ਹੀ ਪਏਗੀ।



4

# ਕੀ ਮੈਂ ਧਰਮ ਤੋਂ ਬਿਨਾਂ ਪ੍ਰਸੰਨ ਰਹਿ ਸਕਦਾ ਹਾਂ ?

ਪ੍ਰਸੰਨ-ਚਿੱਤ ਰਹਿਣਾ ਬਹੁਤਾ ਇਸ ਗੱਲ 'ਤੇ ਨਿਰਭਰ ਹੈ ਕਿ ਪ੍ਰਸੰਨਤਾ ਬਾਰੇ ਕਿਸੇ ਦੇ ਕੀ ਵਿਚਾਰ ਹਨ। ਸੱਚੀ ਪ੍ਰਸੰਨਤਾ ਤਾਂ ਮਨ ਦੀ ਐਸੀ ਹਾਲਤ ਹੈ, ਜਿਸ ਵਿਚ ਮਨੁੱਖ ਸ਼ਾਂਤੀ ਤੇ ਸੰਤੋਖ ਪ੍ਰਾਪਤ ਕਰਦਾ ਹੈ। ਧਨ-ਪਦਾਰਥ ਤੇ ਸੰਸਾਰਕ ਧੰਧਿਆਂ ਦੁਆਰਾ ਪ੍ਰਾਪਤ ਹੋਈ ਬਾਹਰ-ਮੁਖੀ-ਪ੍ਰਸੰਨਤਾ ਤਾਂ ਥੋੜ-ਚਿਰੀ ਤੇ ਕੱਚੀ ਹੈ। ਸਾਮਵਾਦੀ ਦੇਸ਼ਾਂ ਵਿਚ ਪਦਾਰਥਕ ਹਾਲਤ ਦੇ ਸੁਧਰ ਜਾਣ ਕਾਰਨ, ਲੋਕ ਭਾਵੇਂ ਸੰਤੁਸ਼ਟ ਤੇ ਖ਼ੁਸ਼ਹਾਲ ਨਜ਼ਰ ਆਉਣ, ਪਰ ਕੀ ਇਹ ਨਿਸਚਿਤ ਤੌਰ 'ਤੇ ਕਿਹਾ ਜਾ ਸਕਦਾ ਹੈ ਕਿ ਉਨ੍ਹਾਂ ਨੇ ਸੱਚੀ ਖ਼ੁਸ਼ੀ ਤੇ ਮਨ ਦੀ ਅਸਲ ਸ਼ਾਂਤੀ ਪ੍ਰਾਪਤ ਕਰ ਲਈ ਹੈ ?

ਆਚਰਨ ਵਿਚ ਅੱਜ-ਕੱਲ੍ਹ ਜੋ ਗਿਰਾਵਟ ਆ ਰਹੀ ਹੈ, ਉਸ ਦੇ ਕਾਰਨਾਂ ਵਿਚ ਇਕ ਕਾਰਨ ਸ਼ਾਇਦ ਸੱਚੇ ਧਰਮ ਵਲੋਂ ਅਣਗਹਿਲੀ ਹੈ। ਉੱਚੇ ਸਦਾਚਾਰਕ ਨਿਯਮਾਂ ਤੋਂ ਬਿਨਾਂ, ਜੋ ਕਿ ਸੱਚੇ ਧਰਮ ਦੀ ਬੁਨਿਆਦ ਹਨ, ਨਿਯਮ-ਬੱਧ ਤੇ ਸੰਜਮੀ ਜੀਵਨ ਸੰਭਵ ਨਹੀਂ। ਇਸ ਵਿਚ ਕੋਈ ਸੰਦੇਹ ਨਹੀਂ ਕਿ ਸਦਾਚਾਰ-ਨੀਤੀ ਦੇ ਮੁੱਢਲੇ ਅਸੂਲਾਂ ਤੋਂ ਭੁੱਲੇ ਹੋਣਾ ਜਾਂ ਇਨ੍ਹਾਂ ਤੋਂ ਮੂੰਹ ਫੇਰਨਾ ਹੀ ਵਿਸ਼ੇ-ਵਿਕਾਰਾਂ ਤੇ ਜਿਨਸੀ ਕੁਰੀਤੀਆਂ ਦਾ ਕਾਰਨ ਹਨ। ਧਰਮ-ਨਿਰਪੱਖ ਰਾਜ ਵਿਚ ਮਾਪਿਆਂ ਤੇ ਲੋਕ-ਸੇਵਕ ਸੰਸਥਾਵਾਂ ਦਾ ਫ਼ਰਜ਼ ਹੈ ਕਿ ਉਹ ਬੱਚਿਆਂ ਨੂੰ ਜੀਵਨ ਦੀਆਂ ਸਦਾਚਾਰਕ ਤੇ ਆਤਮਕ ਕਦਰਾਂ-ਕੀਮਤਾਂ ਤੋਂ ਜਾਣੂ ਕਰਾਉਣ ਅਤੇ ਉਨ੍ਹਾਂ ਨੂੰ ਨੇਕ ਬਣਾਉਣ। ਕਿਸੇ ਭਾਰੀ ਲੋਭ ਦੀ ਪਕੜ ਵਿਚ ਆ ਕੇ, ਕੋਈ ਇਨਸਾਨ ਜੋ ਇਹ ਸੋਚੇ ਕਿ ਸਦਾਚਾਰਕ ਨਿਯਮ ਮਨੁੱਖ ਨੇ ਆਪ ਸਿਰਜੇ ਹਨ ਤਾਂ ਉਹ ਸਹਿਜੇ ਹੀ ਉਨ੍ਹਾਂ ਦੀ ਉਲੰਘਣਾ ਵੀ ਕਰ ਸਕਦਾ ਹੈ। ਪਰ ਜੇ ਉਸ ਦਾ ਇਹ ਵਿਸ਼ਵਾਸ ਹੋਵੇ ਕਿ ਇਹ ਨਿਯਮ ਰੱਬ ਦੇ ਬਣਾਏ ਹੋਏ ਹਨ, ਜੋ ਕਿ ਕਿਸੇ ਗੁਰੂ ਜਾਂ ਦੈਵੀ ਵਿਅਕਤੀ ਰਾਹੀਂ ਦਰਸਾਏ ਗਏ ਹਨ, ਤਾਂ ਉਹ ਇਨ੍ਹਾਂ ਦੀ ਉਲੰਘਣਾ ਕਰਨੋਂ ਸੰਕੋਚ ਕਰੇਗਾ।

ਵੱਡੇ ਵੱਡੇ ਧਰਮਾਤਮਾ ਤੇ ਮਹਾਨ ਸ਼ਰਧਾਲੂ ਮਨੁੱਖ ਵੀ ਲੋਭ-ਲਾਲਚ ਤੇ ਵਾਸ਼ਨਾ ਦਾ ਸ਼ਿਕਾਰ ਹੋ ਸਕਦੇ ਹਨ। ਸਿਖ ਇਤਿਹਾਸ ਵਿ ੱਚੋਂ ਭਾਈ ਜੋਗਾ ਸਿੰਘ ਵਰਗੇ ਵਿਅਕਤੀ ਉਦਾਹਰਣ ਦੇ ਤੌਰ 'ਤੇ ਸਾਡੇ ਸਾਹਮਣੇ ਹਨ। ਧਰਮ 'ਤੇ ਜੇ ਸੱਚੇ ਦਿਲੋਂ ਅਮਲ ਨਾ ਕੀਤਾ ਜਾਏ ਤਾਂ ਸਾਡੇ ਨਿੱਜੀ ਜਾਂ ਭਾਈਚਾਰਕ ਜੀਵਨ ਉਪਰ ਇਸ ਦਾ ਕੋਈ ਅਸਰ ਨਹੀਂ ਹੁੰਦਾ। ਧਰਮ ਵਿਚ ਤੀਬਰ ਰੁਚੀ, ਲੋਕਾਂ ਨੂੰ ਮਹਾਂਪੁਰਸ਼ਾਂ ਦੀ ਸੰਗਤ ਲਈ ਪ੍ਰੇਰਦੀ ਹੈ ਅਤੇ ਸਾਧ ਸੰਗਤ ਹੀ ਉਨ੍ਹਾਂ ਨੂੰ ਸੱਚੀ ਪ੍ਰਸੰਨਤਾ ਤੇ ਧਰਵਾਸ ਦੇ ਸਕਦੀ ਹੈ, ਜਿਸ ਦੀ ਕਿ ਉਨ੍ਹਾਂ ਨੂੰ ਸੱਚਮੁੱਚ ਲੋੜ ਹੈ।

ਕੁਝ ਲੋਕੀਂ ਧਾਰਮਕ ਹੋਣ ਦਾ ਨਿਰਾ ਵਿਖਾਵਾ ਹੀ ਕਰਦੇ ਹਨ। ਅਜਿਹਾ ਕਰਨ ਨਾਲ ਕੋਈ ਖ਼ਾਸ ਪ੍ਰਾਪਤੀ ਨਹੀਂ ਹੁੰਦੀ। ਲੋੜ ਹੈ ਦ੍ਰਿੜ੍ਹ ਵਿਸ਼ਵਾਸ ਦੀ ਅਤੇ ਉਨ੍ਹਾਂ ਗੁਰਮੁਖਾਂ ਦੀ ਸੰਗਤ ਤੇ ਸਹਾਇਤਾ ਦੀ, ਜੋ ਹਿਰਦਿਓਂ ਧਰਮ ਦੇ ਵਿਸ਼ਵਾਸੀ ਤੇ ਧਾਰਨੀ ਹਨ।

ਕੁਝ ਲੋਕ ਤਾਂ ਇਹ ਖ਼ਿਆਲ ਕਰਦੇ ਹਨ ਕਿ ਧਰਮ ਦਾ ਜੀਵਨ ਨਾਲ ਕੋਈ ਸੰਬੰਧ ਹੀ ਨਹੀਂ, ਇਸ ਦੀ ਕੋਈ ਮਹੱਤਤਾ ਹੀ ਨਹੀਂ ਅਤੇ ਜੇ ਉਹ ਧਰਮ ਨੂੰ ਆਪਣੇ ਜੀਵਨ ਵਿਚੋਂ ਕੱਢ ਵੀ ਦੇਣ ਤਾਂ ਉਨ੍ਹਾਂ ਨੂੰ ਕੋਈ ਨੁਕਸਾਨ ਨਹੀਂ। ਐਸੇ ਲੋਕਾਂ ਦਾ ਤਾਂ ਉਦੇਸ਼ ਹੈ : 'ਖਾਓ ਪੀਓ ਤੇ ਮੌਜ ਕਰੋ।' ਪਰ ਕੀ ਇਹ ਵਤੀਰਾ ਜੀਵਨ ਨੂੰ ਕੋਈ ਉਦੇਸ਼ ਜਾਂ ਅਰਥ ਦੇ ਸਕਦਾ ਹੈ ? ਜੀਵਨ ਦਾ ਤਾਂ ਇਕ ਮਨੋਰਥ ਹੈ ਅਤੇ ਕੇਵਲ ਧਰਮ ਹੀ ਮਨੁੱਖ ਨੂੰ ਉਸ ਦੇ ਆਤਮਕ ਵਿਰਸੇ ਤੇ ਉਦੇਸ਼ ਦੀ ਸੋਝੀ ਦੇਂਦਾ ਹੈ।

•

5

# ਕੀ ਭੈ ਸਭ ਧਰਮਾਂ ਦਾ ਮੂਲ ਹੈ ?

ਇਹ ਠੀਕ ਹੈ ਕਿ ਪੁਰਾਤਨ ਕਾਲ ਵਿਚ ਨਾਮਾਲੂਮ ਤੇ ਅਦਿੱਖ ਸ਼ਕਤੀਆਂ, ਦੇਵੀ ਦੇਵਤਿਆਂ ਦੀ ਕ੍ਰੋਪੀ, ਅਤੇ ਉਸ ਦੇ ਫਲ-ਸਰੂਪ ਮਿਲਣ ਵਾਲੀ ਸਜ਼ਾ ਦੇ ਭੈ ਨੇ ਲੋਕਾਂ ਨੂੰ ਕਿਸੇ ਨਾ ਕਿਸੇ ਤਰ੍ਹਾਂ ਦੇ ਧਰਮ ਨੂੰ ਮੰਨਣ ਲਈ ਮਜਬੂਰ ਕਰ ਦਿੱਤਾ। ਉਨ੍ਹਾਂ ਨੇ ਕੁਦਰਤ ਦੀਆਂ ਸ਼ਕਤੀਆਂ ਦੀ ਪੂਜਾ ਕਰਨੀ ਅਰੰਭ ਦਿੱਤੀ। ਮੱਧ ਕਾਲ ਵਿਚ ਈਸਾਈਆਂ ਨੇ ਗਿਰਜਿਆਂ ਵਿਰੁੱਧ ਅਪਰਾਧ ਕਰਨ ਵਾਲਿਆਂ ਨੂੰ ਸਜ਼ਾ ਦੇਣ ਲਈ ਦੈਵੀ ਜਾਂ ਅਰਸ਼ੀ ਅਦਾਲਤ ਸਥਾਪਤ ਕੀਤੀ ਹੋਈ ਸੀ, ਪਰ ਜਿਉਂ ਜਿਉਂ ਮਨੁੱਖੀ ਗਿਆਨ ਵਿਚ ਵਾਧਾ ਹੋਇਆ, ਇਸ ਭੈ ਦੀ ਥਾਂ ਨਿਸਚੇ ਨੇ ਲੈ ਲਈ ਕਿ ਇਸ ਬ੍ਰਹਿਮੰਡ ਦੇ ਪਿੱਛੇ ਇਸ ਦਾ ਸਿਰਜਨਹਾਰ ਹੈ, ਜੋ ਕਿ ਨਿਆਂਕਾਰੀ ਤੇ ਦਇਆਲੂ ਹੈ, ਵੈਰੀ ਤੇ ਦੋਖੀ ਨਹੀਂ।

ਭੈ ਸਦਾ ਹੀ ਬੁਰਾ ਨਹੀਂ। ਪੁਲਸ ਤੇ ਕੈਦ ਦਾ ਡਰ ਬਹੁਤ ਸਾਰੇ ਲੋਕਾਂ ਤੋਂ ਕਾਨੂੰਨ ਦੀ ਪਾਲਣਾ ਕਰਾਉਂਦਾ ਹੈ। ਲਿੰਗੀ ਰੋਗਾਂ ਦੇ ਡਰ ਨੇ ਹੀ ਕਈ ਲੋਕਾਂ ਨੂੰ ਕਾਮ-ਰਸ ਵਿਚ ਫਸਣ ਤੋਂ ਬਚਾਈ ਰੱਖਿਆ ਹੈ। ਬੀਮਾਰੀਆਂ ਦੇ ਭੈ ਨੇ ਹੀ ਮਨੁੱਖੀ ਮਨ ਨੂੰ ਕਈ ਅਸਾਧ ਤੇ ਦੀਰਘ ਰੋਗਾਂ ਅਤੇ ਸਖ਼ਤ ਮਹਾਂਮਾਰੀਆਂ ਦੇ ਇਲਾਜ ਲੱਭਣ ਤੇ ਖੋਜ ਕਰਨ ਵੱਲ ਲਾਇਆ ਹੋਇਆ ਹੈ।

ਮਾਨਸਿਕ ਰੋਗਾਂ ਦੀ ਨਵੀਂ ਖੋਜ ਅਨੁਸਾਰ ਕਿਸੇ ਤਰ੍ਹਾਂ ਦਾ ਵੀ ਡਰ, ਖ਼ਾਸ ਕਰ ਬੱਚਿਆਂ ਦੀ ਹਾਲਤ ਵਿਚ—ਮਨੁੱਖਾਂ ਨੂੰ ਬੌਂਦਲਾ ਕੇ ਖੀਨ-ਖ਼ਰਾਬ ਕਰ ਦਿੰਦਾ ਹੈ। ਲੋਕਾਂ ਨੂੰ ਆਚਰਨਕ-ਉਕਾਈਆਂ ਲਈ ਸਜ਼ਾਵਾਂ ਦਾ ਭੈ ਦੇਣ ਦੀ ਥਾਂ, ਉਨ੍ਹਾਂ ਨੂੰ ਉਚੇਰੀ ਸੂਝ ਤੇ ਸਮਾਜਕ ਭਲਾਈ ਦਾ ਖ਼ਿਆਲ ਰੱਖਣ ਦੀ ਪ੍ਰੇਰਨਾ ਦੇਣੀ ਚਾਹੀਦੀ ਹੈ। ਧਰਮ ਦਾ ਇਹ ਫ਼ਰਜ਼ ਹੈ ਕਿ ਉਹ ਅਜਿਹੇ ਡਰ ਨੂੰ ਰੋਕੇ ਅਤੇ ਮਨੁੱਖ ਵਿਚ ਇਖ਼ਲਾਕੀ ਕੀਮਤਾਂ ਤੇ ਸਮਾਜਕ ਚੇਤਨਤਾ ਦੀ ਸੂਝ ਨੂੰ ਪੱਕਿਆਂ ਕਰੇ। ਸਦਾਚਾਰੀ ਨਿਯਮਾਂ ਦੀ ਪਾਲਣਾ ਸਾਡੇ ਨਿੱਤ ਦੇ ਜੀਵਨ ਦਾ ਇਕ ਅੰਗ

ਹੋਣਾ ਚਾਹੀਦਾ ਹੈ ਅਤੇ ਇਸ ਦੀ ਉਲੰਘਣਾ ਨੂੰ ਸਮਾਜ ਲਈ ਹਾਨੀਕਾਰਕ ਸਮਝਣਾ ਚਾਹੀਦਾ ਹੈ।

ਸਿਖ ਧਰਮ ਭੈ ਨੂੰ ਉਤਸ਼ਾਹਿਤ ਨਹੀਂ ਕਰਦਾ। ਇਹ ਨਾ ਤਾਂ ਕਿਸੇ ਦੰਡ-ਪ੍ਰਣਾਲੀ ਵਿਚ ਵਿਸ਼ਵਾਸ ਰੱਖਦਾ ਹੈ ਅਤੇ ਨਾ ਹੀ ਕਿਸੇ ਫਲ-ਪ੍ਰਾਪਤੀ ਲਈ ਉਕਸਾਉਂਦਾ ਹੈ। ਇਹ ਭੈ ਦੀ ਥਾਂ ਹੌਸਲੇ ਤੇ ਨਿਸਚੇ ਨੂੰ ਦ੍ਰਿੜ੍ਹ ਕਰਾਉਂਦਾ ਹੈ। ਇਹ ਚੜ੍ਹਦੀ ਕਲਾ ਤੇ ਹਮੇਸ਼ਾ ਫ਼ਤਹਿ ਵਿਚ ਯਕੀਨ ਰੱਖਦਾ ਹੈ।

ਸਿਖ ਧਰਮ "ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨ"[1] ਦਾ ਉਪਦੇਸ਼ ਦਿੰਦਾ ਹੈ। ਭਾਵ ਇਹ ਕਿ ਨਾ ਕਿਸੇ ਨੂੰ ਡਰਾਓ ਅਤੇ ਨਾ ਹੀ ਕਿਸੇ ਤੋਂ ਡਰੋ। ਚੜ੍ਹਦੀ ਕਲਾ ਵਿਚ ਵਿਚਰਦੇ ਹੋਏ ਤੇ ਜ਼ਿੰਦਾ-ਦਿਲੀ ਸਦਕਾ ਹੀ ਤਾਂ ਸਿਖ ਆਪਣੇ ਧਰਮ ਦੀ ਖ਼ਾਤਰ ਆਪਾ ਵਾਰਨ ਲਈ ਤਿਆਰ ਹੋ ਜਾਂਦਾ ਹੈ। ਸੱਚੀ ਮਰਦਾਨਗੀ ਨਿਰਭੈ ਤੇ ਨਿਰਵੈਰ ਹੋਣ ਵਿਚ ਹੈ। ਫਲ ਜਾਂ ਦੰਡ ਦੇ ਆਸ਼ੇ ਤੋਂ ਉਪਰ ਉਠ ਕੇ, ਇਕ ਸੱਚਾ ਸਿਖ ਨਿਸ਼ਕਾਮ ਸੇਵਾ ਵਿਚ ਯਕੀਨ ਰੱਖਦਾ ਹੈ।

ਸਿਖ ਧਰਮ ਵਿਚ ਅਕਾਲ ਪੁਰਖ ਦਾ ਭੈ, ਪਿਆਰ ਵਿਚ ਬਦਲ ਜਾਂਦਾ ਹੈ। ਜਿਵੇਂ ਇਕ ਆਗਿਆਕਾਰ ਸੁਪਤਨੀ ਇਸ ਗੱਲ ਲਈ ਸਾਵਧਾਨ ਤੇ ਸੁਚੇਤ ਰਹਿੰਦੀ ਹੈ ਕਿ ਉਸ ਦਾ ਪਤੀ ਕਿਸੇ ਗੱਲੋਂ ਗ਼ੁੱਸੇ ਨਾ ਹੋਵੇ, ਉਹ ਪਤੀ ਨੂੰ ਸੁਖ ਆਰਾਮ ਦੇਣ ਲਈ ਉਸ ਦੀ ਸੇਵਾ ਵਿਚ ਲੱਗੀ ਰਹਿੰਦੀ ਹੈ; ਇੰਜ ਹੀ ਇਕ ਸੱਚਾ ਸ਼ਰਧਾਲੂ ਅਕਾਲ ਪੁਰਖ ਨੂੰ ਰਿਝਾਉਣ ਲਈ ਅਤੇ ਉਸ ਦੀ ਰਚਨਾ ਦੀ ਸੇਵਾ ਕਰਨ ਲਈ, ਆਪਣਾ ਸਭ ਕੁਝ ਨਿਛਾਵਰ ਕਰਨ ਲਈ ਤੱਤਪਰ ਰਹਿੰਦਾ ਹੈ।



1. ਸਲੋਕ ਮਹਲਾ ੯, ਪੰਨਾ 1427.

# 6

## ਸਿਖ ਧਰਮ ਦੀਆਂ ਖ਼ੂਬੀਆਂ ਕੀ ਹਨ ?

ਸਿਖ ਧਰਮ ਇਕ-ਈਸ਼ਵਰ-ਵਾਦੀ ਧਰਮ ਹੈ। ਇਹ ਇਕ ਪਰਮਾਤਮਾ ਨੂੰ ਮੰਨਦਾ ਹੈ, ਜਿਸ ਦਾ ਕੋਈ ਸ਼ਰੀਕ ਨਹੀਂ ਹੈ ਅਤੇ ਜੋ ਸਮੇਂ ਤੇ ਸਥਾਨ ਦੀ ਕੈਦ ਤੋਂ ਪਰੇ ਹੈ। ਉਹ ਸਾਰੀ ਸ੍ਰਿਸ਼ਟੀ ਦਾ ਕਰਤਾ, ਧਰਤਾ ਤੇ ਹਰਤਾ (ਰਚਣਹਾਰ, ਪਾਲਣਹਾਰ ਤੇ ਸਮੇਟਣਹਾਰ) ਹੈ।

ਸਿਖ ਮਤ ਵਿਚ ਧਰਮ ਤੇ ਸਦਾਚਾਰ ਨਾਲੋ ਨਾਲ ਤੁਰਦੇ ਹਨ। ਆਤਮਕ ਪ੍ਰਫੁਲਤਾ ਵਾਸਤੇ ਇਖ਼ਲਾਕੀ ਗੁਣ ਤੇ ਨੇਕ ਅਹਿਮਾਲ ਗ੍ਰਹਿਣ ਕਰਨੇ ਅਤੇ ਉਨ੍ਹਾਂ ਨੂੰ ਨਿੱਤ ਦੇ ਜੀਵਨ ਵਿਚ ਢਾਲਣਾ ਅਤੀ ਜ਼ਰੂਰੀ ਹੈ। ਸੱਚਾਈ, ਦਇਆ, ਉਦਾਰਤਾ, ਸੰਤੋਖ, ਨਿਮਰਤਾ ਆਦਿ ਗੁਣਾਂ ਦੀ ਉਸਾਰੀ ਕਰਨ ਲਈ ਉਚੇਚੇ ਯਤਨ ਤੇ ਸਾਧਨਾ ਦੀ ਲੋੜ ਹੈ। ਗੁਰੂ ਸਾਹਿਬਾਨ ਦੀਆਂ ਜੀਵਨੀਆਂ ਤੋਂ ਸਾਨੂੰ ਪਤਾ ਲੱਗਦਾ ਹੈ ਕਿ ਉਹ ਕਿਵੇਂ ਸ਼ੁਭ ਗੁਣਾਂ ਵਾਲੇ ਨਮੂਨੇ ਦੇ ਜੀਵਨ ਜੀਵੇ।

ਸਿਖ ਧਰਮ ਅਵਤਾਰਵਾਦ ਵਿਚ ਵਿਸ਼ਵਾਸ ਨਹੀਂ ਰੱਖਦਾ। ਭਾਵ, ਉਹ ਇਹ ਨਹੀਂ ਮੰਨਦਾ ਕਿ ਪਰਮਾਤਮਾ ਮਨੁੱਖੀ ਜਾਮੇ ਧਾਰਦਾ ਹੈ। ਉਹ ਦੇਵੀ ਦੇਵਤਿਆਂ ਨੂੰ ਕੋਈ ਮਹੱਤਤਾ ਨਹੀਂ ਦੇਂਦਾ।

ਸਿਖ ਧਰਮ ਵਿਚ ਰਿਵਾਜੀ ਰਹੁ-ਰੀਤਾਂ ਤੇ ਕਰਮ-ਕਾਂਡਾਂ ਨੂੰ ਕੋਈ ਥਾਂ ਨਹੀਂ, ਜਿਵੇਂ ਕਿ ਵਰਤ ਰੱਖਣੇ, ਤੀਰਥ ਯਾਤਰਾ ਕਰਨੀ, ਸ਼ਗਣ ਅਪਸ਼ਗਣ ਮੰਨਣੇ ਤੇ ਤਪ ਆਦਿ ਕਰਨੇ। ਮਨੁੱਖਾ-ਜਨਮ ਦਾ ਉਦੇਸ਼ ਵਾਹਿਗੁਰੂ ਵਿਚ ਅਭੇਦ ਹੋਣਾ ਹੈ। ਇਹ ਅਵਸਥਾ ਗੁਰੂ ਦੇ ਉਪਦੇਸ਼ 'ਤੇ ਚੱਲ ਕੇ, ਸੱਚੇ ਨਾਮ ਦਾ ਸਿਮਰਨ ਕਰ ਕੇ ਅਤੇ ਸੇਵਾ ਤੇ ਲੋੜਵੰਦਿਆਂ ਦੀ ਸਹਾਇਤਾ ਕਰ ਕੇ ਹੀ ਪ੍ਰਾਪਤ ਹੋ ਸਕਦੀ ਹੈ।

ਸਿਖ ਧਰਮ ਭਗਤੀ ਮਾਰਗ ਅਥਵਾ ਸਿਦਕ ਤੇ ਪ੍ਰੇਮ ਦਾ ਮਾਰਗ ਹੈ। ਪਰ ਨਾਲ ਹੀ ਇਹ ਗਿਆਨ ਮਾਰਗ ਤੇ ਕਰਮ ਮਾਰਗ ਦੀ ਮਹੱਤਤਾ ਨੂੰ ਵੀ ਮਾਨਤਾ ਦੇਂਦਾ ਹੈ। ਆਤਮਕ ਉੱਨਤੀ ਦੇ ਅਸਲ ਨਿਸ਼ਾਨੇ 'ਤੇ ਪੁੱਜਣ ਲਈ

ਅਕਾਲ ਪੁਰਖ ਦੀ ਮਿਹਰ ਪ੍ਰਾਪਤ ਕਰਨੀ ਵੀ ਸਿਖ ਧਰਮ ਵਿਚ ਅਤੀ ਜ਼ਰੂਰੀ ਹੈ।

ਸਿਖ ਧਰਮ ਇਕ ਆਧੁਨਿਕ, ਵਿਗਿਆਨਕ ਤੇ ਅਮਲੀ ਧਰਮ ਹੈ। ਇਸ ਅਨੁਸਾਰ ਗ੍ਰਿਹਿਸਤ-ਜੀਵਨ ਮੁਕਤੀ ਦੀ ਪ੍ਰਾਪਤੀ ਲਈ ਕੋਈ ਬੰਧਨ ਨਹੀਂ ਹੈ। ਸੰਸਾਰ ਦੇ ਦੁਖਾਂ-ਕਲੇਸ਼ਾਂ ਤੇ ਲੋਭ-ਲਾਲਚਾਂ ਵਿਚ ਵਿਚਰਦੇ ਹੋਇਆਂ ਵੀ ਮਨੁੱਖ ਨੂੰ ਇਨ੍ਹਾਂ ਤੋਂ ਨਿਰਲੇਪ ਰਹਿਣ ਦੀ ਲੋੜ ਹੈ। ਇਕ ਸਿਦਕੀ ਸਿਖ ਨੇ ਇਸ ਸੰਸਾਰ ਵਿਚ ਰਹਿਣਾ ਹੈ, ਪਰ ਉਹ ਆਪਣੀ ਸੁਰਤੀ ਇਨ੍ਹਾਂ ਪਸਾਰਿਆਂ ਤੇ ਝੰਬੇਲਿਆਂ ਤੋਂ ਉੱਚੀ ਰੱਖਦਾ ਹੈ। ਉਸ ਨੇ ਪਹਿਲਾਂ ਇਕ ਸੇਵਾਦਾਰ ਸਿਪਾਹੀ, ਤੇ ਫਿਰ ਵਿਚਾਰਵਾਨ ਖੋਜੀ ਬਣਨਾ ਹੈ ਅਤੇ ਅੰਤ ਨੂੰ ਇਕ ਸੰਤ ਹੋ ਨਿਬੜਨਾ ਹੈ।

ਗੁਰੂ ਸਾਹਿਬਾਂ ਦਾ ਉਪਦੇਸ਼ ਸੀ ਕਿ ਜੀਵਨ ਦਾ ਕੋਈ ਖ਼ਾਸ ਮਨੋਰਥ ਤੇ ਖ਼ਾਸ ਨਿਸ਼ਾਨਾ ਹੈ। ਆਪਣੇ ਆਪ ਦੀ ਪਛਾਣ ਕਰਨ ਤੇ ਪਰਮਾਤਮਾ ਦੀ ਪ੍ਰਾਪਤੀ ਲਈ ਇਹ ਮਨੁੱਖੀ ਜੀਵਨ ਦਾ ਅਉਸਰ ਪ੍ਰਾਪਤ ਹੋਇਆ ਹੈ। ਪਰ ਨਾਲ ਹੀ ਮਨੁੱਖ ਨੂੰ ਆਪਣੇ ਕੀਤੇ ਕਰਮਾਂ ਦਾ ਫਲ ਭੁਗਤਣਾ ਪਏਗਾ। ਉਹ ਆਪਣੇ ਕੀਤੇ ਕਰਮਾਂ ਦੇ ਫਲ ਭੁਗਤਣ ਤੋਂ ਬਚ ਨਹੀਂ ਸਕਦਾ। ਇਸ ਲਈ ਕਰਮ ਕਰਨ ਲੱਗਿਆਂ ਉਸ ਨੂੰ ਬੜਾ ਚੌਕੰਨਾ ਰਹਿਣਾ ਚਾਹੀਦਾ ਹੈ।

ਅੰਤਮ ਗੱਲ ਇਹ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੁਗੋ ਜੁਗ ਅਟੱਲ ਗੁਰੂ ਹਨ। ਸਿਖ ਧਰਮ ਹੀ ਇਕ ਅਜਿਹਾ ਧਰਮ ਹੈ ਜਿਸ ਨੇ ਕਿ ਆਪਣੇ ਪਵਿੱਤਰ ਧਰਮ-ਗ੍ਰੰਥ ਨੂੰ ਧਾਰਮਕ ਸਿਖਿਆ-ਦਾਤਾ ਦਾ ਦਰਜਾ ਦਿੱਤਾ ਹੈ। ਦਸ ਗੁਰੂ ਸਾਹਿਬਾਂ ਤੋਂ ਬਾਅਦ ਸਿਖ ਧਰਮ ਵਿਚ ਦੇਹ-ਧਾਰੀ ਗੁਰੂ ਦਾ ਕੋਈ ਅਸਥਾਨ ਨਹੀਂ ਹੈ।



# 7

## ਸਿਖ ਧਰਮ ਦੀ ਕੀ ਲੋੜ ਹੈ ?

1469 ਈ: ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਨੇ ਉਸ ਸਮੇਂ ਦੀ ਸਮਾਜਕ ਤੇ ਰਾਜਨੀਤਕ ਲੋੜ ਪੂਰੀ ਕੀਤੀ। ਉਦੋਂ ਭਾਰਤ ਨੂੰ ਬੜੇ ਮਾੜੇ ਦਿਨ ਦੇਖਣੇ ਪੈ ਰਹੇ ਸਨ। ਜਾਨ ਤੇ ਮਾਲ ਦੀ ਕੋਈ ਸੁਰੱਖਿਆ ਨਹੀਂ ਸੀ।

ਗੁਰੂ ਨਾਨਕ ਦੇਵ ਜੀ ਨੇ ਡੰਕੇ ਦੀ ਚੋਟ ਨਾਲ ਚਿਤਾਵਨੀ ਦਿੱਤੀ ਅਤੇ ਲੋਕਾਂ ਨੂੰ ਨਕਲੀ ਤੇ ਭੇਖੀ ਧਰਮ ਤੋਂ ਬਚਾਇਆ। ਉਦੋਂ ਧਰਮ ਜਾਂ ਤਾਂ ਕੇਵਲ ਕਰਮ-ਕਾਂਡ ਹੀ ਸੀ ਜਾਂ ਫਿਰ ਨਿਰਾ ਦੰਭ ਤੇ ਪਖੰਡ। ਆਪ ਨੇ ਲੋਕਾਂ ਨੂੰ ਪੁਰਾਣੀ ਰਹੁ-ਰੀਤ ਦੀ ਲੀਹ ਵਿਚੋਂ ਬਾਹਰ ਕੱਢਿਆ ਅਤੇ ਧਰਮ-ਗ੍ਰੰਥਾਂ ਦੇ ਨਿਰੇ ਤੋਤੇ ਵਾਂਗ ਰਟੀ ਜਾਣ ਵਾਲੇ ਪਾਠ ਤੋਂ ਛੁਡਾਇਆ। ਲੋਕਾਂ ਦੀਆਂ ਵੱਖ ਵੱਖ ਸ਼੍ਰੇਣੀਆਂ, ਜਾਤਾਂ ਤੇ ਫ਼ਿਰਕਿਆਂ ਦੀ ਵੰਡ ਨੂੰ ਗੁਰੂ ਜੀ ਨੇ ਵੰਗਾਰਿਆ। ਆਪ ਦੀਆਂ ਨਜ਼ਰਾਂ ਵਿਚ ਸਾਰੇ ਮਨੁੱਖ ਇਕ-ਸਮਾਨ ਤੇ ਸਨਮਾਨ-ਯੋਗ ਸਨ।

ਗੁਰੂ ਨਾਨਕ ਦੇਵ ਜੀ ਨੇ ਦ੍ਰਿੜ ਕਰਾਇਆ ਕਿ ਹਰੇਕ ਵਿਅਕਤੀ ਆਪਣੇ ਆਪ ਵਿਚ ਬੇਨਜ਼ੀਰ ਹੈ। ਆਪ ਚਾਹੁੰਦੇ ਸਨ ਕਿ ਹਰੇਕ ਮਨੁੱਖ ਕਿਸੇ ਸੰਜਮ ਵਿਚ ਰਹਿ ਕੇ ਉੱਨਤੀ ਕਰੇ। ਇਹ ਸੰਜਮ ਤ੍ਰੈ-ਪੱਖੀ ਸੀ—ਸਰੀਰਕ, ਆਚਰਨਕ ਤੇ ਆਤਮਕ। ਸਰੀਰਕ ਸੰਜਮ ਹੈ—ਗ੍ਰਿਹਸਥੀ ਜੀਵਨ ਜੀਉਂਦਿਆਂ ਹੱਥੀਂ ਕਿਰਤ ਕਰਨੀ, ਸੇਵਾ ਕਰਨੀ ਅਤੇ ਦਾਨ ਪੁੰਨ ਕਰਨਾ। ਸਦਾਚਾਰਕ ਸੰਜਮ ਵਿਚ ਸ਼ਾਮਲ ਹਨ—ਸਤਿਵਾਦੀ ਜੀਵਨ ਬਿਤਾਉਣਾ ਅਤੇ ਸੁਆਰਥੀ ਇੱਛਾਵਾਂ ਦਾ ਤਿਆਗ। ਆਤਮਕ ਸੰਜਮ ਹੈ—ਪਰੀਪੂਰਨ ਪਰਮਾਤਮਾ ਉਪਰ ਪੂਰਨ ਵਿਸ਼ਵਾਸ ਅਤੇ ਦੇਵੀ ਦੇਵਤਿਆਂ ਦੀ ਮਨੌਤ ਤੋਂ ਛੁਟਕਾਰਾ।

ਆਦਰਸ਼ਕ ਮਨੁੱਖ 'ਖ਼ਾਲਸੇ' ਦੀ ਸਿਰਜਨਾ ਤਕ, ਗੁਰੂ ਸਾਹਿਬਾਨ ਨੇ ਲਗਭਗ 240 ਸਾਲ, ਆਪਣੇ ਸਿੱਖਾਂ ਨੂੰ ਸੰਜਮ ਤੇ ਜ਼ਬਤ ਵਿਚ ਰਹਿਣ ਦਾ ਸਬਕ ਸਿਖਾਇਆ।

ਗੁਰੂ ਨਾਨਕ ਸਾਹਿਬ ਨੇ ਰਾਜਸੀ ਅਤਿਆਚਾਰ ਤੇ ਨਾਜਾਇਜ਼ ਦਬਾਉ

ਦਾ ਵਿਰੋਧ ਕੀਤਾ। ਹਿੰਦੁਸਤਾਨ ਉੱਤੇ ਬਾਬਰ ਦੇ ਹਮਲੇ ਤੇ ਉਸ ਦੀ ਫ਼ੌਜ ਵਲੋਂ ਢਾਹੇ ਗਏ ਜ਼ੁਲਮਾਂ ਤੇ ਅਤਿਆਚਾਰਾਂ ਵਿਰੁੱਧ ਗੁਰੂ ਜੀ ਨੇ ਜ਼ੋਰਦਾਰ ਆਵਾਜ਼ ਉਠਾਈ। ਪਰ ਜਦ ਉਨ੍ਹਾਂ ਨੂੰ ਕੈਦ ਕੀਤਾ ਗਿਆ ਤਾਂ ਉਨ੍ਹਾਂ ਨੇ ਜਿਸ ਅਨੋਖੇ ਢੰਗ ਤੇ ਉੱਚੇ ਪ੍ਰਭਾਵ ਨਾਲ ਆਪਣੇ ਜ਼ਿੰਮੇ ਲੱਗੀ ਮੁਸ਼ੱਕਤ ਨੂੰ ਕਰ ਕੇ ਦਿਖਾਇਆ, ਉਸ ਨੇ ਮੁਗ਼ਲ ਹਮਲਾਵਰ ਦੀ ਆਤਮਾ ਨੂੰ ਝੰਜੋੜ ਦਿੱਤਾ। ਗੁਰੂ ਜੀ ਨੇ ਮਨੁੱਖ ਦੀ ਮਹਾਨਤਾ ਉੱਤੇ ਜ਼ੋਰ ਦਿੱਤਾ ਅਤੇ ਦੱਸਿਆ ਕਿ ਹਰ ਵਿਅਕਤੀ ਨੂੰ ਅਨਿਆਂ ਤੇ ਜਬਰ ਦਾ ਵਿਰੋਧ ਕਰਨ ਦਾ ਹੱਕ ਹੈ। ਮਨੁੱਖੀ-ਮਨ ਨੂੰ ਰੱਬ ਵੱਲ ਮੋੜਨਾ ਆਪ ਦਾ ਮੁਖ ਕਰਤੱਵ ਸੀ। ਗੁਰੂ ਨਾਨਕ ਦੇਵ ਜੀ ਨੇ ਨਿਰੀ ਰਹੁ-ਰੀਤ ਤੇ ਕਰਮ-ਕਾਂਡ ਨੂੰ ਵਿਅਰਥ ਦੱਸਿਆ ਤੇ ਉਨ੍ਹਾਂ ਦਾ ਵਿਰੋਧ ਕੀਤਾ। ਅਰਥ-ਭਰਪੂਰ ਤੇ ਸਾਤਵਿਕ ਜੀਵਨ ਹੀ ਸੱਚਾ ਧਰਮ ਹੈ, ਨਾ ਕਿ ਬਿਨਾਂ ਸੋਚੇ ਸਮਝੇ ਕਰਮ-ਕਾਂਡ ਦੀਆਂ ਲੀਹਾਂ 'ਤੇ ਤੁਰੀ ਜਾਣਾ।

ਜੇ ਗੁਰੂ ਨਾਨਕ ਦੇਵ ਜੀ ਦਾ ਆਗਮਨ ਨਾ ਹੁੰਦਾ ਤਾਂ ਏਸ਼ੀਆ ਵਿਚੋਂ ਅਧਿਆਤਮਕ ਜੋਤਿ ਬੁਝ ਗਈ ਹੁੰਦੀ।

•

# 8

## ਸਿਖ ਧਰਮ ਦੇ ਵਿਸ਼ੇਸ਼ ਲੱਛਣ ਕੀ ਹਨ ?

ਹਰੇਕ ਪੈਗ਼ੰਬਰ ਸੰਸਾਰ ਨੂੰ ਗਿਆਨ ਦਾ ਚਾਨਣ ਤੇ ਆਤਮ-ਸੰਦੇਸ਼ ਦੇਂਦਾ ਹੈ। ਸਿਖ ਧਰਮ ਦੇ ਬਾਨੀ ਗੁਰੂ ਨਾਨਕ ਦੇਵ ਜੀ ਤੇ ਉਨ੍ਹਾਂ ਦੇ ਜਾ-ਨਸ਼ੀਨ ਨੌਂ ਗੁਰੂ ਸਾਹਿਬਾਨ ਨੇ ਧਰਮ ਤੇ ਧਾਰਮਕ ਵਿਚਾਰਧਾਰਾ ਵਿਚ ਇਕ ਵਿਸ਼ੇਸ਼ ਹਿੱਸਾ ਪਾਇਆ ਹੈ। ਸਿਖ ਧਰਮ ਦਾ ਹੋਰਨਾਂ ਧਰਮਾਂ ਨਾਲੋਂ ਤਿੰਨ ਦ੍ਰਿਸ਼ਟੀਕੋਣਾਂ ਤੋਂ ਵਖੇਵਾਂ ਵੇਖਿਆ ਜਾ ਸਕਦਾ ਹੈ। ਉਹ ਦ੍ਰਿਸ਼ਟੀਕੋਣ ਹਨ :

(1) ਫ਼ਲਸਫ਼ਾ ਜਾਂ ਦਰਸ਼ਨ;
(2) ਸੰਪਰਦਾ ਜਾਂ ਸੰਸਥਾ; ਅਤੇ
(3) ਸਰੀਰਕ ਰੇਖ ਭੇਖ ਜਾਂ ਬਾਹਰਲੀ ਰਹਿਤ।

**ਪਹਿਲਾ** : ਦਾਰਸ਼ਨਿਕ ਦ੍ਰਿਸ਼ਟੀਕੋਣ ਤੋਂ ਸਿਖ ਧਰਮ ਦੀ ਦੇਣ ਨੂੰ 'ਨਾਮ ਮਾਰਗ' ਕਿਹਾ ਜਾ ਸਕਦਾ ਹੈ। ਗੁਰੂ ਨਾਨਕ ਦੇਵ ਜੀ ਨੇ ਸਰਬ ਸ਼ਕਤੀਮਾਨ ਅਕਾਲ ਪੁਰਖ ਦੀ ਭਗਤੀ 'ਤੇ ਜ਼ੋਰ ਦਿੱਤਾ। ਉਨ੍ਹਾਂ ਨੇ ਮੂਲ-ਮੰਤਰ ਵਿਚ ਵਾਹਿਗੁਰੂ ਦੇ ਗੁਣਾਂ ਦਾ ਵਰਣਨ ਕੀਤਾ ਹੈ। ਆਪ ਨੇ ਮਨੁੱਖ ਨੂੰ ਦਿਨ ਰਾਤ ਪ੍ਰਭੂ-ਸਿਮਰਨ ਵਿਚ ਜੁੜਨ ਦੀ ਪ੍ਰੇਰਨਾ ਦਿੱਤੀ।

**ਦੂਸਰਾ** : ਗੁਰੂ ਸਾਹਿਬਾਂ ਨੇ ਆਪਣੇ ਸਿੱਖਾਂ ਨੂੰ ਕੁਝ ਇਕ ਸੰਸਥਾਵਾਂ, ਜਿਵੇਂ ਦੇਗ, ਤੇਗ਼ ਤੇ ਫ਼ਤਹ ਦੁਆਰਾ ਇਕ ਭਾਈਚਾਰੇ ਦਾ ਰੂਪ ਦਿੱਤਾ। ਦੇਗ ਤੋਂ ਭਾਵ ਹੈ ਸਭ ਲਈ ਸਾਂਝਾ ਲੰਗਰ, ਜੋ ਕਿ ਸਿੱਖਾਂ ਦੇ ਯੋਗਦਾਨ ਨਾਲ ਚਲਾਇਆ ਜਾਂਦਾ ਹੈ। ਹਰੇਕ ਸਿਖ ਨੂੰ ਆਪਣੀ ਆਮਦਨੀ ਦਾ ਦਸਵਾਂ ਹਿੱਸਾ, ਭਾਵ ਦਸਵੰਧ, ਦੇਣਾ ਬਣਦਾ ਹੈ। ਤੇਗ਼, ਸ੍ਰੀ ਸਾਹਿਬ ਜਾਂ ਭਗਉਤੀ ਸ਼ਕਤੀ ਦੀ ਪ੍ਰਤੀਕ ਹੈ, ਜੋ ਕਿ ਧਾਰਮਕ ਉਪਾਸਨਾ ਦੀ ਆਜ਼ਾਦੀ ਕਾਇਮ ਰੱਖਣ ਤੇ ਅਤਿਆਚਾਰ ਦਾ ਖ਼ਾਤਮਾ ਕਰਨ ਲਈ ਜ਼ਰੂਰੀ ਸੀ। ਇਹੀ ਕਾਰਨ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਪ੍ਰਭੂ ਦੇ ਹੋਰ ਨਾਵਾਂ ਦੇ ਨਾਲ ਨਾਲ ਸਰਬ ਲੋਹ ਦਾ ਨਾਂ ਵੀ ਦਿੱਤਾ। ਸਿਖ

ਫ਼ਤਹ ਜਾਂ ਜਿੱਤ ਵਿਚ ਨਿਸਚਾ ਰੱਖਦਾ ਹੈ। ਸਿਖ ਇਕ ਦੂਜੇ ਨੂੰ "ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹ" ਕਹਿ ਕੇ ਸਤਿਕਾਰ ਕਰਦੇ ਹਨ; ਜਿਸ ਦਾ ਭਾਵ ਹੈ ਕਿ ਫ਼ਤਹ ਵਾਹਿਗੁਰੂ ਦੀ ਹੈ ਤੇ ਖ਼ਾਲਸਾ ਵੀ ਵਾਹਿਗੁਰੂ ਦਾ ਹੈ। ਸਿਖ ਸਦਾ ਚੜ੍ਹਦੀ ਕਲਾ ਵਿਚ ਵਿਸ਼ਵਾਸ ਰੱਖਦਾ ਹੈ। ਉਹ ਅਗਾਂਹ-ਵਧੂ ਤੇ ਆਸ਼ਾਵਾਦੀ ਹੈ ਅਤੇ ਸਮਾਜ ਦੇ ਸੁਧਾਰਨ ਤੇ ਉੱਨਤ ਕਰਨ ਨੂੰ ਇਕ ਲਗਾਤਾਰ ਤੇ ਨਿਰੰਤਰ ਕਾਰਜ ਮੰਨਦਾ ਹੈ।

**ਤੀਜਾ** : ਸਿਖ ਧਰਮ, ਸੰਜਮ ਤੇ ਜ਼ਬਤ ਵਿਚ ਯਕੀਨ ਰੱਖਦਾ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਿੱਖਾਂ ਨੂੰ ਇਕ ਨਵਾਂ ਰੂਪ ਦਿੱਤਾ। ਉਨ੍ਹਾਂ ਨੂੰ ਖੰਡੇ ਦਾ ਅੰਮ੍ਰਿਤ ਛਕਾ ਕੇ ਨਿਰਭੈਤਾ ਦੀ ਰੂਹ ਭਰ ਦਿੱਤੀ ਤੇ ਅਜਿੱਤ ਹੋਣ ਦਾ ਨਿਸਚਾ ਕਰਾ ਦਿੱਤਾ। ਨਾਲ ਹੀ ਪੰਜੇ ਕਕਾਰ ਧਾਰਨ ਕਰਨ ਦਾ ਆਦੇਸ਼ ਦਿੱਤਾ।

ਸਿਖ ਧਰਮ ਦਾ ਇਕ ਹੋਰ ਅਸੂਲ ਹੈ—ਨਿਮਰਤਾ ਜਾਂ ਗ਼ਰੀਬੀ। ਗੁਰੂ ਸਾਹਿਬਾਂ ਨੇ ਆਪਣੇ ਸਿੱਖਾਂ ਨੂੰ ਕਿਹਾ ਕਿ ਉਹ ਆਪਣੇ ਆਪ ਨੂੰ ਸੰਗਤਾਂ ਦੇ ਦਾਸ ਸਮਝਣ। ਪਰਖੇ ਹੋਏ ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾਣ ਤੋਂ ਮਗਰੋਂ ਦਸਮੇਸ਼ ਗੁਰੂ ਜੀ ਨੇ ਆਪ ਬੀਰ-ਆਸਣ ਹੋ ਕੇ ਤੇ ਦੋਵੇਂ ਹੱਥ ਜੋੜ ਕੇ ਮੰਗ ਕੀਤੀ ਕਿ "ਮੈਨੂੰ ਵੀ ਅੰਮ੍ਰਿਤ ਦੀ ਦਾਤਿ ਦਿਓ।" ਸਾਰੇ ਮਨੁੱਖੀ ਇਤਿਹਾਸ ਵਿਚ ਹੋਰ ਕਿਧਰੇ ਵੀ ਅਜਿਹੀ ਮਿਸਾਲ ਨਹੀਂ ਲੱਭਦੀ ਕਿ ਕਿਸੇ 'ਗੁਰੂ' ਨੇ ਆਪਣੇ ਚੇਲਿਆਂ ਅੱਗੇ ਇੰਜ ਝੁਕ ਕੇ ਮੰਗ ਕੀਤੀ ਹੋਵੇ।

•

9

## ਕੀ ਸਿਖ ਧਰਮ ਅਜੋਕੇ ਸਮਾਜਕ ਹਾਲਾਤ ਅਨੁਕੂਲ ਹੈ ?

"ਸਭ ਤੋਂ ਤਕੜਾ ਤੇ ਯੋਗ ਹੀ ਜੀਉਂਦਾ ਰਹਿੰਦਾ ਹੈ" ਇਹ ਅਸੂਲ ਧਰਮਾਂ 'ਤੇ ਵੀ ਉਤਨਾ ਹੀ ਲਾਗੂ ਹੈ ਜਿਤਨਾ ਕਿ ਜਾਤੀਆਂ ਜਾਂ ਕੌਮਾਂ ਉੱਤੇ। ਜਿਹੜੇ ਧਰਮ ਸਮੇਂ ਦੀ ਵੰਗਾਰ ਤੇ ਸਮਾਜ ਦੇ ਨਵੇਂ ਹਾਲਾਤ ਮੁਤਾਬਕ ਪੂਰੇ ਨਹੀਂ ਉਤਰਦੇ, ਉਨ੍ਹਾਂ ਦਾ ਤੇਜ-ਹੀਣ ਹੋ ਕੇ ਮਰ ਮਿਟ ਜਾਣ ਦਾ ਡਰ ਰਹਿੰਦਾ ਹੈ।

ਐਪਰ, ਇਹ ਸਪੱਸ਼ਟ ਹੈ ਕਿ ਸਿਖ ਧਰਮ ਆਧੁਨਿਕ ਜੀਵਨ ਦੀਆਂ ਲੋੜਾਂ ਅਨੁਸਾਰ ਠੀਕ ਢੁੱਕਵਾਂ ਹੈ। ਇਹ ਧਰਮ ਹਰੇਕ ਵਿਅਕਤੀ ਨੂੰ ਆਪਣੀ ਸ਼ਖ਼ਸੀਅਤ ਦੀ ਵੱਧ ਤੋਂ ਵੱਧ ਉਸਾਰੀ ਕਰਨ ਲਈ ਅਧਿਕਾਰ ਦੇਣ ਦੇ ਹੱਕ ਵਿਚ ਹੈ। ਗੁਰੂ ਨਾਨਕ ਦੇਵ ਜੀ ਦੇ ਵਿਚਾਰ ਅਨੁਸਾਰ ਹਰੇਕ ਮਨੁੱਖ ਵਿਚ ਸ਼ਕਤੀ ਹੈ, ਉਸ ਵਿਚ ਗੁਣ ਹਨ ਅਤੇ ਹਰੇਕ ਮਨੁੱਖ ਜੋਤੀ ਸਰੂਪ ਪ੍ਰਭੂ ਦੀ ਅੰਸ਼ ਹੈ। ਮਨੁੱਖ ਨਿਰਾ ਕਰਮਾਂ ਦੇ ਚੱਕਰ ਦੇ ਫਲ-ਸਰੂਪ ਕੋਈ ਵਿਅਰਥ ਤੇ ਮਾੜਾ ਜਿਹਾ ਜੀਵ ਨਹੀਂ, ਸਗੋਂ ਸਿਖ ਮਹਾਨ ਗੁਣਾਂ ਕਰਕੇ ਇਕ ਉੱਦਮੀ ਜੀਵਨ ਵਾਲਾ ਮਨੁੱਖ ਹੈ, ਜਿਸ ਨੂੰ ਹੱਦੋਂ ਵੱਧ ਸ੍ਵੈ-ਭਰੋਸਾ ਹੈ। ਪਰ ਉਹ ਆਪਣੇ ਜੀਵਨ ਦੇ ਹਰ ਕਦਮ 'ਤੇ ਗੁਰੂ ਦੀ ਮਿਹਰ ਦੀ ਯਾਚਨਾ ਕਰਦਾ ਹੈ ਅਤੇ ਰੱਬੀ ਰਹਿਮਤ ਤੇ ਦਇਆ-ਦ੍ਰਿਸ਼ਟੀ ਲਈ ਤਾਂਘਦਾ ਹੈ।

ਸਿਖ ਧਰਮ ਇਸ ਲਈ ਵੀ ਆਧੁਨਿਕ ਹੈ ਕਿਉਂਕਿ ਇਹ ਵਿਚਾਰਵਾਨ ਧਰਮ ਹੈ ਅਤੇ ਯਥਾਰਥ ਨੂੰ ਮੁਖ ਰੱਖਦਾ ਹੈ। ਇਸ ਵਿਚ ਅੰਧ-ਵਿਸ਼ਵਾਸ ਨੂੰ ਕੋਈ ਥਾਂ ਨਹੀਂ। ਗੁਰੂ ਨਾਨਕ ਦੇਵ ਜੀ ਨੇ ਨਿਰਾਰਥ ਕਰਮ-ਕਾਂਡਾਂ ਤੇ ਭੇਖਾਂ ਦੇ ਪਖੰਡ ਦਾ ਪਾਜ ਉਘਾੜਿਆ। ਉਨ੍ਹਾਂ ਨੇ ਆਪਣੇ ਸਮੇਂ ਦੇ ਪਰਚਲਤ ਵਹਿਮਾਂ ਤੇ ਭਰਮਾਂ ਨੂੰ ਵੰਗਾਰਿਆ ਅਤੇ ਆਪਣੇ ਸਿੱਖਾਂ ਦੀ ਸੋਚਣੀ ਵਿਚ ਪਰਿਵਰਤਨ ਲੈ ਆਂਦਾ।

ਸਿਖ ਧਰਮ ਜਾਤ-ਪਾਤ ਤੇ ਮਜ਼ਹਬੀ ਵਿਤਕਰਿਆਂ ਦਾ ਖੰਡਨ ਕਰਦਾ ਹੈ ਅਤੇ "ਮਾਨਸ ਕੀ ਜਾਤ ਸਬੈ ਏਕੈ ਪਹਚਾਨਬੋ" ਦੇ ਸਿਧਾਂਤ ਨੂੰ ਦ੍ਰਿੜ ਕਰਵਾਉਂਦਾ ਹੈ। ਇਹ ਊਚ ਨੀਚ ਵਿਚ ਵਿਸ਼ਵਾਸ ਨਹੀਂ ਰੱਖਦਾ। ਸਮਾਜ ਵਿਚ

ਸਭ ਲਈ ਇਕ-ਸਮਾਨ ਵਿਸ਼ਵਾਸ ਰੱਖਦੇ ਹੋਇਆਂ ਹੀ ਇਹ, ਇਸਤ੍ਰੀ ਨੂੰ ਬਰਾਬਰ ਦਾ ਦਰਜਾ ਦੇਂਦਾ ਹੈ। ਉਸ ਸਮੇਂ ਜਦੋਂ ਇਸਤ੍ਰੀ ਨੂੰ ਮਰਦ ਨਾਲੋਂ ਬਹੁਤ ਘਟੀਆ ਸਮਝਿਆ ਜਾਂਦਾ ਸੀ, ਗੁਰੂ ਨਾਨਕ ਦੇਵ ਜੀ ਨੇ ਇਸਤ੍ਰੀ ਜਾਤੀ ਨੂੰ ਉੱਚਾ ਦਰਜਾ ਦੇਂਦੇ ਹੋਏ ਫ਼ੁਰਮਾਇਆ :

**ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥**

*(ਆਸਾ ਦੀ ਵਾਰ, ਪੰਨਾ 473)*

ਅਜੋਕੇ ਸਮਾਜ ਦਾ ਇਕ ਜ਼ਰੂਰੀ ਪੱਖ ਲੋਕ-ਰਾਜ ਵਿਚ ਵਿਸ਼ਵਾਸ ਹੈ। ਮਨੁੱਖ-ਮਾਤਰ ਦੀ ਭਲਾਈ ਆਪਣੇ ਚੁਣੇ ਹੋਏ ਪ੍ਰਤਿਨਿਧਾਂ ਰਾਹੀਂ ਹੀ ਸਭ ਤੋਂ ਚੰਗੀ ਹੋ ਸਕਦੀ ਹੈ। ਇਹ ਅਸੂਲ ਖ਼ਾਲਸੇ ਦਾ ਆਧਾਰ-ਰੂਪ ਨਿਯਮ ਹੈ, ਜਿਸ ਦੁਆਰਾ ਸਾਰੇ ਫ਼ੈਸਲੇ ਚੁਣੇ ਹੋਏ ਪੰਜਾਂ ਪਿਆਰਿਆਂ ਨੂੰ ਸੌਂਪੇ ਜਾਂਦੇ ਹਨ।

ਸਿਖ ਧਰਮ ਭਾਈਚਾਰੇ ਦੇ ਸਮਾਜਵਾਦੀ ਢਾਂਚੇ ਦੇ ਸਰੂਪ ਨੂੰ ਮਾਨਤਾ ਦੇਂਦਾ ਹੈ। ਸਮਾਜ ਪ੍ਰਤਿ ਮਨੁੱਖ ਦਾ ਇਕ ਪਰਮ ਧਰਮ, ਸਮਾਜਕ ਭਲਾਈ ਵਿਚ ਆਪਣਾ ਯੋਗ-ਦਾਨ ਦੇਣਾ ਹੈ, ਅਮੀਰਾਂ ਤੇ ਗ਼ਰੀਬਾਂ ਅਤੇ ਉਚਿਆਂ ਤੇ ਨੀਵਿਆਂ ਦੀ ਵਿਚਲੀ ਵਿੱਥ ਨੂੰ ਮੇਟਣਾ ਹੈ। ਗੁਰੂ ਸਾਹਿਬਾਨ ਨੇ ਵਰਨ-ਆਸ਼ਰਮ ਦੇ ਭਰਮ-ਜਾਲ ਨੂੰ ਤੋੜਨ ਲਈ ਲੰਗਰ ਦੀ ਸੰਸਥਾ ਚਲਾਈ। ਰੋਜ਼ਾਨਾ ਜੀਵਨ ਵਿਚ ਸੱਚੇ ਲੋਕ-ਰਾਜ ਦੀ ਇਹ ਇਕ ਚੰਗੀ ਮਿਸਾਲ ਹੈ।

ਇੰਜ ਸਿਖ ਧਰਮ ਹੋਰ ਧਰਮਾਂ ਨਾਲੋਂ ਨਿਆਰਾ ਹੈ ਅਤੇ ਮਨੁੱਖ ਜਾਤੀ ਨੂੰ ਦੇਣ ਲਈ ਇਸ ਕੋਲ ਕੁਝ ਅਨੋਖਾ ਤੇ ਨਵਾਂ ਨਵਾਂ ਹੈ।

•

10

# ਕੀ ਸਿਖ ਧਰਮ ਭਰੋਸੇ ਤੇ ਚੜ੍ਹਦੀ ਕਲਾ ਦਾ ਧਰਮ ਹੈ ?

ਸਿਖ ਧਰਮ ਨਿਸਚਿਤ ਹੀ ਭਰੋਸੇ ਤੇ ਚੜ੍ਹਦੀ ਕਲਾ ਦਾ ਧਰਮ ਹੈ। ਗੁਰੂ ਸਾਹਿਬਾਂ ਨੇ ਮਨੁੱਖ-ਮਾਤਰ ਦੀਆਂ ਸਾਰੀਆਂ ਬੁਰਾਈਆਂ ਦਾ ਉੱਤਮ ਇਲਾਜ 'ਨਾਮ' ਦੱਸਿਆ ਹੈ। ਭਾਵੇਂ ਕੁਝ ਧਰਮਾਂ ਨੇ ਆਮ ਲੋਕਾਂ ਨੂੰ ਘਿਰਣਿਤ ਪਾਪੀ ਕਹਿ ਕੇ ਤ੍ਰਿਸਕਾਰਿਆ ਹੈ ਤੇ ਕਿਹਾ ਹੈ ਕਿ ਅਜਿਹੇ ਲੋਕਾਂ ਨੂੰ ਫਿਟਕਾਰਾਂ ਪੈਣਗੀਆਂ ਤੇ ਉਹ ਨਰਕਾਂ ਦੀ ਮਘਦੀ ਅੱਗ ਵਿਚ ਸੜਨਗੇ, ਪਰ ਸਿਖ ਧਰਮ ਤਾਂ ਮੰਦਿਓਂ ਮੰਦੇ ਮਨੁੱਖ ਦੇ ਵੀ ਸੁਧਰਨ ਵਿਚ ਵਿਸ਼ਵਾਸ ਰੱਖਦਾ ਹੈ। ਗੁਰੂ ਨਾਨਕ ਦੇਵ ਜੀ ਨੇ 'ਨਾਮ' ਦੀ ਬਖ਼ਸ਼ਿਸ਼ ਨਾਲ ਹੀ ਆਦਮ-ਖਾਣੇ ਕੌਡੇ ਰਾਖਸ਼ ਤੇ ਸਜਨ ਠੱਗ ਜਿਹਿਆਂ ਨੂੰ ਨੇਕ ਜੀਵਨ ਵੱਲ ਲਾ ਲਿਆ ਸੀ।

ਸ਼ੁਭ ਗੁਣਾਂ ਤੇ ਪਵਿੱਤਰਤਾ ਦਾ ਕਦੇ ਵੀ ਬੀਜ ਨਾਸ ਨਹੀਂ ਹੁੰਦਾ। ਜੇ ਮਨੁੱਖ ਆਪਣੀਆਂ ਭੁੱਲਾਂ ਦਾ ਅਹਿਸਾਸ ਕਰ ਲਵੇ ਤੇ ਆਪਣੇ ਜੀਵਨ-ਕੇਂਦਰ ਨੂੰ ਨੀਵੀਓਂ ਉੱਚੀ ਦਸ਼ਾ ਵੱਲ ਲੈ ਜਾਵੇ ਤਾਂ ਉਹ ਉੱਚਿਓਂ ਉੱਚੇ ਆਦਰਸ਼ ਨੂੰ ਪ੍ਰਾਪਤ ਕਰ ਸਕਦਾ ਹੈ। ਪਰ ਇਹ ਪਰਿਵਰਤਨ ਗੁਰੂ ਦੀ ਬਾਣੀ ਤੇ ਪ੍ਰਭੂ ਦੀ ਬਖ਼ਸ਼ਿਸ਼ ਦੁਆਰਾ ਹੀ ਪ੍ਰਾਪਤ ਹੁੰਦਾ ਹੈ। ਭੀੜਾ ਪੈਣ ਸਮੇਂ ਤਾਂ ਵੱਡੇ ਵੱਡੇ ਧਰਮਾਤਮਾ ਤੇ ਉੱਤਮ ਗੁਣਾਂ ਵਾਲੇ ਮਨੁੱਖ ਭੀ ਲੋਭ-ਲਾਲਚ ਵਿਚ ਫਸ ਕੇ ਭਰਮ ਜਾਂਦੇ ਹਨ। ਸਹੀ ਅਰਥਾਂ ਵਿਚ ਮੁਸੀਬਤਾਂ ਤੇ ਦੁਖਾਂ ਕਲੇਸ਼ਾਂ ਵਿਚ ਹੀ ਮਨੁੱਖ ਦੀ ਸਹਿਣ-ਸ਼ਕਤੀ ਪਰਖੀ ਜਾ ਸਕਦੀ ਹੈ। ਪਰ ਸਾਰੀਆਂ ਅਜ਼ਮਾਇਸ਼ਾਂ ਵਿਚ ਪ੍ਰਭੂ ਉੱਤੇ ਪੂਰਨ ਭਰੋਸਾ ਤੇ ਉਸ ਦੀ ਬਖ਼ਸ਼ਿਸ਼ ਲਈ ਅਰਦਾਸ ਹੀ ਮਨੁੱਖ ਦਾ ਸੱਚਾ ਆਸਰਾ ਹੈ।

ਸਿਖ ਧਰਮ ਇਕ ਅਮਲੀ ਧਰਮ ਹੈ। ਇਹ ਮਨੁੱਖ ਜਾਤੀ ਨੂੰ ਸੰਸਾਰ ਵਿਚ ਉਪਯੋਗੀ ਤੇ ਉਪਕਾਰੀ ਜੀਵਨ ਜੀਉਣ ਦੀ ਜਾਚ ਸਿਖਾਉਂਦਾ ਹੈ। ਇਹ ਉਸ ਨੂੰ ਬੁਰਾਈ ਦਾ ਟਾਕਰਾ ਕਰਨ ਤੇ ਉਸ 'ਤੇ ਜਿੱਤ ਪ੍ਰਾਪਤ ਕਰਨ ਦਾ ਢੰਗ ਦੱਸਦਾ ਹੈ। ਨਿਸ਼ਕਾਮ ਸੇਵਾ, ਆਪਣੇ ਕਰਤਵ ਲਈ ਲਗਨ ਅਤੇ ਗੁਰੂ ਤੇ ਵਾਹਿਗੁਰੂ

ਪ੍ਰਤਿ ਅਗਾਧ ਸ਼ਰਧਾ ਨਾਲ ਹੀ ਮਨੁੱਖ ਆਪੇ ਦੀ ਪਛਾਣ ਕਰ ਸਕਦਾ ਹੈ। ਸਿਖ ਨੂੰ ਪ੍ਰਭੂ ਉੱਤੇ ਪੂਰਨ ਭਰੋਸਾ ਹੈ। ਉਹ ਉਸ ਨੂੰ ਹਮੇਸ਼ਾ ਆਪਣੇ ਅੰਗ ਸੰਗ ਸਮਝਦਾ ਹੈ ਅਤੇ ਇਹ ਅਨੁਭਵ ਕਰਦਾ ਹੈ ਕਿ ਮੰਜ਼ਿਲ 'ਤੇ ਪਹੁੰਚਣ ਲਈ ਵਾਹਿਗੁਰੂ ਉਸ ਦੀ ਅਗਵਾਈ ਕਰੇਗਾ। ਜਦੋਂ ਕਿਸੇ ਸਿਖ ਨੂੰ ਅਜ਼ਮਾਇਸ਼ਾਂ, ਦੁਖਾਂ ਤੇ ਤਸੀਹਿਆਂ ਦਾ ਟਾਕਰਾ ਕਰਨਾ ਪੈਂਦਾ ਹੈ ਅਤੇ ਉਹ ਸਭ ਕੁਝ ਹੀ ਖੁਸ ਗਿਆ ਪ੍ਰਤੀਤ ਕਰਦਾ ਹੈ ਤਾਂ ਉਹ ਆਪਣੇ ਧਰਮ ਗ੍ਰੰਥ, ਸ੍ਰੀ ਗੁਰੂ ਗ੍ਰੰਥ ਸਾਹਿਬ ਅੱਗੇ ਅਰਸ਼ੀ ਅਗਵਾਈ ਲਈ ਅਰਦਾਸ ਕਰਦਾ ਹੈ ਅਤੇ ਸਾਰੀਆਂ ਮੁਸ਼ਕਲਾਂ ਖਿੜੇ ਮੱਥੇ ਤੇ ਹੌਸਲੇ ਨਾਲ ਸਹਾਰਦਾ ਹੈ। ਗੁਰਬਾਣੀ ਉਸ ਨੂੰ ਸੱਚੀ ਸ਼ਾਂਤੀ ਬਖ਼ਸ਼ਦੀ ਹੈ ਤੇ ਸਬਰ ਨਾਲ ਰੱਬੀ ਹੁਕਮ ਮੰਨਣ ਦੇ ਯੋਗ ਬਣਾਉਂਦੀ ਹੈ। ਉਹ ਕਿਸੇ ਫਲ ਦੀ ਆਸ ਨਾਲ ਨਹੀਂ, ਸਗੋਂ ਆਪਾ-ਸਮਰਪਣ ਦੀ ਭਾਵਨਾ ਨਾਲ ਅਰਦਾਸ ਕਰਦਾ ਹੈ। ਇਕ ਸੱਚਾ ਸਿਖ ਅਤਿਅੰਤ ਭੀੜਾ ਵਿਚ ਵੀ ਨਿਰਾਸ ਨਹੀਂ ਹੁੰਦਾ। ਉਹ ਸਮਝਦਾ ਹੈ ਕਿ ਗੁਰੂ ਹਮੇਸ਼ਾ ਉਸ ਦੇ ਅੰਗ ਸੰਗ ਹੈ। ਇਸ ਵਿਸ਼ਵਾਸ ਨਾਲ ਉਸ ਨੂੰ ਹਿੰਮਤ ਮਿਲਦੀ ਹੈ ਅਤੇ ਉਹ ਵਾਹਿਗੁਰੂ ਤੇ ਗੁਰੂ ਵਿਚ ਅਟੱਲ ਵਿਸ਼ਵਾਸ ਤੇ ਦਲੇਰੀ ਨਾਲ ਹਰ ਸੰਕਟ ਦਾ ਸਾਹਮਣਾ ਕਰਦਾ ਹੈ।

ਸਿਖ ਧਰਮ ਅਜੋਕੇ ਯੁਗ ਦੀਆਂ ਲੋੜਾਂ ਮੁਤਾਬਕ ਹੈ। ਭਾਰਤ ਵਿਚ ਅਮਰੀਕਾ ਦੇ ਸਾਬਕ ਰਾਜਦੂਤ ਮਿਸਟਰ ਬੰਕਰ (Mr. Bunker) ਨੇ ਇਕ ਵਾਰ ਆਖਿਆ ਸੀ : "ਸਿਖ ਧਰਮ ਦੇ ਮੁੱਢਲੇ ਅਸੂਲ ਮੇਰੇ ਧਰਮ ਦੇ ਬਹੁਤ ਨੇੜੇ ਹਨ। ਇਹ ਧਰਮ ਸਾਡੇ ਸਮੇਂ ਦਾ ਧਰਮ ਹੈ।"

ਜਿਵੇਂ ਕਿ ਡਾ: ਆਰਨਲਡ ਟੋਇਨਬੀ (Arnold Toynbee) ਨੇ ਦੱਸਿਆ ਹੈ: "ਭਵਿੱਖ ਵਿਚ ਹੋਣ ਵਾਲੇ ਧਾਰਮਕ ਵਿਚਾਰ-ਵਟਾਂਦਰੇ ਵਿਚ, ਸਿਖ ਧਰਮ ਅਤੇ ਇਸ ਦੀ ਧਰਮ-ਪੁਸਤਕ, ਸ੍ਰੀ ਗੁਰੂ ਗ੍ਰੰਥ ਸਾਹਿਬ ਪਾਸ ਬਾਕੀ ਦੁਨੀਆ ਨੂੰ ਦੱਸਣ ਲਈ ਖ਼ਾਸ ਕਦਰ-ਕੀਮਤ ਦੀਆਂ ਕੁਝ ਵਿਸ਼ੇਸ਼ ਗੱਲਾਂ ਹੋਣਗੀਆਂ।"



## 11

# ਇਕ ਸਿਖ ਦਾ ਧਰਮ-ਨਿਰਪੇਖਤਾ ਦੇ ਵਿਚਾਰਾਂ ਨਾਲ ਕੀ ਨਾਤਾ ਹੈ ?

ਸਿਖ ਧਰਮ ਉੱਦਮੀ-ਜੀਵਨ ਦਾ ਉਪਦੇਸ਼ ਕਰਦਾ ਹੈ। ਇਹ ਉੱਦਮੀ ਜੀਵਨ ਸਮਾਜ ਨਾਲੋਂ ਟੁੱਟ ਕੇ ਇਕਾਂਤ ਵਾਲਾ ਜੀਵਨ ਨਹੀਂ, ਸਗੋਂ ਐਸਾ ਜੀਵਨ ਹੈ ਜਿਸ ਦਾ ਗ੍ਰਿਹਸਥ ਤੇ ਸਮਾਜ ਨਾਲ ਡੂੰਘਾ ਸੰਬੰਧ ਹੈ। ਐਸੇ ਜੀਵਨ ਦੁਆਰਾ ਹਰ ਕੋਈ ਸਮਾਜ ਦੀ ਉੱਨਤੀ ਲਈ ਆਪਣਾ ਹਿੱਸਾ ਪਾਉਂਦਾ ਹੈ। ਸਿਖ ਧਰਮ ਵਿਚ ਸੰਸਾਰਕ ਜੀਵਨ ਦੇ ਤਿਆਗ ਨੂੰ ਕੋਈ ਥਾਂ ਨਹੀਂ। ਹਰ ਸਿਖ ਲਈ ਆਪਣੀ ਉਪਜੀਵਕਾ ਵਾਸਤੇ ਕਿਰਤ ਕਰਨੀ ਜ਼ਰੂਰੀ ਹੈ। ਉਹ ਸਮਾਜ 'ਤੇ ਬੋਝ ਬਣ ਕੇ ਨਹੀਂ ਰਹਿ ਸਕਦਾ। ਸਿਖ ਮਤ ਨੇਕ ਕਮਾਈ, ਭਾਵ ਧਰਮ ਦੀ ਕਿਰਤ ਉੱਤੇ ਜ਼ੋਰ ਦੇਂਦਾ ਹੈ। ਸੰਸਾਰਕ ਕਾਰ-ਵਿਹਾਰ ਕਰਦੇ ਹੋਇਆਂ ਹੀ ਪਰਮ ਸੱਚ ਦੀ ਖੋਜ ਕਰਨੀ ਹੈ। ਸਿਖ ਨੇ ਤਾਂ ਦੂਜਿਆਂ ਲਈ ਮਿਸਾਲ ਪੇਸ਼ ਕਰਨੀ ਹੈ। ਭਾਵੇਂ ਉਹ ਕਿਸਾਨ ਹੈ, ਵਪਾਰੀ ਜਾਂ ਲੋਕ ਸੇਵਕ, ਉਸ ਨੇ ਹੋਰਾਂ ਕੋਲੋਂ ਚੰਗਾ ਬਣ ਕੇ ਦਿਖਾਉਣਾ ਹੈ। ਉਸ ਨੂੰ ਪਦਾਰਥਕ ਲਾਭਾਂ ਜਾਂ ਜੀਵਨ ਦੇ ਸੁਖਾਂ ਦਾ ਤਿਆਗ ਕਰਨ ਦੀ ਲੋੜ ਨਹੀਂ। ਗੁਰੂ ਅਰਜਨ ਦੇਵ ਜੀ ਦਾ ਉਪਦੇਸ਼ ਹੈ:

**ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥**

*(ਗੂਜਰੀ ਕੀ ਵਾਰ, ਪੰਨਾ 522)*

ਸਿਖ ਧਰਮ ਮਨੁੱਖ ਦੀਆਂ ਸਮਾਜਕ ਜ਼ਿੰਮੇਵਾਰੀਆਂ ਉੱਤੇ ਜ਼ੋਰ ਦੇਂਦਾ ਹੈ। ਮਨੁੱਖ, ਸਮਾਜ ਦਾ ਇਕ ਅੰਗ ਹੈ ਤੇ ਸਿਖ ਨੇ ਇਸ ਦੇ ਸੁਧਾਰ ਵਾਸਤੇ ਕੰਮ ਕਰਨਾ ਹੈ। ਇਹੋ ਕਾਰਨ ਹੈ ਕਿ ਗੁਰੂ ਸਾਹਿਬਾਂ ਦੀ ਸਿਖਿਆ ਵਿਚ ਸਮਾਜ-ਸੁਧਾਰ 'ਤੇ ਬਹੁਤ ਜ਼ੋਰ ਦਿੱਤਾ ਗਿਆ ਹੈ। ਗੁਰੂ ਸਾਹਿਬਾਂ ਨੇ ਜਾਤ-ਪਾਤ, ਛੂਤ-ਛਾਤ, ਇਸਤ੍ਰੀ ਜਾਤੀ ਵਿਰੁੱਧ ਪਾਬੰਦੀਆਂ, ਸ਼ਗਣ ਤੇ ਅਪਸ਼ਗਣ, ਮੜ੍ਹੀਆਂ ਸਮਾਧਾਂ ਤੇ ਬੁੱਤਾਂ ਦੀ ਪੂਜਾ ਆਦਿ ਦਾ ਖੰਡਨ ਕੀਤਾ ਹੈ। ਸਿਖ ਧਰਮ ਮਨੁੱਖ ਮਾਤਰ

ਨੂੰ ਬਰਾਬਰ ਦਾ ਦਰਜਾ ਦੇਣ ਵਿਚ ਵਿਸ਼ਵਾਸ ਰੱਖਦਾ ਹੈ। ਲੰਗਰ ਦੀ ਸੰਸਥਾ, ਇਕੋ ਪੰਗਤ ਵਿਚ ਬੈਠ ਕੇ ਪ੍ਰਸ਼ਾਦ ਛਕਣਾ, ਅੰਤਰ-ਜਾਤੀ ਵਿਆਹ-ਸ਼ਾਦੀਆਂ ਅਤੇ ਵੱਖ ਵੱਖ ਧਰਮਾਂ ਤੇ ਕੌਮਾਂ ਦੇ ਲੋਕਾਂ ਨਾਲ ਬਰਾਬਰੀ ਦੇ ਪੱਧਰ 'ਤੇ ਮੇਲ-ਮਿਲਾਪ, ਇਸ ਗੱਲ ਦਾ ਅਮਲੀ ਰੂਪ ਵਿਚ ਪਰਤੱਖ ਪ੍ਰਮਾਣ ਹਨ। ਜਿਵੇਂ ਕਿ ਡਾ: ਗੋਕਲ ਚੰਦ ਨਾਰੰਗ ਨੇ ਕਿਹਾ ਹੈ : "ਗੁਰੂ ਨਾਨਕ (ਦੇਵ ਜੀ) ਦਾ ਆਗਮਨ ਸਾਂਝੀ ਕੌਮੀਅਤ ਦੀ ਚੇਤਨਤਾ ਨੂੰ ਉਜਾਗਰ ਕਰਨ ਵੱਲ ਇਕ ਵੱਡਾ ਕਦਮ ਸੀ।"

ਸਿਖ ਧਰਮ ਇਸ ਗੱਲ ਨੂੰ ਮਹੱਤਤਾ ਦੇਂਦਾ ਹੈ ਕਿ ਇਕ ਸ਼ਹਿਰੀ ਹੋਣ ਦੇ ਨਾਤੇ ਸਿਖ, ਸਮੁੱਚੀ ਕੌਮ ਦੀ ਸੇਵਾ ਕਰੇ। ਸਿਖ ਦੀ ਸ੍ਰੀ ਸਾਹਿਬ ਕੇਵਲ ਉਸ ਦੀ ਆਪਣੀ ਰੱਖਿਆ ਲਈ ਹੀ ਨਹੀਂ, ਸਗੋਂ ਹਰੇਕ ਜ਼ੁਲਮ ਦਾ ਸ਼ਿਕਾਰ ਹੋ ਰਹੇ ਪ੍ਰਾਣੀ ਲਈ ਹੈ। ਔਰੰਗਜ਼ੇਬ ਦੇ ਤਅੱਸਬੀ ਜਹਾਦ ਤੋਂ ਹਿੰਦੂ ਧਰਮ ਨੂੰ ਸੁਰੱਖਿਅਤ ਕਰਨ ਲਈ ਗੁਰੂ ਤੇਗ਼ ਬਹਾਦਰ ਜੀ ਦੀ ਕੁਰਬਾਨੀ ਧਾਰਮਕ ਸੁਤੰਤਰਤਾ ਦੇ ਹੱਕ ਦਾ ਇਕ ਹੋਰ ਪੱਖ ਹੈ, ਜੋ ਕਿ ਧਰਮ ਨਿਰਪੇਖ ਸਮਾਜ ਵਿਚ ਬਹੁਤ ਜ਼ਰੂਰੀ ਹੈ। ਧਰਮ-ਨਿਰਪੇਖਤਾ ਦਾ ਭਾਵ ਹੈ ਸਭ ਧਰਮਾਂ ਦੀ ਸਮਾਨਤਾ, ਬਹੁ-ਗਿਣਤੀ ਦੇ ਧਰਮ ਦਾ ਕੋਈ ਉਚੇਚਾ ਲਿਹਾਜ਼ ਨਾ ਕਰਨਾ। ਨਾਲ ਹੀ ਇਹ ਵੀ ਕਿ ਕਿਸੇ ਵੀ ਧਰਮ ਨੂੰ ਰਾਜ-ਧਰਮ ਨਾ ਥਾਪਿਆ ਜਾਏ।

ਸੋ, ਸਿਖ ਧਰਮ ਵਿਚ ਵਿਸ਼ਵਾਸ ਰੱਖਣਾ ਧਰਮ-ਨਿਰਪੇਖ ਲੋਕ-ਰਾਜ ਦੇ ਆਦਰਸ਼ ਦੇ ਅਨੁਕੂਲ ਹੈ।

•

# 12

# ਇਸਤ੍ਰੀ ਜਾਤੀ ਲਈ ਸਿਖ ਧਰਮ ਦੀ ਕੀ ਦੇਣ ਹੈ ?

ਭਾਰਤ ਵਿਚ ਗੁਰੂ ਨਾਨਕ ਦੇਵ ਜੀ ਦੇ ਪਰਗਟ ਹੋਣ ਸਮੇਂ ਇਸਤ੍ਰੀ ਜਾਤੀ ਦੀ ਜੋ ਸਥਿਤੀ ਸੀ, ਉਹ ਨੀਵੀਂ ਤੇ ਤਰਸਯੋਗ ਸੀ। ਜਾਤ-ਪਾਤ ਦੇ ਅਤਿਆਚਾਰਾਂ ਨੇ ਹਿੰਦੂ ਇਸਤ੍ਰੀਆਂ ਉਪਰ ਆਪਣੇ ਕਲੰਕਤ ਪ੍ਰਭਾਵ ਪਾਏ ਹੋਏ ਸਨ। ਉਹ ਆਪਣੀ ਤਰਸਯੋਗ ਕਿਸਮਤ ਉੱਤੇ ਹੀ ਸੰਤੁਸ਼ਟ ਹੋ ਕੇ ਰਹਿ ਗਈਆਂ ਸਨ। ਇਕ ਹਿੰਦੂ ਵਿਧਵਾ ਨੂੰ ਸਤੀ ਹੋਣ ਲਈ ਆਪਣੇ ਪਤੀ ਦੀ ਚਿਖਾ ਵਿਚ ਸੜਨਾ ਪੈਂਦਾ ਸੀ। ਪਰ ਮੁਸਲਮਾਨ ਇਸਤ੍ਰੀ ਦੀ ਦਸ਼ਾ ਵੀ ਕੋਈ ਬਹੁਤੀ ਚੰਗੀ ਜਾਂ ਸੰਤੋਖਜਨਕ ਨਹੀਂ ਸੀ। ਇਕ ਮੁਸਲਮਾਨ ਮਰਦ, ਕਾਨੂੰਨੀ ਤੌਰ 'ਤੇ ਚਾਰ ਇਸਤ੍ਰੀਆਂ ਨਾਲ ਸ਼ਾਦੀ ਕਰ ਸਕਦਾ ਸੀ ਅਤੇ ਇਸਤ੍ਰੀਆਂ ਨੂੰ ਆਮ ਕਰਕੇ ਲਿੰਗ-ਭੁਖ ਦੀ ਤ੍ਰਿਪਤੀ ਦਾ ਸਾਧਨ ਸਮਝਿਆ ਜਾਂਦਾ ਸੀ। ਔਰਤਾਂ ਨੂੰ ਪਰਦੇ ਵਿਚ ਰੱਖਿਆ ਜਾਂਦਾ ਸੀ ਤੇ ਉਹਨਾਂ ਲਈ ਵਿਦਿਆ ਪ੍ਰਾਪਤ ਕਰਨ ਤੇ ਬਾਹਰ ਅੰਦਰ ਆਉਣ ਜਾਣ 'ਤੇ ਪਾਬੰਦੀਆਂ ਸਨ।

ਸਿਖ ਗੁਰੂ ਸਾਹਿਬਾਨ ਨੇ ਇਸਤ੍ਰੀਆਂ ਨੂੰ ਬਰਾਬਰ ਦਾ ਦਰਜਾ ਦਿੱਤਾ। ਉਹਨਾਂ ਨੇ ਸਮਾਜਕ ਬਰਾਬਰੀ ਤੇ ਧਾਰਮਕ ਸੁਤੰਤਰਤਾ ਪ੍ਰਾਪਤ ਕੀਤੀ। ਇਹ ਗ਼ਲਤ ਵਿਚਾਰ ਦੂਰ ਕਰ ਦਿੱਤਾ ਗਿਆ ਕਿ ਇਸਤ੍ਰੀਆਂ ਬੁਨਿਆਦੀ ਤੌਰ 'ਤੇ ਹੀ ਭੈੜੀਆਂ ਤੇ ਅਪਵਿਤ੍ਰ ਹਨ।

ਸਿਖ ਧਰਮ ਨੇ ਇਸਤ੍ਰੀਆਂ ਨੂੰ ਧਾਰਮਕ ਹੱਕ ਦਿੱਤੇ। ਕੁਝ ਹਿੰਦੂ ਧਰਮ-ਪੁਸਤਕਾਂ ਵਿਚ ਇਸਤ੍ਰੀਆਂ ਨੂੰ ਨੀਵਾਂ ਦਰਜਾ ਦਿੱਤਾ ਹੋਇਆ ਸੀ ਤੇ ਇਹ ਦਾਅਵਾ ਕੀਤਾ ਜਾਂਦਾ ਸੀ ਕਿ ਉਹ ਧਾਰਮਕ ਪੂਜਾ ਕਰਨ ਦੇ ਯੋਗ ਨਹੀਂ ਹਨ। ਇਸਤ੍ਰੀ ਨੂੰ ਛਲ ਤੇ ਭੁਲਾਵੇ ਦੀ ਮੂਰਤੀ ਸਮਝਿਆ ਜਾਂਦਾ ਸੀ। ਵਿਧਵਾ ਦੀ ਹਾਲਤ ਤਾਂ ਹੋਰ ਭੀ ਅਫ਼ਸੋਸਨਾਕ ਸੀ। ਗੁਰੂ ਸਾਹਿਬਾਂ ਨੇ ਅਜਿਹੇ ਵਿਚਾਰਾਂ ਦੀ ਮੂਰਖਤਾ ਦਾ ਪਾਜ ਖੋਲ੍ਹਿਆ। ਉਨ੍ਹਾਂ ਨੇ ਇਸਤ੍ਰੀ ਨੂੰ ਭਾਰਤੀ ਸਮਾਜ ਵਿਚ

ਮੁੜ ਸਤਿਕਾਰ ਤੇ ਮਾਣ ਦੀ ਥਾਂ ਦਿੱਤੀ। ਇਸਤ੍ਰੀਆਂ ਨੂੰ ਸਤਿਸੰਗਾਂ ਤੇ ਕੀਰਤਨ ਵਿਚ ਸ਼ਾਮਲ ਹੋਣ ਦੀ ਖੁਲ੍ਹ ਦਿੱਤੀ ਗਈ। ਉਹ ਧਾਰਮਕ ਰਹੁ-ਰੀਤਾਂ ਵਿਚ ਪੂਰਾ ਪੂਰਾ ਹਿੱਸਾ ਲੈ ਸਕਦੀਆਂ ਅਤੇ ਪੁਰਸ਼ਾਂ ਵਾਂਗ ਹੀ ਅੰਮ੍ਰਿਤ ਦੀ ਦਾਤਿ ਪ੍ਰਾਪਤ ਕਰ ਸਕਦੀਆਂ ਸਨ। ਗੁਰੂ ਅਮਰਦਾਸ ਜੀ ਨੇ ਕੁਝ ਇਸਤ੍ਰੀਆਂ ਨੂੰ ਪਰਚਾਰ ਦਾ ਕੰਮ ਵੀ ਸੌਂਪਿਆ ਸੀ। ਗੁਰੂ ਹਰਿਗੋਬਿੰਦ ਸਾਹਿਬ ਨੇ ਕਿਹਾ ਕਿ 'ਇਸਤ੍ਰੀ ਈਮਾਨ' ਹੈ। ਧਾਰਮਕ ਸਮਾਗਮਾਂ ਵਿਚ, ਮਰਦ ਤੇ ਇਸਤ੍ਰੀਆਂ, ਬਿਨਾਂ ਕਿਸੇ ਵਿਤਕਰੇ ਦੇ, ਰਲ-ਮਿਲ ਕੇ ਕੀਰਤਨ ਤੇ ਪਰਚਾਰ ਕਰਨ ਲੱਗ ਪਏ।

ਗੁਰੂ ਅਮਰਦਾਸ ਜੀ ਨੇ ਬੱਚੀਆਂ ਨੂੰ ਮਾਰ ਦੇਣ ਅਤੇ ਸਤੀ ਹੋਣ ਵਰਗੀਆਂ ਭੈੜੀਆਂ ਰਸਮਾਂ ਦੀ ਨਿੰਦਾ ਕੀਤੀ। ਗੁਰੂ ਤੇਗ਼ ਬਹਾਦਰ ਜੀ ਨੇ ਅੰਮ੍ਰਿਤਸਰ ਦੀਆਂ ਇਸਤ੍ਰੀਆਂ ਨੂੰ ਅਸੀਸ ਦੇਂਦੇ ਹੋਏ ਕਿਹਾ : "ਮਾਈਆਂ ਰੱਬ ਰਜਾਈਆਂ," ਭਾਵ ਇਹ ਕਿ ਇਸਤ੍ਰੀਆਂ ਭਗਤੀ-ਭਾਵ ਕਰਕੇ ਰੱਬ ਦੀ ਦਰਗਾਹੇ ਪਰਵਾਨ ਹਨ। ਸਿਖ ਇਤਿਹਾਸ ਵਿਚੋਂ ਅਜਿਹੀਆਂ ਕਈ ਇਸਤ੍ਰੀਆਂ ਦੇ ਨਾਂ ਮਿਲਦੇ ਹਨ ਜਿਨ੍ਹਾਂ ਨੇ ਕਿ ਮਰਦਾਂ ਨੂੰ ਬਹਾਦਰੀ ਦੇ ਜੌਹਰ ਦਿਖਾਉਣ ਲਈ ਪਰੇਰਿਆ। ਜਿਹੜੇ ਸਿੰਘ ਦਸਵੇਂ ਗੁਰੂ ਜੀ ਨੂੰ ਬੇਦਾਵਾ ਲਿਖ ਕੇ ਦੇ ਆਏ ਸਨ, ਉਨ੍ਹਾਂ ਨੂੰ ਸ਼ਰਮਿੰਦਾ ਕਰ ਕੇ ਧਰਮ-ਯੁੱਧ ਕਰਨ ਲਈ ਪ੍ਰੇਰਨਾ ਦੇਣ ਵਾਲੀਆਂ ਇਸਤ੍ਰੀਆਂ ਹੀ ਸਨ। ਇੰਜ ਉਹ ਮੁੜ ਮੈਦਾਨ ਵਿਚ ਨਿੱਤਰੇ ਤੇ ਗੁਰੂ ਜੀ ਤੋਂ ਭੁੱਲ ਬਖ਼ਸ਼ਵਾ ਕੇ ਸ਼ਹੀਦ ਹੋਏ ਤੇ 'ਚਾਲ੍ਹੀ ਮੁਕਤੇ' ਅਖਵਾਏ।

1971 ਦੀ ਹਿੰਦ-ਪਾਕ ਲੜਾਈ ਵੇਲੇ ਵੀ ਸਿਖ ਇਸਤ੍ਰੀਆਂ ਨੇ ਦੇਸ਼ ਦੀ ਪੱਛਮੀ ਸੀਮਾ ਉੱਤੇ ਫ਼ੌਜ ਦੀ ਦੂਜੀ ਸੁਰੱਖਿਆ ਲਾਈਨ ਦਾ ਕੰਮ ਕੀਤਾ ਤੇ ਆਪਣੀਆਂ ਲੜ ਰਹੀਆਂ ਫ਼ੌਜਾਂ ਦੀ ਇਕ ਵਡ-ਮੁੱਲੀ ਸਹਾਇਤਾ ਕੀਤੀ।

•

13

# ਸਿਖ ਧਰਮ ਵਿਚ ਸ਼ਹੀਦੀ ਦਾ ਕੀ ਅਸਥਾਨ ਹੈ ?

ਕੋਈ ਕੌਮ, ਫ਼ਿਰਕਾ ਜਾਂ ਭਾਈਚਾਰਾ ਓਦੋਂ ਤਕ ਕਾਇਮ ਨਹੀਂ ਰਹਿ ਸਕਦਾ, ਤੇ ਪ੍ਰਫੁਲਤ ਨਹੀਂ ਹੋ ਸਕਦਾ, ਜਦੋਂ ਤਕ ਕਿ ਉਸ ਵਿਚ ਕੁਝ ਅਜਿਹੇ ਸਿਰਲੱਥ ਨਾ ਹੋਣ ਜੋ ਕਿ ਧਰਮ, ਸੱਚਾਈ ਤੇ ਏਕਤਾ ਦੀ ਖ਼ਾਤਰ ਜਾਂ ਫਿਰ ਆਪਣੀਆਂ ਉਚੀਆਂ ਰਵਾਇਤਾਂ ਤੇ ਜੀਵਨ-ਉਦੇਸ਼ਾਂ ਲਈ, ਸਿਰ-ਧੜ ਦੀ ਬਾਜ਼ੀ ਲਾ ਸਕਣ। ਇਹ ਗੱਲ ਸੰਸਾਰ ਦੇ ਇਤਿਹਾਸ ਤੋਂ ਸਾਫ਼ ਸਿੱਧ ਹੁੰਦੀ ਹੈ।

ਸਿਖ ਪੰਥ ਵਿਚ ਪ੍ਰਵੇਸ਼ ਕਰਨ ਲਈ ਗੁਰੂ ਤੇ ਵਾਹਿਗੁਰੂ ਪ੍ਰਤਿ ਭਗਤੀ-ਭਾਵ ਤੇ ਉਨ੍ਹਾਂ ਤੋਂ ਆਪਾ ਵਾਰਨਾ ਜ਼ਰੂਰੀ ਸ਼ਰਤਾਂ ਹਨ। ਇਕ ਸੱਚਾ ਸਿੱਖ ਬਣਨ ਲਈ ਗੁਰੂ ਸਾਹਿਬਾਂ ਨੇ ਇਹ ਜ਼ਰੂਰੀ ਸ਼ਰਤ ਰੱਖੀ ਹੈ ਕਿ ਉਹ ਵੱਡੀ ਤੋਂ ਵੱਡੀ ਕੁਰਬਾਨੀ ਕਰਨ ਲਈ ਤਿਆਰ-ਬਰ-ਤਿਆਰ ਰਹੇ। ਭਾਵ ਉਹ 'ਸਿਰ ਤਲੀ 'ਤੇ ਰੱਖ ਕੇ ਆਵੇ'। ਉਹ ਜ਼ਾਤੀ ਸੋਭਾ, ਕਿਸੇ ਫਲ ਦੀ ਪ੍ਰਾਪਤੀ ਜਾਂ ਸੁਰਗਾਂ ਵਿਚ ਪਹੁੰਚਣ ਲਈ ਮਰਨਾ ਨਹੀਂ ਲੋਚਦਾ, ਸਗੋਂ ਦੀਨਾਂ ਦੁਖੀਆਂ ਤੇ ਲਤਾੜੇ ਹੋਇਆਂ ਦੀ ਰੱਖਿਆ ਕਰਨ ਲਈ ਮੈਦਾਨ ਵਿਚ ਨਿਤਰਦਾ ਹੈ। ਇਹ ਖ਼ਾਲਸੇ ਦੀ ਰਵਾਇਤ ਬਣ ਗਈ ਹੈ। ਗੁਰੂ ਸਾਹਿਬਾਂ ਦੇ ਸਮੇਂ ਤੋਂ ਲੈ ਕੇ 1971 ਦੀ ਹਿੰਦ-ਪਾਕ ਲੜਾਈ ਦੇ ਸਮੇਂ ਤਕ ਸਿਖ ਕੌਮ ਨੇ ਇਹ ਗੱਲ ਸਿੱਧ ਕਰ ਦਿੱਤੀ ਹੈ ਕਿ ਸੱਚਾਈ, ਨਿਆਂ ਤੇ ਦੇਸ਼ ਦੀ ਖ਼ਾਤਰ ਮਰ ਮਿਟਣਾ ਇਸ ਕੌਮ ਦੇ ਸੁਭਾਅ ਦਾ ਇਕ ਵਿਸ਼ੇਸ਼ ਅੰਗ ਹੈ ਅਤੇ ਇਹੋ ਉਨ੍ਹਾਂ ਦੀ ਸ਼ਾਨਦਾਰ ਪਰੰਪਰਾ ਹੈ। ਸਿਖ ਸ਼ਹੀਦ ਹੋਣ ਦੀ ਮੰਗ ਨਹੀਂ ਕਰਦੇ, ਸਗੋਂ ਸ਼ਹੀਦੀ ਪ੍ਰਾਪਤ ਕਰਦੇ ਹਨ। ਮਰਨਾ ਸੂਰਮਿਆਂ ਦਾ ਹੱਕ ਹੈ, ਪਰ ਮਰਨਾ ਕਿਸੇ ਠੀਕ ਉੱਚੇ ਸੁੱਚੇ ਮਨੋਰਥ ਲਈ ਹੋਣਾ ਚਾਹੀਦਾ ਹੈ।

**ਮਰਣੁ ਮੁਣਸਾਂ ਸੂਰਿਆ ਹਕੁ ਹੈ ਜੋ ਹੋਇ ਮਰਹਿ ਪਰਵਾਣੋ ॥**

*(ਵਡਹੰਸੁ ਮਹਲਾ ੧, ਪੰਨਾ 580)*

ਸਿਖ ਇਤਿਹਾਸ ਗੁਰੂ ਅਰਜਨ ਦੇਵ ਜੀ, ਗੁਰੂ ਤੇਗ਼ ਬਹਾਦਰ ਜੀ, ਗੁਰੂ

ਗੋਬਿੰਦ ਸਿੰਘ ਜੀ ਦੇ ਸਾਹਿਬਜ਼ਾਦਿਆਂ ਤੇ ਹੋਰ ਅਨਗਿਣਤ ਸਿੱਖਾਂ ਦੀਆਂ ਬੇਨਜ਼ੀਰ ਤੇ ਲਾਸਾਨੀ ਮਿਸਾਲਾਂ ਨਾਲ ਭਰਿਆ ਪਿਆ ਹੈ, ਜਿਨ੍ਹਾਂ ਨੇ ਕਿ ਧਾਰਮਕ ਆਜ਼ਾਦੀ ਦਾ ਝੰਡਾ ਉੱਚਾ ਕਰਨ ਤੇ ਅਤਿਆਚਾਰ ਨੂੰ ਜੜ੍ਹੋਂ ਪੁੱਟਣ ਲਈ, ਆਪਣੀਆਂ ਜਾਨਾਂ ਵਾਰੀਆਂ।

ਨਿਰਸੰਦੇਹ, ਪਾਪਾਂ ਤੇ ਬੁਰਾਈਆਂ ਨਾਲ ਭਰੀ ਇਸ ਦੁਨੀਆ ਵਿਚ, ਪ੍ਰਭੂ ਦੇ ਪਿਆਰਿਆਂ ਨੂੰ ਸੱਚ ਤੇ ਨਿਆਂ ਦੀ ਖ਼ਾਤਰ ਦੁਖੜੇ ਸਹਿਣ ਲਈ ਤਿਆਰ ਰਹਿਣਾ ਪੈਂਦਾ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਉਦੇਸ਼ ਅਨੁਸਾਰ ਸੱਚਾ ਸੂਰਬੀਰ ਉਹੀ ਹੈ ਜੋ ਸੱਚ ਦਾ ਝੰਡਾ ਝੁਲਾਣ ਲਈ ਮੈਦਾਨ ਵਿਚ ਨਿਤਰਦਾ ਹੈ ਤੇ ਫਿਰ ਰਣ-ਭੂਮੀ ਵਿਚ ਪਿੱਠ ਨਹੀਂ ਦਿਖਾਉਂਦਾ।

ਸ਼ਹੀਦ ਖਿੜੇ ਮੱਥੇ ਫਾਂਸੀ ਦੇ ਤਖ਼ਤੇ ਉਪਰ ਜਾ ਚੜ੍ਹਦੇ ਹਨ। ਵੱਡੇ ਤੋਂ ਵੱਡੇ ਤਸੀਹੇ ਵੀ ਉਨ੍ਹਾਂ ਨੂੰ ਡਰਾ ਨਹੀਂ ਸਕਦੇ। ਉਹ ਜੱਲਾਦ ਨੂੰ ਵੀ ਅਡੋਲ ਤੇ ਸਮ-ਦ੍ਰਿਸ਼ਟੀ ਨਾਲ ਦੇਖਦੇ ਹਨ, ਕਿਉਂਕਿ ਉਨ੍ਹਾਂ ਨੂੰ ਆਪਣੇ ਮਨੋਰਥ ਅਥਵਾ ਮੰਤਵ ਦੀ ਸੱਚਾਈ ਉਪਰ ਪੂਰਨ ਵਿਸ਼ਵਾਸ ਹੁੰਦਾ ਹੈ। ਸੱਚਾ ਸ਼ਹੀਦ ਆਪਣੇ ਆਪ ਨੂੰ ਅਕਾਲ ਪੁਰਖ ਦੀ ਕਠ-ਪੁਤਲੀ ਅਥਵਾ ਹੁਕਮੀ ਬੰਦਾ ਸਮਝਦਾ ਹੈ। ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਇਕ ਲਾਸਾਨੀ ਸ਼ਹਾਦਤ ਸੀ। ਉਨ੍ਹਾਂ ਨੇ ਆਪਣੇ ਸਿਖ-ਸੇਵਕਾਂ ਨੂੰ ਬਚਾਣ ਲਈ ਨਹੀਂ, ਸਗੋਂ ਹਿੰਦੂ ਧਰਮ ਦੀ ਰਾਖੀ ਕਰਦੇ ਹੋਇਆਂ ਕੁਰਬਾਨੀ ਦਿੱਤੀ। ਸਿਖ ਇਤਿਹਾਸ ਉਨ੍ਹਾਂ ਸਿੱਖਾਂ ਦੇ ਸ਼ਾਨਦਾਰ ਕਾਰਨਾਮਿਆਂ ਅਤੇ ਨਿਰਭੈ ਯੋਧਿਆਂ ਦੀਆਂ ਕੁਰਬਾਨੀਆਂ ਨਾਲ ਭਰਿਆ ਪਿਆ ਹੈ, ਜਿਨ੍ਹਾਂ ਨੇ ਸ਼ੁਭ-ਕਰਮਾਂ, ਸੱਚ ਤੇ ਇਨਸਾਫ਼ ਦੀ ਖ਼ਾਤਰ ਤਸੀਹੇ ਸਹੇ।



14

# ਸਿਖ ਧਰਮ ਕਿਹੜੇ ਵਿਸ਼ਵਾਸ ਦ੍ਰਿੜ ਕਰਾਉਂਦਾ ਹੈ ?

ਜਦ ਅਸੀਂ ਕਿਸੇ ਉੱਤੇ ਭਰੋਸਾ ਕਰਦੇ ਹਾਂ ਤਾਂ ਇਸ ਦਾ ਭਾਵ ਇਹ ਹੈ ਕਿ ਸਾਨੂੰ ਉਸ ਉਪਰ ਵਿਸ਼ਵਾਸ ਹੈ। ਉਦਾਹਰਣ ਦੇ ਤੌਰ 'ਤੇ, ਜਦੋਂ ਅਸੀਂ ਬੱਚੇ ਨੂੰ ਸਕੂਲ ਭੇਜਦੇ ਹਾਂ ਤਾਂ ਇਸ ਦਾ ਕਾਰਨ ਇਹ ਹੈ ਕਿ ਸਾਨੂੰ ਵਿਦਿਆ ਦੀ ਕਦਰ-ਕੀਮਤ ਉਪਰ ਵਿਸ਼ਵਾਸ ਹੈ। ਪ੍ਰੇਮ ਦੀ ਖੇਡ ਵਿਚ ਪਿਆਰੇ ਉੱਤੇ ਵਿਸ਼ਵਾਸ ਕਰਨਾ ਹੀ ਪੈਂਦਾ ਹੈ। ਇੰਜ ਹੀ ਧਰਮ ਲਈ ਵਿਸ਼ਵਾਸ ਕੋਈ ਅਨੋਖੀ ਗੱਲ ਨਹੀਂ, ਇਹ ਤਾਂ ਜੀਵਨ ਦੇ ਲਗਪਗ ਹਰ ਕਾਰਜ ਵਿਚ ਨਜ਼ਰ ਆਉਂਦਾ ਹੈ।

ਸਿਖ ਧਰਮ ਇਸ ਕਿਸਮ ਦੇ ਬੁਨਿਆਦੀ ਵਿਸ਼ਵਾਸ ਉੱਤੇ ਜ਼ੋਰ ਦੇਂਦਾ ਹੈ—ਜਿਵੇਂ ਤੁਸੀਂ ਤਰਨਾ ਨਹੀਂ ਜਾਣ ਸਕਦੇ ਜਦ ਤਕ ਤੁਸੀਂ ਪਾਣੀ ਵਿਚ ਨਹੀਂ ਠਿਲ੍ਹਦੇ, ਇੰਜ ਹੀ ਤੁਸੀਂ ਅਧਿਆਤਮਵਾਦ ਨੂੰ ਨਹੀਂ ਸਮਝ ਸਕਦੇ ਜਦ ਤਕ ਤੁਸੀਂ ਰੱਬ ਵਿਚ ਯਕੀਨ ਨਾ ਕਰੋ। ਸਿਖ ਧਰਮ ਇਹ ਵਿਸ਼ਵਾਸ ਦ੍ਰਿੜ ਕਰਾਉਂਦਾ ਹੈ ਕਿ ਸਾਡਾ ਸਭ ਦਾ ਸਾਂਝਾ ਪਿਤਾ ਇਕ ਪਰਮਾਤਮਾ ਹੈ ਅਤੇ ਅਸੀਂ ਸਭ ਭਾਈ ਭਾਈ ਹਾਂ :

**ਏਕੁ ਪਿਤਾ ਏਕਸ ਕੇ ਹਮ ਬਾਰਿਕ... ॥** *(ਸੋਰਠਿ ਮਹਲਾ ੫, ਪੰਨਾ 611)*

ਦੂਜੇ, ਸਿਖ ਧਰਮ ਅਧਿਆਤਮਕ ਸਿਖਿਆ ਲਈ 'ਗੁਰੂ ਦੀ ਲੋੜ' 'ਤੇ ਜ਼ੋਰ ਦਿੰਦਾ ਹੈ। ਖ਼ੁਸ਼ਕਿਸਮਤੀ ਨਾਲ, ਅਜਿਹੀ ਅਗਵਾਈ ਲਈ ਸਾਡੇ ਪਾਸ ਸ੍ਰੀ ਗੁਰੂ ਗ੍ਰੰਥ ਸਾਹਿਬ ਹਨ। ਅਨੇਕਾਂ ਸਿਖ ਆਪਣੀਆਂ ਆਤਮਕ ਤੇ ਸੰਸਾਰਕ ਸਮੱਸਿਆਵਾਂ ਦੇ ਉਪਾਉ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਲੱਭਣ ਦੀ ਯਾਚਨਾ ਕਰਦੇ ਹਨ ਅਤੇ ਗੁਰਬਾਣੀ ਤੋਂ ਗਿਆਨ-ਰੂਪੀ ਚਾਨਣ ਪ੍ਰਾਪਤ ਕਰਦੇ ਹਨ। ਇਉਂ ਅਸੀਂ ਗੁਰੂ ਉੱਤੇ ਭਰੋਸਾ ਰੱਖਦੇ ਹੋਏ, ਉਸ ਦੀ ਬਾਣੀ ਦੇ ਸੰਦੇਸ਼ ਵਿਚੋਂ, ਮਹਾਨ ਸੱਚਾਈਆਂ ਨੂੰ ਪਰਤੱਖ ਜਾਣ ਲੈਂਦੇ ਹਾਂ ਅਤੇ ਗੁਰਬਾਣੀ ਦੇ ਚਾਨਣ ਵਿਚ ਅਸੀਂ ਗਿਆਨ ਤੇ ਸੂਝ ਦੀ ਪ੍ਰਾਪਤੀ ਕਰ ਕੇ ਸਹੀ ਜੀਵਨ-ਜਾਚ ਸਿੱਖ ਲੈਂਦੇ ਹਾਂ।

ਤੀਜੇ, ਸਿਖ ਧਰਮ ਪ੍ਰਭੂ-ਪ੍ਰੇਮ ਸਿਖਾਂਦਾ ਹੈ। ਅਸੀਂ ਨਿਰਾ ਆਪਣੇ ਆਪ ਨਾਲ ਮੋਹ ਪਾ ਕੇ ਰੱਬ ਨੂੰ ਪਿਆਰ ਨਹੀਂ ਕਰ ਸਕਦੇ। ਹਉਮੈ ਹੀ ਸਾਰੀਆਂ ਬੁਰਾਈਆਂ ਤੇ ਦੁਖਾਂ ਦੀ ਜੜ੍ਹ ਹੈ। ਜੇ ਅਸੀਂ ਇਕਾਗਰ-ਚਿਤ ਹੋ ਕੇ ਉਸ ਦੇ ਗੁਣ ਗਾਈਏ ਤਾਂ ਅਸੀਂ ਹਉਮੈ ਨੂੰ ਨਿਰਾ ਆਪਣੇ ਵਸ ਹੀ ਨਹੀਂ ਕਰ ਲੈਂਦੇ, ਸਗੋਂ ਆਪਣੇ ਮਨਾਂ ਵਿਚੋਂ ਬਾਹਰ ਕੱਢ ਦੇਂਦੇ ਹਾਂ। ਇਉਂ ਅਸੀਂ ਉਨ੍ਹਾਂ ਮਹਾਨ ਖ਼ੂਬੀਆਂ ਤੇ ਦੈਵੀ ਗੁਣਾਂ ਦੇ ਧਾਰਨੀ ਹੋ ਜਾਂਦੇ ਹਾਂ ਜੋ ਕਿ ਪ੍ਰਭੂ ਨਾਲ ਮਿਲਾਉਣ ਵਾਲੇ ਹੁੰਦੇ ਹਨ।

ਚੌਥੇ, ਸਿਖ ਧਰਮ ਸਰਬੱਤ ਦੇ ਭਲੇ ਵਿਚ ਯਕੀਨ ਰੱਖਦਾ ਹੈ। ਸਿਖ ਕੇਵਲ ਆਪਣੇ ਲਈ ਹੀ ਪ੍ਰਭੂ ਦੀ ਮਿਹਰ ਨਹੀਂ ਮੰਗਦਾ, ਸਗੋਂ ਉਹ ਸਾਰੇ ਸੰਸਾਰ ਦਾ ਭਲਾ ਲੋਚਦਾ ਹੈ। ਉਹ ਸਾਰੀ ਮਾਨਵ-ਜਾਤੀ ਦਾ ਭਲਾ ਭਾਵ 'ਸਰਬੱਤ ਦਾ ਭਲਾ' ਚਾਹੁੰਦਾ ਹੈ। ਹਰੇਕ ਨਾਲ ਭਰਾਤਰੀ-ਭਾਵ ਦੀ ਇਸ ਭਾਵਨਾ ਕਾਰਨ ਉਸ ਨੂੰ ਕਿਧਰੇ ਵੀ ਓਪਰਾਪਨ ਮਹਿਸੂਸ ਨਹੀਂ ਹੁੰਦਾ। ਉਹ ਹਰੇਕ ਨੂੰ ਮਿੱਤਰ ਬਣਾ ਲੈਂਦਾ ਹੈ, ਕਿਉਂਕਿ ਉਸ ਦਾ ਉਦੇਸ਼ ਹੈ :

**ਨਾ ਕੋ ਬੈਰੀ ਨਹੀ ਬਿਗਾਨਾ, ਸਗਲ ਸੰਗਿ ਹਮ ਕਉ ਬਨਿ ਆਈ॥**

*(ਕਾਨੜਾ ਮਹਲਾ ੫, ਪੰਨਾ 1299)*

ਇੰਜ ਉਹ ਜੀਵਨ ਪ੍ਰਤਿ ਚੜ੍ਹਦੀ ਕਲਾ ਵਾਲਾ ਨਜ਼ਰੀਆ ਅਪਣਾਂਦਾ ਹੈ।

ਵੱਡੇ ਤੋਂ ਵੱਡੇ ਵਿਗਿਆਨੀਆਂ ਨੇ ਵੀ ਵਿਸ਼ਵਾਸ ਦੀ ਲੋੜ ਨੂੰ ਸਵੀਕਾਰ ਕੀਤਾ ਹੈ। ਸੱਚ ਤਾਂ ਇਹ ਹੈ ਕਿ ਜੀਵ ਦੀ ਹਸਤੀ ਤੇ ਬ੍ਰਹਿਮੰਡ ਦੇ ਰਹੱਸਾਂ ਦੀ ਥਹੁ ਨਿਰੀ ਦਲੀਲ ਜਾਂ ਯੁਕਤੀ ਨਾਲ ਨਹੀਂ ਪਾਈ ਜਾ ਸਕਦੀ। ਗੁਰੂ ਸਾਹਿਬਾਂ ਨੇ ਦ੍ਰਿੜ੍ਹ ਕਰਵਾਇਆ ਕਿ ਰੱਬ ਤੇ ਉਸ ਦੀ ਕੁਦਰਤ ਨੂੰ ਸਮਝਣ ਲਈ ਮਨੁੱਖ ਨੂੰ ਆਪਣੀ ਸੀਮਤ ਚੇਤਨਤਾ ਤੋਂ ਉਪਰ ਉਠਣਾ ਪਏਗਾ, ਕਿਉਂਕਿ ਮਨੁੱਖੀ ਸੂਝ ਤਾਂ ਆਪਣੀ ਸੀਮਤ ਹੱਦ ਤੋਂ ਅੱਗੇ ਨਹੀਂ ਦੇਖ ਸਕਦੀ। ਪਰਮਾਣੂ ਸਤਾ ਤੇ ਨਿਊਕਲੀਅਰ ਸ਼ਕਤੀ ਨੇ ਵਾਹਿਗੁਰੂ ਤੇ ਪ੍ਰਕਿਰਤੀ ਦੀਆਂ ਅਸੀਮ ਸ਼ਕਤੀਆਂ ਵਿਚ, ਵਿਗਿਆਨੀਆਂ ਦੇ ਵਿਸ਼ਵਾਸ ਨੂੰ ਹੋਰ ਵੀ ਪਕੇਰਾ ਕਰ ਦਿੱਤਾ ਹੈ।



15

# ਸਿਖ ਧਰਮ ਵਿਚ ਦਲੀਲ ਜਾਂ ਤਰਕ ਦਾ ਕੀ ਅਸਥਾਨ ਹੈ ?

ਦਲੀਲ ਤੇ ਵਿਸ਼ਵਾਸ ਇਕ ਦੂਜੇ ਦੇ ਸਹਾਇਕ ਹਨ। ਇਹ ਵੱਖ ਵੱਖ ਕਾਰਜ-ਖੇਤਰਾਂ ਵਿਚ ਅਸਰ ਪਾਂਦੇ ਹਨ, ਭਾਵੇਂ ਆਪੋ ਆਪਣੇ ਖੇਤਰ ਵਿਚ ਇਹ ਸਰਵੋਤਮ ਤੇ ਸਰਬ-ਸਮਰਥਨ ਹਨ। ਦਲੀਲ ਜਾਂ ਤਰਕ ਦੀਆਂ ਕੁਝ ਬੰਦਸ਼ਾਂ ਹਨ। ਕੁਝ ਬੁਨਿਆਦੀ ਗੱਲਾਂ ਲਈ ਵਿਸ਼ਵਾਸ ਜ਼ਰੂਰੀ ਹੈ, ਉਦਾਹਰਣ ਵਜੋਂ, ਰੱਬ ਦੀ ਹੋਂਦ 'ਤੇ ਯਕੀਨ, ਜਾਂ ਗੁਰੂ ਦੀ ਸਹਾਇਤਾ ਦੀ ਲੋੜ ਉਪਰ ਭਰੋਸਾ। ਤਰਕ ਨਿਸਚਿਤ ਖੇਤਰਾਂ ਵਿਚ ਕਾਰਜ ਕਰਦੀ ਹੈ, ਜਿਵੇਂ ਕਿ, ਕੋਈ ਆਦਮੀ ਕਦੋਂ ਅਰਦਾਸ ਕਰੇ, ਅਤੇ ਉਸ ਨੂੰ ਕਿਹੜੇ ਕਿਹੜੇ ਕਾਰਜ ਕਰਨੇ ਚਾਹੀਦੇ ਹਨ ? ਧਰਮ ਬੁੱਧੀ ਨੂੰ ਅਮਲ ਵਿਚ ਲਿਆਉਣ ਉਪਰ ਕੋਈ ਪਾਬੰਦੀ ਨਹੀਂ ਲਾਉਂਦਾ, ਭਾਵੇਂ ਇਹ ਸੀਮਤ ਬੰਦਸ਼ਾਂ ਲਾਉਣ ਦਾ ਸਾਧਨ ਜ਼ਰੂਰ ਬਣਦਾ ਹੈ।

ਗੁਰੂ ਨਾਨਕ ਦੇਵ ਜੀ ਨੇ ਆਪਣੇ ਸਮੇਂ ਦੇ ਭਰਮਾਂ ਤੇ ਵਹਿਮਾਂ ਉਪਰ ਆਧਾਰਿਤ ਰੀਤਾਂ ਤੇ ਰਸਮਾਂ ਨੂੰ ਵੰਗਾਰਿਆ। ਉਨ੍ਹਾਂ ਨੇ ਪਿਤਰਾਂ ਨੂੰ ਅੰਨ ਪਾਣੀ ਅਰਪਨ ਕਰਨ, ਬੱਚੇ ਦੇ ਜਨਮ ਸਮੇਂ ਸੂਤਕ ਦੇ ਵਹਿਮ ਜਾਂ ਫਿਰ ਗੋਬਰ ਨਾਲ ਪੋਚਾ ਫੇਰ ਕੇ ਪਵਿੱਤਰ ਕੀਤੀ ਨੀਯਤ ਥਾਂ ਵਿਚ ਹੀ ਭੋਜਨ ਪਕਾਏ ਜਾਣ ਦੇ ਵਿਚਾਰਾਂ 'ਤੇ ਇਤਰਾਜ਼ ਕੀਤਾ। ਗੁਰੂ ਜੀ ਨੇ ਇਹੋ ਜਿਹੇ ਵਿਚਾਰਾਂ ਦੀ ਅਸਲੀਅਤ ਨੂੰ ਦਲੀਲ ਦੀ ਕਸੌਟੀ 'ਤੇ ਪਰਖ ਕੇ ਇਨ੍ਹਾਂ ਨੂੰ ਸਾਬਤ ਕੀਤਾ। ਗੁਰੂ ਜੀ ਨੇ ਲੋਕਾਂ ਨੂੰ ਅਜਿਹੇ ਮਸਲਿਆਂ ਲਈ ਤਰਕ ਤੇ ਦਲੀਲ ਤੋਂ ਕੰਮ ਲੈਣ ਦੀ ਪ੍ਰੇਰਨਾ ਦਿੱਤੀ।

ਪਰ ਆਤਮਕ-ਪਹੁੰਚ ਦਲੀਲ ਦੀ ਸਮਝ ਜਾਂ ਗਿਆਨ-ਖੇਤਰ ਤੋਂ ਪਰੇ ਹੈ। ਦੂਜੇ ਪਾਸੇ ਸੰਸਾਰ ਦੇ ਮਹਾਨ ਵਿਗਿਆਨੀਆਂ ਨੇ, ਧਰਮ ਵਲੋਂ ਪਰਗਟ ਕੀਤੀਆਂ ਉੱਤਮ ਸੱਚਾਈਆਂ ਨੂੰ ਸਵੀਕਾਰ ਕੀਤਾ ਹੈ। ਮਨੁੱਖ ਇਕ ਅਪੂਰਣ ਜੀਵ ਹੈ। ਉਸ ਦੀਆਂ ਸਰੀਰਕ ਤੇ ਮਾਨਸਿਕ ਸ਼ਕਤੀਆਂ ਸੀਮਿਤ ਹਨ। ਕਿਸੇ

ਦੀ ਸਹਾਇਤਾ ਤੋਂ ਬਿਨਾਂ ਉਹ ਪਰਮ ਸੱਚ ਨੂੰ ਅਨੁਭਵ ਕਰਨ ਤੋਂ ਅਸਮਰਥ ਹੈ। ਉਸ ਨੂੰ ਅਜਿਹੇ ਧਾਰਮਕ ਆਗੂ ਜਾਂ ਗੁਰੂ ਦੀ ਸਹਾਇਤਾ ਦੀ ਲੋੜ ਹੈ ਜਿਸ ਦਾ ਗਿਆਨ ਤੇ ਸੂਝ ਉਸ ਨੂੰ ਆਤਮਕ ਮੰਡਲ ਦੀ ਸੋਝੀ ਕਰਾ ਸਕੇ।

ਵਿਗਿਆਨ ਨਿੱਤ ਨਵੀਆਂ ਲੱਭਤਾਂ ਤੇ ਕਾਢਾਂ ਪੇਸ਼ ਕਰਦਾ ਹੈ ਜੋ ਕਿ ਕਈ ਵਾਰੀ ਪਹਿਲੇ ਵਿਗਿਆਨੀਆਂ ਦੇ ਸਿਧਾਂਤਾਂ ਦਾ ਖੰਡਨ ਕਰ ਦੇਂਦੀਆਂ ਹਨ। ਕੀ ਅੱਜ ਤੋਂ ਦਸ ਸਾਲ ਪਹਿਲਾਂ ਮਨੁੱਖ ਪੁਲਾੜ-ਯਾਤਰਾ ਜਾਂ ਚੰਨ ਉਪਰ ਪੈਰ ਰੱਖਣ ਨੂੰ ਸੰਭਵ ਸਮਝ ਸਕਦਾ ਸੀ ? ਕੋਈ ਗੱਲ ਜੋ ਕਿਸੇ ਸਮੇਂ ਕਰਾਮਾਤ ਸਮਝੀ ਜਾਂਦੀ ਹੋਵੇ, ਉਹ ਬਾਅਦ ਵਿਚ ਅਸਲੀਅਤ ਬਣ ਸਕਦੀ ਹੈ।

ਕਰਮ-ਫ਼ਿਲਾਸਫ਼ੀ ਦਲੀਲ ਅਥਵਾ ਤਰਕ ਉੱਤੇ ਹੀ ਨਿਰਧਾਰਿਤ ਹੈ— ਇਹ ਹੈ ਕਰਮਾਂ ਦੇ ਫਲ ਦਾ ਨਿਆਇ। ਇਸ ਦਾ ਭਾਵ ਇਹ ਹੈ ਕਿ ਮਨੁੱਖ ਚੰਗੇ ਤੇ ਆਸ-ਭਰਪੂਰ ਭਵਿੱਖ ਦੀ ਪ੍ਰਾਪਤੀ ਲਈ ਚੰਗੇ ਕਰਮ ਕਰੇ। ਮਾੜੇ ਕਰਮਾਂ ਵਿਚੋਂ ਕਿਸੇ ਚੰਗਿਆਈ ਦੀ ਆਸ ਕੋਈ ਕਿਵੇਂ ਰੱਖ ਸਕਦਾ ਹੈ ?

ਜਦੋਂ ਵਿਸ਼ਵਾਸ (ਅੰਧ-ਵਿਸ਼ਵਾਸ) ਸਹਾਈ ਨਾ ਹੁੰਦਾ ਦਿਸੇ ਤਾਂ ਸ਼ਾਇਦ ਦਲੀਲ ਜਾਂ ਤਰਕ ਦਾ ਆਸਰਾ ਲੈਣਾ ਹੀ ਸਭ ਤੋਂ ਚੰਗਾ ਸਾਧਨ ਹੋਏਗਾ। ਪਰ ਜਿਥੇ ਤਰਕ ਦੀ ਪਰਤੱਖ ਤੌਰ 'ਤੇ ਵਰਤੋਂ ਨਾ ਹੋ ਸਕਦੀ ਹੋਵੇ, ਸਾਨੂੰ ਵਿਸ਼ਵਾਸ ਦਾ ਹੀ ਆਸਰਾ ਲੈਣਾ ਚਾਹੀਦਾ ਹੈ। ਅਧਿਆਤਮਕ ਮਾਮਲਿਆਂ ਵਿਚ ਇਹ ਗੱਲ ਖ਼ਾਸ ਕਰਕੇ ਲਾਗੂ ਹੁੰਦੀ ਹੈ।

•

# 16

## ਸਿਖ ਧਰਮ ਵਿਚ ਸਦਾਚਾਰ ਦੀ ਕੀ ਥਾਂ ਹੈ ?

ਕਈ ਵਾਰ ਇਹ ਦਲੀਲ ਪੇਸ਼ ਕੀਤੀ ਜਾਂਦੀ ਹੈ ਕਿ ਧਰਮ ਵਿਚ ਵਿਸ਼ਵਾਸ ਰੱਖੇ ਬਗ਼ੈਰ ਵੀ ਮਨੁੱਖ ਸਦਾਚਾਰੀ ਹੋ ਸਕਦਾ ਹੈ। ਸੰਸਾਰ ਦੇ ਕਈ ਭਾਗਾਂ ਵਿਚ, ਅਤੇ ਆਮ ਤੌਰ 'ਤੇ ਕਮਿਊਨਿਸਟ ਦੇਸ਼ਾਂ ਵਿਚ, ਅਜਿਹੇ ਕਈ ਲੋਕ ਹਨ ਜੋ ਰੱਬ ਨੂੰ ਭਾਵੇਂ ਨਹੀਂ ਮੰਨਦੇ ਪਰ ਫਿਰ ਵੀ ਉਹ ਚੰਗੇ ਸ਼ਹਿਰੀ ਹਨ ਤੇ ਸਮਾਜ ਦੇ ਪਿਆਰੇ ਤੇ ਉਪਕਾਰੀ ਪੁਰਸ਼ ਹਨ।

ਫਿਰ ਵੀ, ਆਮ ਤੌਰ 'ਤੇ ਇਹ ਮੰਨਿਆ ਜਾਂਦਾ ਹੈ ਕਿ 'ਧਰਮ' ਸਦਾਚਾਰ ਦਾ ਵੱਡਾ ਸਾਥੀ ਹੈ। ਮਨੁੱਖ ਲੋਭ ਤੇ ਲਾਲਚ ਦੇ ਅਧੀਨ ਵਿਚਰਦਾ ਹੈ। ਭਾਵੇਂ ਉਸ ਵਿਚ ਜਨਮ ਤੋਂ ਹੀ ਕੁਝ ਚੰਗੀਆਂ ਸੰਭਾਵਨਾਵਾਂ ਹੁੰਦੀਆਂ ਹਨ, ਪਰ ਬੁਰਾਈ ਵੱਲ ਖਿੱਚ ਕੁਝ ਐਸੀ ਪ੍ਰਬਲ ਹੁੰਦੀ ਹੈ ਕਿ ਸਦਾਚਾਰਕ ਪਿਛੋਕੜ ਤੇ ਧਾਰਮਕ ਨਿਸਚੇ ਤੋਂ ਬਿਨਾਂ ਉਹ ਸਹਿਜੇ ਹੀ ਇਸ ਦਾ ਸ਼ਿਕਾਰ ਹੋ ਸਕਦਾ ਹੈ। ਅਜਿਹੀ ਔਕੜ ਦੇ ਸਮੇਂ ਜਦੋਂ ਕਿ ਉਹ ਬੁਰਾਈ ਵਿਚ ਫਸ ਸਕਦਾ ਹੈ, ਗੁਰੂ ਜਾਂ ਸੱਚਾ ਆਤਮਕ ਆਗੂ ਹੀ ਉਸ ਦੀ ਅਗਵਾਈ ਕਰੇਗਾ ਤੇ ਬੁਰਾਈ ਦਾ ਟਾਕਰਾ ਕਰਨ ਦੀ ਹਿੰਮਤ ਦਏਗਾ।

ਆਚਾਰ-ਨੀਤੀ ਤੇ ਸਦਾਚਾਰ ਸਿਖ ਧਰਮ ਦੇ ਮੂਲ ਅਧਾਰ ਹਨ। ਸੱਚੇ ਆਚਾਰ ਤੇ ਸਮਾਜਕ ਸਦਾਚਾਰ ਤੋਂ ਬਗ਼ੈਰ ਆਤਮਕ ਉੱਨਤੀ ਪ੍ਰਾਪਤ ਕਰਨੀ ਮੁਸ਼ਕਲ ਹੈ। ਗੁਰੂ ਨਾਨਕ ਦੇਵ ਜੀ ਨੇ ਇਸ ਗੱਲ ਨੂੰ ਦ੍ਰਿੜ੍ਹ ਕਰਾਂਦਿਆਂ ਫ਼ੁਰਮਾਇਆ ਹੈ :

**ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥** *(ਸਿਰੀਰਾਗੁ ਮ: ੧, ਪੰਨਾ 62)*

ਸਿਖ ਤਾਂ ਸ਼ਖ਼ਸੀ ਆਚਾਰ-ਨੀਤੀ ਉੱਤੇ ਤੁਰਦਾ ਹੈ ਜਿਵੇਂ ਕਿ ਸੱਚ ਕਹਿਣਾ, ਮਿੱਠਾ ਬੋਲਣਾ, ਹੱਕ ਤੇ ਨਿਆਂ ਦੀ ਗੱਲ ਕਰਨੀ, ਸੇਵਾ ਲਈ ਤਤਪਰ ਰਹਿਣਾ, ਨਿਮਰਤਾ ਵਿਚ ਵਿਚਰਨਾ ਤੇ ਸਹਿਨਸ਼ੀਲਤਾ ਦਾ ਧਾਰਨੀ ਹੋਣਾ। ਸਦਾਚਾਰ

ਆਪਣੇ ਆਪ ਵਿਚ ਮਨੋਰਥ ਨਹੀਂ ਹੈ, ਸਗੋਂ ਇਹ ਤਾਂ ਆਤਮਕ ਜੀਵਨ ਦੇ ਵਿਕਾਸ ਵਿਚ ਸਹਾਈ ਹੈ। ਕੋਈ ਵੀ ਮਾੜਾ ਕੰਮ ਰੱਬੀ ਰਾਹ ਵਿਚ ਸੱਚਮੁੱਚ ਹੀ ਰੁਕਾਵਟ ਹੈ।

ਆਚਰਣ-ਹੀਨ ਹੋਣ ਤੋਂ ਤਾਂ ਹਰ ਕੋਈ ਸ਼ਰਮ ਕਰਦਾ ਹੈ। ਜੇ ਕੋਈ ਗੁਨਾਹ ਕਰੇ ਵੀ ਤਾਂ ਉਹ ਲੁਕ ਛਿਪ ਕੇ ਕਰਦਾ ਹੈ। ਸਿਖ ਧਰਮ ਦਾ ਸਦਾਚਾਰ "ਏਕੁ ਪਿਤਾ ਏਕਸ ਕੇ ਹਮ ਬਾਰਿਕ" ਅਤੇ ਮਨੁੱਖੀ ਭਰਾਤਰੀ-ਭਾਵ 'ਤੇ ਨਿਰਭਰ ਹੈ। ਪ੍ਰਭੂ ਦੀ ਸੇਵਾ ਦਾ ਭਾਵ ਹੈ ਉਸ ਦੀ ਬਣਾਈ ਹੋਈ ਖ਼ਲਕਤ ਦੀ ਸੇਵਾ। ਪ੍ਰੇਮ ਦੀ ਭਾਵਨਾ ਤੇ ਦਾਨ ਪੁੰਨ ਕਰਨਾ—ਇਥੋਂ ਤਕ ਕਿ ਆਪਾ ਵਾਰਨਾ ਵੀ—ਸੱਚ ਪੁੱਛੋ ਤਾਂ ਸਹੀ ਅਰਥਾਂ ਵਿਚ ਧਾਰਮਕ ਕਰਮ ਨਹੀਂ। ਇਹ ਕਰਮ ਨਿਰਸੰਦੇਹ ਆਪਾ-ਭਾਵ ਮਿਟਾਣ ਤੇ ਹਉਮੈ ਨੂੰ ਦੂਰ ਕਰਨ ਵਿਚ ਸਹਾਈ ਹੁੰਦੇ ਹਨ। ਇਹਨਾਂ ਤੋਂ ਸਾਡਾ, ਮਨੁੱਖਤਾ ਨਾਲ ਪ੍ਰੇਮ ਤੇ ਰੱਬ ਨਾਲ ਪਿਆਰ ਜ਼ਾਹਰ ਹੁੰਦਾ ਹੈ।

ਸਿੱਖ ਧਰਮ ਦਾ ਵਿਸ਼ਵਾਸ ਹੈ ਕਿ "ਇਹੁ ਜਗੁ ਸਚੈ ਕੀ ਹੈ ਕੋਠੜੀ," ਕਿਉਂਕਿ "ਸਚੇ ਕਾ ਵਿਚਿ ਵਾਸੁ"। ਮੂਲ ਰੂਪ ਵਿਚ ਇਹ ਸੰਸਾਰ ਸੱਚੇ ਅਸੂਲਾਂ ਤੇ ਸੱਚੇ ਆਚਰਣ 'ਤੇ ਕਾਇਮ ਹੈ। ਭਾਵੇਂ ਕੁਝ ਕੁਕਰਮੀ ਜ਼ਾਹਿਰਾ ਤੌਰ 'ਤੇ ਵਧਦੇ ਫੁਲਦੇ ਦਿੱਸਦੇ ਹਨ, ਪਰ ਹਰ ਭੈੜੇ ਕਰਮ ਦੀ ਕਦੇ ਨਾ ਕਦੇ ਸਜ਼ਾ ਜ਼ਰੂਰ ਮਿਲੇਗੀ। ਪ੍ਰਭੂ ਇਕ ਵੱਡਾ ਨਿਆਂਕਾਰੀ ਹੈ ਅਤੇ ਉਹ ਸਭ ਜੀਵਾਂ ਨਾਲ ਉਨ੍ਹਾਂ ਦੇ ਕਰਮਾਂ ਅਨੁਸਾਰ ਵਰਤਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਕਥਨ ਹੈ:

**ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥** *(ਜਪੁਜੀ ਸਾਹਿਬ)*

ਪਰ ਕਿਸੇ ਵੀ ਚੰਗੇ ਮੁਨਸਫ਼ ਵਾਂਗ ਪ੍ਰਭੂ ਉਦਾਰਚਿਤ ਵੀ ਹੈ, ਅਤੇ ਉਹ ਨਿਆਂ ਦੇ ਨਾਲ ਹੀ ਦਇਆ ਵੀ ਕਰਦਾ ਹੈ।

•

# 17

## ਸਿਖ ਧਰਮ ਵਿਚ ਤਲਵਾਰ ਦਾ ਕੀ ਅਸਥਾਨ ਹੈ ?

ਕੋਈ ਧਰਮ ਵੀ ਜੀਵਤ ਨਹੀਂ ਰਹਿ ਸਕਦਾ, ਜਦ ਤਕ ਕਿ ਉਹ ਆਪਣੀ ਰੱਖਿਆ ਆਪ ਨਾ ਕਰ ਸਕਦਾ ਹੋਵੇ। ਸਿਖ ਧਰਮ ਦਾ ਜਨਮ ਵੈਰ- ਵਿਰੋਧ ਦੇ ਵਾਤਾਵਰਣ ਵਿਚ ਹੋਇਆ ਅਤੇ ਸਿੱਖਾਂ ਨੂੰ ਅਨੇਕਾਂ ਤਸੀਹੇ ਸਹਿਣੇ ਪਏ। ਨਿੱਤ ਦੇ ਜੀਵਨ ਦੀ ਜਾਚ ਸਿਖਾਉਣ ਦੇ ਨਾਲ ਨਾਲ ਗੁਰੂ ਸਾਹਿਬਾਨ ਨੇ ਸਿੱਖਾਂ ਨੂੰ ਆਪਣੇ ਧਰਮ ਵਿਚ ਪਰਪੱਕ ਰਹਿਣ ਲਈ ਸ਼ਕਤੀ ਵੀ ਦਿੱਤੀ। ਤਾਹਿਓਂ ਤਾਂ ਗੁਰੂ ਹਰਿਗੋਬਿੰਦ ਸਾਹਿਬ ਨੇ ਦੋ ਤਲਵਾਰਾਂ ਧਾਰਨ ਕੀਤੀਆਂ : ਇਕ ਪੀਰੀ ਦੀ ਤੇ ਦੂਜੀ ਮੀਰੀ ਦੀ। ਇਕ ਸੀ ਆਤਮਕ ਅਗਵਾਈ ਲਈ ਤੇ ਦੂਜੀ ਸੀ ਸੰਸਾਰਕ ਸ਼ਕਤੀ ਦੀ ਖ਼ਾਤਰ। ਮੁਗ਼ਲ ਹਕੂਮਤ ਨੂੰ ਵੰਗਾਰਨ ਵਾਲੇ ਆਪ ਪਹਿਲੇ ਗੁਰੂ ਸਨ। ਆਪ ਨੇ ਜ਼ਾਲਮ ਤੇ ਭ੍ਰਸ਼ਟ ਰਾਜ ਦੇ ਵਿਰੁੱਧ ਯੁਧ ਕੀਤਾ। ਆਪ ਦੇ ਨੇਮ-ਬੱਧ ਤੇ ਤਿਆਰ-ਬਰ-ਤਿਆਰ ਸਿਪਾਹੀਆਂ ਨੇ ਮੁਗ਼ਲੀ ਫ਼ੌਜਾਂ ਨੂੰ ਤਿੰਨ ਲੜਾਈਆਂ ਵਿਚ ਹਰਾਇਆ। ਗੁਰੂ ਹਰਿਗੋਬਿੰਦ ਸਾਹਿਬ ਨੇ ਸੁਰੱਖਿਆ ਤੇ ਇਨਸਾਫ਼ ਲਈ ਹੀ ਸ਼ਸਤਰਾਂ ਦੀ ਰੀਤ ਨੂੰ ਪਰਚਲਤ ਕੀਤਾ।

ਅਜਿਹੇ ਹਾਲਾਤ ਵਿਚ ਹੀ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਮਗਰੋਂ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਬਾਦਸ਼ਾਹ ਦੇ ਵਿਰੁੱਧ ਤਲਵਾਰ ਚੁੱਕੀ। ਉਨ੍ਹਾਂ ਨੇ ਸੁਰੱਖਿਅਤ ਰਹਿਣ ਲਈ ਸ਼ਕਤੀ ਦੀ ਵਰਤੋਂ ਨੂੰ ਜਾਇਜ਼ ਸਿੱਧ ਕੀਤਾ। ਆਪ ਨੇ ਜ਼ਫ਼ਰਨਾਮੇ ਵਿਚ ਫ਼ੁਰਮਾਇਆ ਹੈ :

**ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ ॥**
**ਹਲਾਲ ਅਸਤ ਬੁਰਦਨ ਬ-ਸ਼ਮਸ਼ੀਰ ਦਸਤ ॥**

ਜਦੋਂ ਭਲਿਆਈ ਤੇ ਕੁਰਬਾਨੀ ਦੁਆਰਾ ਵੀ ਉਦੇਸ਼ ਦੀ ਪੂਰਤੀ ਨਾ ਹੋਵੇ ਤਾਂ ਲੋਹੇ ਨਾਲ ਲੋਹਾ ਲੈਣਾ ਹੀ ਪੈਂਦਾ ਹੈ। ਨਿਰਸੰਦੇਹ ਕੁਝ ਕੁ ਹਾਲਾਤ ਵਿਚ ਅਹਿੰਸਾ 'ਤੇ ਅਮਲ ਨਹੀਂ ਕੀਤਾ ਜਾ ਸਕਦਾ।

ਅੱਜ ਦੇ ਪਰਮਾਣੂ ਯੁਗ ਵਿਚ ਤਲਵਾਰ ਜਾਂ ਕਿਰਪਾਨ ਦੇ ਧਾਰਨ ਕਰਨ ਨੂੰ ਸ਼ਾਇਦ ਸ਼ੰਕੇ ਦੀ ਦ੍ਰਿਸ਼ਟੀ ਨਾਲ ਤੱਕਿਆ ਜਾਵੇ। ਬੀਤੇ ਸਮੇਂ ਵਾਂਗ ਹੀ ਅੱਜ ਵੀ ਸੰਸਾਰ ਵਿਚ ਇਹ ਸ਼ਕਤੀ ਦਾ ਚਿੰਨ੍ਹ ਜਾਣਿਆ ਜਾਂਦਾ ਹੈ। ਸੰਸਾਰ ਦੀਆਂ ਲਗਪਗ ਸਾਰੀਆਂ ਫ਼ੌਜਾਂ ਰਸਮੀ ਮੌਕਿਆਂ 'ਤੇ ਤਲਵਾਰ ਪਹਿਨਦੀਆਂ ਹਨ। ਇਸ ਨੂੰ ਧਾਰਨ ਕਰਨ ਨਾਲ ਮਨੁੱਖ ਦਾ ਆਪਣੇ ਆਪ 'ਤੇ ਵਿਸ਼ਵਾਸ ਦ੍ਰਿੜ੍ਹ ਹੁੰਦਾ ਹੈ ਅਤੇ ਸ੍ਵੈ-ਭਰੋਸਾ ਵਧ ਜਾਂਦਾ ਹੈ। ਮਹਾਤਮਾ ਗਾਂਧੀ ਜੀ ਨੇ ਵੀ ਕਿਸੇ ਉੱਚ ਮੰਤਵ ਲਈ ਹਿੰਸਾ ਦੀ ਵਰਤੋਂ ਨੂੰ ਜਾਇਜ਼ ਕਿਹਾ ਹੈ। ਸਿਖ ਦੀ ਤਲਵਾਰ ਸਵੈਮਾਨ, ਚੜ੍ਹਦੀ ਕਲਾ ਤੇ ਸੁਤੰਤਰਤਾ ਦਾ ਚਿੰਨ੍ਹ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਨੂੰ ਸੰਤ ਪੁਰਸ਼ਾਂ ਅਤੇ ਲਿਤਾੜੇ ਹੋਇਆਂ ਦੀ ਰੱਖਿਅਕ ਦੇ ਤੌਰ 'ਤੇ ਸਨਮਾਨਿਆ। ਆਪ ਨੇ ਫ਼ੁਰਮਾਇਆ :

**ਸੁਖ ਸੰਤਾ ਕਰਣੰ, ਦੁਰਮਤਿ ਦਰਣੰ, ਕਿਲਬਿਖ ਹਰਣੰ, ਅਸਿ ਸਰਣੰ ॥੨॥**

*(ਬਚਿੱਤ੍ਰ ਨਾਟਕ, ਅਧਿਆਇ ੧)*

ਕਿਰਪਾਨ ਖ਼ਾਲਸੇ ਦੇ ਜ਼ਰੂਰੀ ਚਿੰਨ੍ਹਾਂ ਵਿਚੋਂ ਇਕ ਹੈ। ਕਮਜ਼ੋਰਾਂ ਦੀ ਰੱਖਿਆ ਲਈ ਤੇ ਸੱਚੇ ਉਦੇਸ਼ ਖ਼ਾਤਰ ਕੁਰਬਾਨੀ ਕਰਨ ਵਾਸਤੇ ਆਪਣੇ ਨਿਆਰੇ ਸਰੂਪ ਵਿਚ ਖ਼ਾਲਸਾ ਹਰ ਸਮੇਂ ਤਿਆਰ-ਬਰ-ਤਿਆਰ ਰਹਿੰਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਮਲੀ ਰੂਪ ਵਿਚ ਪਰਤੱਖ ਤੌਰ 'ਤੇ ਵਿਖਾ ਦਿੱਤਾ ਕਿ ਤਲਵਾਰ ਤੇ ਅਧਿਆਤਮਕਤਾ ਇਕੱਠੇ ਰਹਿ ਸਕਦੇ ਹਨ, ਭਗਤੀ ਤੇ ਸ਼ਕਤੀ ਨਾਲ ਨਾਲ ਤੁਰ ਸਕਦੀਆਂ ਹਨ। ਨੇਕੀ ਨੂੰ ਕਾਇਮ ਰੱਖਣ ਤੇ ਪ੍ਰਭਾਵਸ਼ਾਲੀ ਬਣਾਉਣ ਦੇ ਸਾਧਨਾਂ ਤੋਂ ਬਗ਼ੈਰ, ਨੇਕੀ ਕਾਇਮ ਨਹੀਂ ਰਹਿ ਸਕਦੀ। ਇਸ ਲਈ, ਇਹ ਕਹਿਣਾ ਠੀਕ ਹੈ ਕਿ ਸਿਖ-ਇਤਿਹਾਸ ਤੇ ਸਿਖ-ਫ਼ਲਸਫ਼ੇ ਵਿਚ ਕਿਰਪਾਨ ਅਥਵਾ ਤਲਵਾਰ ਦਾ ਇਕ ਬੜਾ ਮਹੱਤਵਪੂਰਨ ਅਸਥਾਨ ਹੈ।

•

# 18

## ਕੀ ਬੱਚਿਆਂ ਨੂੰ ਆਪਣੇ ਧਰਮ ਦੀ ਸਿਖਿਆ ਦੇਣ ਦੀ ਲੋੜ ਹੈ ?

ਕੁਝ ਲੋਕ, ਕੇਵਲ ਮਨੋਵਿਗਿਆਨਕ ਕਾਰਨਾਂ ਕਰਕੇ, ਆਪਣੇ ਬੱਚਿਆਂ ਨੂੰ ਕਿਸੇ ਵੀ ਧਰਮ ਬਾਰੇ ਜਾਣਕਾਰੀ ਨਹੀਂ ਦੇਣਾ ਚਾਹੁੰਦੇ। ਉਨ੍ਹਾਂ ਦਾ ਖ਼ਿਆਲ ਹੁੰਦਾ ਹੈ ਕਿ ਪਹਿਲਾਂ ਬੱਚਾ ਵੱਡਾ ਹੋਵੇ, ਫਿਰ ਆਪਣੇ ਵਿਚਾਰ ਬਣਾਵੇ ਤੇ ਆਪਣਾ ਧਰਮ ਚੁਣ ਲਵੇ। ਉਹ ਨਾ ਤਾਂ ਆਪਣੇ ਬੱਚਿਆਂ ਨੂੰ ਧਾਰਮਕ ਵਿਦਿਆ ਦੇਂਦੇ ਹਨ ਅਤੇ ਨਾ ਹੀ ਸਦਾਚਾਰਕ ਸਿਖਿਆ। ਇਹ ਨਜ਼ਰੀਆ ਠੀਕ ਨਹੀਂ। ਇਸ ਤਰ੍ਹਾਂ ਬੱਚੇ ਆਪਣੀ ਮੁੱਢਲੀ ਅਵਸਥਾ ਵਿਚ ਹੀ ਜ਼ਰੂਰੀ ਅਗਵਾਈ ਤੋਂ ਵਾਂਜੇ ਰਹਿ ਜਾਂਦੇ ਹਨ। ਇਸ ਅਗਵਾਈ ਤੋਂ ਬਿਨਾਂ ਅਜਿਹੇ ਬੱਚੇ, ਜੰਗਲੀ ਬੂਟਿਆਂ ਵਾਂਗ ਆਪ-ਹੁਦਰੇ ਜਿਹੇ ਅਤੇ ਬਿਨਾਂ ਕਿਸੇ ਸੰਜਮ ਜਾਂ ਜ਼ਬਤ ਦੇ ਹੀ ਪੁੰਗਰਦੇ ਤੇ ਵੱਡੇ ਹੁੰਦੇ ਰਹਿੰਦੇ ਹਨ। ਬੱਚਿਆਂ ਦਾ ਸੁਭਾਵ ਹੈ ਕਿ ਉਹ ਹਰ ਗੱਲ ਬਾਰੇ ਸੁਆਲ ਪੁੱਛਦੇ ਰਹਿੰਦੇ ਹਨ ਅਤੇ ਜੇ ਉਨ੍ਹਾਂ ਦੀ ਤਸੱਲੀ ਨਾ ਹੋਵੇ ਜਾਂ ਉਨ੍ਹਾਂ ਨੂੰ ਅਸਪੱਸ਼ਟ ਜਿਹੇ ਉੱਤਰ ਮਿਲਣ ਤਾਂ ਉਹ ਇਉਂ ਅਨੁਭਵ ਕਰਦੇ ਹਨ ਜਿਵੇਂ ਕਿ ਕਿਸੇ ਚੀਜ਼ ਦੀ ਥੁੜ ਹੈ। ਇੰਜ ਉਹ ਆਤਮਕ ਨਿਰਾਸਤਾ ਵਿਚ ਪੁੰਗਰਦੇ ਹਨ। ਇਹ ਖ਼ਿਆਲ ਸਿਰੇ ਨਹੀਂ ਚੜ੍ਹਦਾ ਕਿ ਬੱਚੇ ਵੱਡੇ ਹੋ ਕੇ ਆਪ ਹੀ ਢੁਕਵੇਂ ਸਦਾਚਾਰਕ ਨਿਯਮ ਬਣਾ ਲੈਣਗੇ ਜਾਂ ਆਤਮਕ ਆਗੂ ਚੁਣ ਲੈਣਗੇ। ਨਾ ਹੀ ਉਨ੍ਹਾਂ ਨੂੰ ਕੋਈ ਸਮਾਂ ਮਿਲੇਗਾ ਤੇ ਨਾ ਹੀ ਕੋਈ ਅਜਿਹਾ ਮੌਕਾ ਕਿ ਉਹ ਆਪਣੇ ਬਾਰੇ ਕੁਝ ਸੋਚ ਸਕਣ ਜਾਂ ਕੁਝ ਭਾਲ ਕਰ ਸਕਣ।

ਇਸ ਵਿਚ ਕੋਈ ਸ਼ਕ ਨਹੀਂ ਕਿ ਜੀਵਨ ਦੇ ਵੱਖ ਵੱਖ ਪੱਖਾਂ 'ਤੇ, ਸਣੇ ਧਰਮ ਦੇ, ਜੋ ਕੁਝ ਵੀ ਮਾਪੇ ਜਾਣਦੇ ਸਮਝਦੇ ਹਨ, ਮਾਪਿਆਂ ਕੋਲੋਂ ਬੱਚਿਆਂ ਦਾ ਉਹ ਕੁਝ, ਵੱਧ ਤੋਂ ਵੱਧ ਜਾਣਨ ਸਮਝਣ ਦਾ ਹੱਕ ਹੁੰਦਾ ਹੈ। ਜੇ ਮਾਪੇ ਸਿਖ ਹਨ ਤਾਂ ਉਨ੍ਹਾਂ ਨੂੰ ਚਾਹੀਦਾ ਹੈ ਕਿ ਉਹ ਆਪਣੇ ਬੱਚਿਆਂ ਨੂੰ ਸਿਖ ਧਰਮ ਦੀਆਂ ਸੱਚਾਈਆਂ ਤੇ ਗੁਰੂ ਸਾਹਿਬਾਨ ਦੇ ਉੱਚੇ ਸੁੱਚੇ ਆਦਰਸ਼ਾਂ ਤੋਂ ਜਾਣੂ ਕਰਾਉਣ।

ਭਾਈ ਦੇਸਾ ਸਿੰਘ ਜੀ ਦੇ ਲਿਖੇ ਰਹਿਤਨਾਮੇ ਅਨੁਸਾਰ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਿੱਖਾਂ ਨੂੰ ਇਹ ਹੁਕਮ ਕੀਤਾ ਹੈ ਕਿ ਉਹ ਆਪਣੇ ਬੱਚਿਆਂ ਨੂੰ ਸਿਖ ਸਜਾਉਣ ਤੇ ਉਨ੍ਹਾਂ ਨੂੰ ਅੰਮ੍ਰਿਤਧਾਰੀ ਬਣਾਉਣ। ਆਪਣੇ ਬੱਚਿਆਂ ਨੂੰ ਧਾਰਮਕ ਸਿੱਖਿਆ ਤੋਂ ਵਾਂਜਿਆਂ ਰੱਖਣਾ ਤਾਂ ਉਨ੍ਹਾਂ ਉਪਦੇਸ਼ਾਂ ਤੋਂ ਵਾਂਜਿਆਂ ਰੱਖਣਾ ਹੈ ਜੋ ਕਿ ਗੁਰੂ ਸਾਹਿਬਾਨ ਨੇ ਸਾਨੂੰ ਸੁਚੱਜਾ ਜੀਵਨ ਜੀਉਣ ਲਈ ਦਿੱਤੇ। ਇਸ ਦਾ ਇਹ ਵੀ ਭਾਵ ਹੋਏਗਾ ਕਿ ਬੱਚੇ ਦੇ ਮਨ ਵਿਚ ਜੋ ਖਲਾ ਹੈ, ਉਹ ਅਣ-ਭਰਿਆ ਹੀ ਰਹਿ ਜਾਏਗਾ ਅਤੇ ਉਹ ਡਾਵਾਂ-ਡੋਲ ਹਾਲਤ ਤੇ ਸਦਾਚਾਰਕ ਅਗਿਆਨਤਾ ਵਿਚ ਹੀ ਜੀਵਨ ਬਤੀਤ ਕਰਦਾ ਰਹੇਗਾ। ਉੱਕਾ ਹੀ ਕੁਝ ਨਾ ਦੱਸਣ ਨਾਲੋਂ ਇਹ ਚੰਗਾ ਹੈ ਕਿ ਬੱਚੇ ਨੂੰ ਕੁਝ ਨਾ ਕੁਝ ਸਦਾਚਾਰਕ ਵਿਚਾਰ ਦੱਸੇ ਜਾਣ।

ਆਓ, ਇਸ ਮਸਲੇ ਨੂੰ ਵਧੇਰੇ ਸਪਸ਼ਟ ਦ੍ਰਿਸ਼ਟੀ ਤੋਂ ਦੇਖੀਏ। ਬੱਚਿਆਂ ਦੀ ਸਮਾਜ ਬਾਰੇ ਕੁਦਰਤੀ ਸੂਝ ਨੂੰ ਉਤਸ਼ਾਹਿਤ ਕਰਨਾ ਕਾਫ਼ੀ ਨਹੀਂ। ਅਜਿਹਾ ਕਰਨ ਨਾਲ ਉਨ੍ਹਾਂ ਨੂੰ ਥੋੜੀ ਬਹੁਤੀ ਇਸ ਗੱਲ ਦੀ ਹੀ ਸੋਝੀ ਦਿੱਤੀ ਜਾ ਸਕਦੀ ਹੈ ਕਿ ਉਹ ਸਮਾਜਕ ਬਿਰਤੀਆਂ ਨੂੰ ਸਵਾਰਥੀ ਬ੍ਰਿਤੀਆਂ ਨਾਲੋਂ ਚੰਗਾ ਸਮਝਣ। ਪਰ ਜੀਵਨ ਵਿਚ ਲੋਭ ਲਾਲਚ ਅਚਾਨਕ ਹੀ ਇਤਨੇ ਤੀਬਰ ਤੇ ਪ੍ਰਬਲ ਹੋ ਕੇ ਆਉਂਦੇ ਹਨ ਕਿ ਕੇਵਲ ਸਮਾਜਕ ਜ਼ਿੰਮੇਵਾਰੀ ਬਹੁਤੀ ਸਹਾਈ ਨਹੀਂ ਹੋ ਸਕਦੀ। ਬੁਰੇ ਵਿਚਾਰਾਂ ਤੇ ਕੁਸੰਗਤ ਦੇ ਭੈੜੇ ਪ੍ਰਭਾਵਾਂ ਦਾ ਟਾਕਰਾ ਕਰਨ ਲਈ ਇਕ ਮਜ਼ਬੂਤ ਸਦਾਚਾਰਕ ਬੁਨਿਆਦ ਦਾ ਹੋਣਾ ਜ਼ਰੂਰੀ ਹੈ।

ਸਿੱਟੇ ਦੀ ਗੱਲ ਇਹੋ ਹੈ ਅਸੀਂ ਬੱਚਿਆਂ ਨੂੰ ਇਹ ਸਮਝਾਈਏ ਕਿ ਜੇ ਉਹ ਗੁਰੂ ਸਾਹਿਬਾਂ ਦੇ ਦੱਸੇ ਹੋਏ ਸਦਾਚਾਰਕ ਨਿਯਮਾਂ ਦਾ ਪਾਲਣ ਕਰਨਗੇ ਤਾਂ ਉਹ ਗੁਰੂ ਸਾਹਿਬਾਂ ਦੀ ਖ਼ੁਸ਼ੀ, ਬਖ਼ਸ਼ਿਸ਼ ਤੇ ਸਹਾਇਤਾ ਪ੍ਰਾਪਤ ਕਰਨ ਦੇ ਭਾਗੀ ਬਣਨਗੇ।

•

# 19

## ਸਿਖ ਧਰਮ ਅਨੁਸਾਰ ਮਨੁੱਖੀ ਜੀਵਨ ਵਿਚ ਧਰਮ ਦੀ ਕੀ ਮਹਾਨਤਾ ਹੈ ?

ਕੁਝ ਲੋਕਾਂ ਦੇ ਵਿਚਾਰ ਅਨੁਸਾਰ ਮਨੁੱਖੀ ਜੀਵਨ ਦਾ ਉਦੇਸ਼ ਪੂਰਨਤਾ ਦੀ ਪ੍ਰਾਪਤੀ ਹੈ, ਅਤੇ ਕੁਝ ਹੋਰ ਕਹਿੰਦੇ ਹਨ ਕਿ ਜੀਵਨ ਦਾ ਮੰਤਵ ਅਨੰਦ ਦੀ ਪ੍ਰਾਪਤੀ ਹੈ। ਰੰਗ-ਰਲੀਆਂ ਮਾਣਨ ਤੇ ਵਕਤੀ ਖ਼ੁਸ਼ੀਆਂ ਨੂੰ 'ਅਨੰਦ' ਨਹੀਂ ਸਮਝ ਲੈਣਾ ਚਾਹੀਦਾ। ਧਰਮ ਸੱਚੇ ਅਨੰਦ ਦਾ ਸਾਧਨ ਹੈ; ਕਿਉਂਕਿ ਇਹ ਮਨੁੱਖੀ ਸ਼ਖ਼ਸੀਅਤ ਦੇ ਪੂਰਨ ਵਿਕਾਸ ਅਤੇ ਮਨ-ਤਰੰਗਾਂ, ਖ਼ਾਹਿਸ਼ਾਂ ਤੇ ਵਿਚਾਰਾਂ ਉਪਰ ਕਾਬੂ ਤੇ ਸੰਜਮ ਦੁਆਰਾ ਜੀਵਨ ਵਿਚ ਇਕਸੁਰਤਾ ਪੈਦਾ ਕਰਦਾ ਹੈ। ਪਰ ਮਨੁੱਖਾ ਹਸਤੀ ਨੂੰ ਸਮਝਣ ਲਈ ਕੋਈ ਬੇਲਚਕ ਨਿਯਮਾਵਲੀ ਨਿਧਾਰਤ ਨਹੀਂ ਕੀਤੀ ਜਾ ਸਕਦੀ, ਕਿਉਂਕਿ ਹਰੇਕ ਵਿਅਕਤੀ ਦੀਆਂ ਸਮੱਸਿਆਵਾਂ ਆਪੋ ਆਪਣੀਆਂ ਹਨ। ਧਰਮ ਵਿਚ ਲਚਕ ਜ਼ਰੂਰੀ ਹੈ, ਤਾਂ ਜੁ ਉਹ ਹਰੇਕ ਵਿਅਕਤੀ ਦੇ ਵਿਕਾਸ ਦੀਆਂ ਲੋੜਾਂ ਅਨੁਕੂਲ ਹੋ ਸਕੇ।

ਸਧਾਰਨ ਜੀਵਨ ਜੀਉਂਦਿਆਂ, ਆਪਣੇ ਅੰਦਰ ਪ੍ਰਭੂ ਦੀ ਪਛਾਣ ਕਰਨਾ ਧਰਮ ਹੈ। ਜੇ ਮਨੁੱਖੀ ਜਾਮੇ ਵਿਚ ਪ੍ਰਭੂ-ਭਗਤੀ, ਆਤਮਕ ਉੱਨਤੀ ਜਾਂ ਸੱਚ ਦੀ ਪਛਾਣ ਨਹੀਂ ਕੀਤੀ ਤਾਂ ਫਿਰ ਜੀਵਨ ਦਾ ਮੰਤਵ ਹੀ ਪੂਰਾ ਨਾ ਹੋਇਆ ਜਾਣੋ। ਸੱਚੇ ਧਰਮ ਦਾ ਮਨੋਰਥ ਹੈ ਸੱਚ ਦੀ ਖੋਜ ਅਤੇ ਪਰਮਾਰਥਕ ਮਾਮਲਿਆਂ ਵਿਚ ਸ਼ਖ਼ਸੀ ਨਜ਼ਰੀਏ ਵਿਚ ਉਦਾਰਤਾ ਤੇ ਲਚਕ। ਕਲਪਿਤ ਵਾਰਤਾਵਾਂ, ਵੱਖ ਵੱਖ ਰਹੁ-ਰੀਤਾਂ ਤੇ ਬੰਦਸ਼ਾਂ ਨੇ ਧਰਮ ਨੂੰ ਪੱਥਰ-ਵਤ ਕਰੜਾ ਬਣਾ ਦਿੱਤਾ ਹੈ ਤੇ ਇਸ ਵਿਚੋਂ ਸੱਚਾਈ ਤੇ ਅਸਲ ਮਨੋਰਥ ਦਾ ਅਭਾਵ ਕਰ ਦਿੱਤਾ ਹੈ।

ਗੁਰੂ ਨਾਨਕ ਦੇਵ ਜੀ ਨੇ ਅਨੁਭਵ ਕੀਤਾ ਕਿ ਆਤਮਕ ਵਿਕਾਸ ਨੂੰ ਬਾਹਰਲੇ ਵਿਖਾਵਿਆਂ ਤੇ ਰੂਪਾਂ ਦੇ ਭਾਰ ਹੇਠ ਹੀ ਦਬਾ ਨਹੀਂ ਦੇਣਾ ਚਾਹੀਦਾ। ਆਤਮਾ ਨੂੰ ਸਮਾਜਕ ਤੇ ਧਾਰਮਕ ਨੇਮਾਂ ਦੇ ਚੱਕਰ ਨਾਲ ਹੀ ਜਕੜੀ ਰੱਖਣਾ ਇਕ ਤਰ੍ਹਾਂ ਦੀ ਆਤਮਕ ਗ਼ੁਲਾਮੀ ਹੈ। ਜੀਵਨ ਦੀਆਂ ਲੋੜਾਂ ਤੇ ਸਮਾਜਕ

ਢਾਂਚੇ ਦੀਆਂ ਉਲਝਣਾਂ ਨਾਲ ਇਕ-ਸੁਰ ਹੋਣ ਲਈ ਆਤਮਾ ਦੀ ਸੁਤੰਤਰਤਾ ਬੜੀ ਜ਼ਰੂਰੀ ਹੈ। ਜੀਵ-ਆਤਮਾ ਤੇ ਪਰਮਾਤਮਾ ਵਿਚਕਾਰ ਸੁਮੇਲ ਦੀ ਪ੍ਰਾਪਤੀ ਲਈ ਨਿਰੰਤਰ ਇਕਸੁਰਤਾ ਜ਼ਰੂਰੀ ਹੈ। ਮਨੁੱਖੀ ਸੁਭਾਵ ਅਤਿਅੰਤ ਗੁੰਝਲਦਾਰ ਹੈ। ਇਸ ਨੂੰ ਕਿਸੇ ਕਰੜੇ ਜਾਂ ਕਠਿਨ ਮਾਰਗ ਨਾਲ ਜਕੜਨਾ ਘਾਤਕ ਹੋਵੇਗਾ।

ਗੁਰੂ ਨਾਨਕ ਦੇਵ ਜੀ ਨੇ ਪਰਚਲਤ ਵਹਿਮਾਂ, ਭਰਮਾਂ, ਪੂਜਾ ਦੀਆਂ ਨਿਸਚਿਤ ਰੀਤਾਂ ਤੇ ਚਿੰਨ੍ਹਾਂ ਦਾ ਤਿਆਗ ਕੀਤਾ। ਆਪ ਨੇ ਮੂਰਤੀ-ਪੂਜਾ, ਪਾਖੰਡ, ਜਾਤ-ਪਾਤ ਦੇ ਵਖੇਵੇਂ ਤੇ ਤੀਰਥ-ਯਾਤਰਾ ਦੀ ਵਿਅਰਥਤਾ ਨੂੰ ਲੋਕਾਂ ਸਾਹਮਣੇ ਲਿਆਂਦਾ। ਗੁਰੂ ਸਾਹਿਬਾਨ ਨੇ ਨਸ਼ਿਆਂ ਦੀ ਵਰਤੋਂ, ਤਮਾਕੂ ਪੀਣ, ਸਤੀ ਹੋਣ ਅਤੇ ਜੰਮਦੀਆਂ ਬੱਚੀਆਂ ਨੂੰ ਮਾਰ ਦੇਣ ਦੀਆਂ ਭੈੜੀਆਂ ਰਸਮਾਂ ਦਾ ਵਿਰੋਧ ਕੀਤਾ। ਨਾਲ ਹੀ ਉਨ੍ਹਾਂ ਨੇ ਰੋਜ਼ਾਨਾ ਜੀਵਨ ਵਿਚ ਨਿਆਂ, ਸੱਚਾਈ, ਈਮਾਨਦਾਰੀ, ਨਿਮਰਤਾ, ਨਿਰਭੈਤਾ ਤੇ ਸ਼ੁਕਰਾਨੇ ਆਦਿ ਜਿਹੇ ਸਦਾਚਾਰਕ ਗੁਣਾਂ ਨੂੰ ਅਪਣਾਉਣ ਦਾ ਪਰਚਾਰ ਕੀਤਾ। ਇਹੋ ਜਿਹੇ ਗੁਣ ਹੀ ਕਿਸੇ ਮਨੁੱਖ ਨੂੰ ਸੰਸਾਰ ਦਾ ਸੱਚਾ ਵਸਨੀਕ ਬਣਾਂਦੇ ਹਨ।

ਗੁਰੂ ਸਾਹਿਬਾਨ ਦੀਆਂ ਮਨੁੱਖ ਮਾਤਰ ਲਈ ਸਾਂਝੀਆਂ ਸਿਖਿਆਵਾਂ ਹਰੇਕ ਪ੍ਰਾਣੀ 'ਤੇ ਘਟਦੀਆਂ ਹਨ। ਗੁਰੂ ਅਮਰਦਾਸ ਜੀ ਦਾ ਫ਼ੁਰਮਾਨ ਹੈ:

**ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥**
**ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥**

*(ਬਿਲਾਵਲ ਕੀ ਵਾਰ, ਪੰਨਾ 853)*



# 20

## ਕੀ ਅਸੀਂ ਵਾਹਿਗੁਰੂ ਦੀ ਹੋਂਦ ਸਿੱਧ ਕਰ ਸਕਦੇ ਹਾਂ ?

ਵਾਹਿਗੁਰੂ ਦੀ ਹੋਂਦ ਕਿਸੇ ਵਿਗਿਆਨਕ ਢੰਗ ਨਾਲ ਸਿੱਧ ਨਹੀਂ ਹੋ ਸਕਦੀ। ਭਾਵ ਇਹ ਕਿ ਸੋਚ-ਵਿਚਾਰ ਕਰ ਕੇ, ਤਜਰਬਾ ਕਰ ਕੇ ਜਾਂ ਖੋਜ-ਪੜਤਾਲ ਕਰ ਕੇ ਵਾਹਿਗੁਰੂ ਦੀ ਹਸਤੀ ਸਾਬਤ ਨਹੀਂ ਕੀਤੀ ਜਾ ਸਕਦੀ। ਤਜਰਬੇ ਕਰ ਕੇ ਵਿਗਿਆਨਕ ਢੰਗ ਨਾਲ ਕੁਝ ਸਿੱਧ ਕਰਨਾ ਕੇਵਲ ਸਾਕਾਰ ਤੇ ਦ੍ਰਿਸ਼ਟਮਾਨ ਜਗਤ ਦੇ ਖੇਤਰ ਵਿਚ ਹੀ ਸੰਭਵ ਹੈ।

ਸਬੂਤ ਦੋ ਪਰਕਾਰ ਦੇ ਹਨ—ਸਿੱਧੇ ਜਾਂ ਪ੍ਰਤੱਖ ਤੇ ਅਸਿੱਧੇ ਜਾਂ ਅਪ੍ਰਤੱਖ। ਅਸਿੱਧਾ ਸਬੂਤ ਸੰਭਾਵਨਾਵਾਂ ਤੇ ਹਾਲਾਤ ਉੱਤੇ ਆਧਾਰਤ ਹੁੰਦਾ ਹੈ। ਮਨੁੱਖਾਂ ਨੂੰ, ਵਿਸਥਾਰ ਪੂਰਬਕ ਗਵਾਹੀ ਦੇ ਆਧਾਰ 'ਤੇ ਹੀ ਫਾਂਸੀ ਦੇ ਦਿੱਤੀ ਜਾਂਦੀ ਹੈ। ਇਸੇ ਤਰ੍ਹਾਂ ਵਾਹਿਗੁਰੂ ਦੀ ਹੋਂਦ ਵੀ ਮਹਾਂ-ਪੁਰਸ਼ਾਂ ਤੇ ਸਤਿਗੁਰਾਂ ਦੀ ਗਵਾਹੀ ਦੇ ਆਧਾਰ 'ਤੇ ਸਿੱਧ ਕੀਤੀ ਜਾ ਸਕਦੀ ਹੈ।

ਵਾਹਿਗੁਰੂ ਨੂੰ ਪੰਜ ਗਿਆਨ-ਇੰਦਰੀਆਂ ਰਾਹੀਂ ਨਹੀਂ ਜਾਣਿਆ ਜਾ ਸਕਦਾ। ਜਿਵੇਂ ਬਿਜਲੀ ਦੀ ਇਕ ਚੁੰਬਕੀ ਲਹਿਰ ਹੁੰਦੀ ਹੈ, ਪਰ ਵੇਖੀ, ਸੁਣੀ, ਚੱਖੀ ਜਾਂ ਛੋਹੀ ਨਹੀਂ ਜਾ ਸਕਦੀ, ਫਿਰ ਵੀ ਉਹ ਬੇ-ਤਾਰ (ਵਾਇਰਲੈੱਸ) ਦੁਆਰਾ ਆਵਾਜ਼ ਨੂੰ ਦੂਰ ਤਕ ਪਹੁੰਚਾ ਦੇਂਦੀ ਹੈ, ਇੰਜ ਹੀ ਪ੍ਰਭੂ ਦੀ ਹੋਂਦ ਭਾਵੇਂ ਪ੍ਰਤੱਖ ਰੂਪ ਵਿਚ ਦਿਖਾਈ ਨਹੀਂ ਜਾ ਸਕਦੀ, ਪਰ ਇਸ ਦਾ ਅਨੁਮਾਨ ਲਗਾਇਆ ਜਾ ਸਕਦਾ ਹੈ।

ਫੇਰ ਸਾਨੂੰ ਉਹਨਾਂ ਸੰਤਾਂ-ਭਗਤਾਂ ਦੀ ਆਪਣੀ ਨਿੱਜੀ ਗਵਾਹੀ ਨੂੰ ਮੰਨ ਲੈਣਾ ਚਾਹੀਦਾ ਹੈ ਜਿਨ੍ਹਾਂ ਨੇ ਕਿ ਵਾਹਿਗੁਰੂ ਨੂੰ ਅਨੁਭਵ ਕੀਤਾ ਹੈ। ਉਂਜ ਵੀ ਤਾਂ ਸਾਨੂੰ ਬਹੁਤ ਸਾਰਾ ਗਿਆਨ ਦੂਜਿਆਂ ਤੋਂ ਹੀ ਪ੍ਰਾਪਤ ਹੁੰਦਾ ਹੈ। ਆਪਣੇ ਸਿੱਧੇ ਤਜਰਬੇ ਦਵਾਰਾ ਪ੍ਰਾਪਤ ਕੀਤਾ ਗਿਆਨ ਤਾਂ ਨਾ ਹੋਣ ਦੇ ਬਰਾਬਰ ਹੀ ਹੈ।

ਬ੍ਰਹਿਮੰਡ ਦੀ ਹੋਂਦ ਅਤੇ ਇਸ ਦੇ ਪਿੱਛੇ ਜੋ ਵਿਉਂਤ ਜਾਂ ਢੰਗ ਤੇ ਰੂਪ

ਹੈ, ਉਸ ਤੋਂ ਇਹ ਪ੍ਰਤੀਤ ਹੁੰਦਾ ਹੈ ਕਿ ਇਹ ਸਭ ਕੁਝ ਇਤਫ਼ਾਕੀਆ ਹੀ ਨਹੀਂ ਹੋ ਗਿਆ, ਸਗੋਂ ਇਸ ਦਾ ਕੋਈ ਸਿਰਜਨਹਾਰ ਜ਼ਰੂਰ ਹੈ। ਜਿਵੇਂ ਕਿਸੇ ਵੱਡੀ ਇਮਾਰਤ ਜਾਂ ਮਹੱਲ ਦੀ ਉਸਾਰੀ ਕਿਸੇ ਉਸਤਾਦ ਕਾਰੀਗਰ ਜਾਂ ਉਸਰਈਏ ਤੋਂ ਬਿਨਾਂ ਨਹੀਂ ਹੋ ਸਕਦੀ, ਇਸੇ ਤਰ੍ਹਾਂ ਹੀ ਇਹ ਪੱਕ ਜਾਣੋ ਕਿ ਇਸ ਸ੍ਰਿਸ਼ਟੀ ਦੀ ਰਚਨਾ ਵੀ ਕਿਸੇ ਉਸਤਾਦ ਕਾਰੀਗਰ ਦੀ ਕੀਤੀ ਹੋਈ ਹੈ।

ਜੀਵ ਅੰਦਰ ਸਦਾਚਾਰਕ ਅਨੁਭਵਤਾ ਦੀ ਚੇਤਨਤਾ ਵੀ ਇਸ ਗੱਲ ਦਾ ਸੰਕੇਤ ਹੈ ਕਿ ਸ੍ਰਿਸ਼ਟੀ ਦਾ ਭੀ ਕੋਈ ਨੈਤਿਕ ਨੇਮ ਹੈ। ਅਸੀਂ ਜਾਣਦੇ ਹਾਂ ਕਿ ਝੂਠ ਨਾਲੋਂ ਸੱਚ ਚੰਗਾ ਹੈ ਤੇ ਨਫ਼ਰਤ ਨਾਲੋਂ ਪਿਆਰ ਚੰਗੇਰਾ। ਇਹ ਨਿਸਚੇ ਤੇ ਵਿਚਾਰ ਕਿਥੋਂ ਉਪਜੇ ? ਇਹ ਸਿਰਜਨਹਾਰ ਦੇ ਸੰਕੇਤ ਹਨ, ਜੋ ਕਿ ਜੀਵਨ ਵਿਚ ਇਨ੍ਹਾਂ ਕਦਰਾਂ-ਕੀਮਤਾਂ ਦੀ ਮਾਨਤਾ ਚਾਹੁੰਦਾ ਹੈ। ਗੁਰੂ ਸਾਹਿਬਾਨ ਨੇ ਵਾਹਿਗੁਰੂ ਦੀ ਹੋਂਦ ਸਿੱਧ ਕਰਨ ਦੀ ਕਦੇ ਵੀ ਲੋੜ ਪ੍ਰਤੀਤ ਨਹੀਂ ਕੀਤੀ, ਕਿਉਂਕਿ ਉਨ੍ਹਾਂ ਨੇ ਵਾਹਿਗੁਰੂ ਨੂੰ ਕੇਵਲ ਸਿਧਾਂਤਕ ਤੌਰ 'ਤੇ ਹੀ ਨਹੀਂ, ਸਗੋਂ ਵਾਸਤਵਿਕ ਤੌਰ 'ਤੇ ਸਦਾ ਹਾਜ਼ਰ ਵੇਖਿਆ। ਗੁਰੂ ਨਾਨਕ ਦੇਵ ਜੀ ਨੇ ਵਾਹਿਗੁਰੂ ਨੂੰ ਪ੍ਰਤੱਖ ਤੇ ਸਾਖਿਆਤ ਰੂਪ ਵਿਚ ਜ਼ਾਹਰ ਜ਼ਹੂਰ ਜਾਣਿਆ।

ਆਧੁਨਿਕ ਵਿਗਿਆਨੀ ਤੇ ਵਿਚਾਰਵਾਨ ਇਹ ਪਰਵਾਨ ਕਰਨ ਲੱਗ ਪਏ ਹਨ ਕਿ ਕੁਦਰਤ ਦੇ ਇਸ ਕਾਰਖ਼ਾਨੇ ਨੂੰ ਬਣਾਉਣ ਤੇ ਚਲਾਉਣ ਵਾਲੀ ਕੋਈ ਸ਼ਕਤੀ ਹੈ। ਬ੍ਰਹਿਮੰਡ ਦੀ ਬਣਤਰ ਅਤੇ ਇਸ ਪਿੱਛੇ ਕੰਮ ਕਰ ਰਹੇ ਨਿਯਮਾਂ ਦੀ ਬਾਕਾਇਦਗੀ ਇਸ ਵਿਸ਼ਵਾਸ ਨੂੰ ਸਿੱਧ ਕਰਦੀ ਹੈ ਕਿ ਬ੍ਰਹਿਮੰਡ ਦਾ ਕੋਈ ਸਿਰਜਨਹਾਰ ਮਾਲਕ ਜ਼ਰੂਰ ਹੈ।

•

21

# ਵਾਹਿਗੁਰੂ ਜੀ ਬਾਰੇ ਅਸੀਂ ਕੀ ਜਾਣਦੇ ਹਾਂ ?

ਗੁਰੂ ਨਾਨਕ ਦੇਵ ਜੀ ਨੇ ਜਪੁਜੀ ਦੀ ਬਾਣੀ ਦੇ ਸ਼ੁਰੂ ਵਿਚ ਵਾਹਿਗੁਰੂ ਜੀ ਦੇ ਗੁਣਾਂ ਦਾ ਵਰਣਨ ਮੂਲ-ਮੰਤਰ ਵਿਚ ਇਉਂ ਕੀਤਾ ਹੈ:

**ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥**

ਸਿਖ ਧਰਮ ਪ੍ਰਭੂ ਦੇ ਅਵਤਾਰ ਧਾਰਨ ਦੇ ਸਿਧਾਂਤ ਨੂੰ ਨਹੀਂ ਮੰਨਦਾ। ਪਰਮਾਤਮਾ ਜਨਮ ਨਹੀਂ ਲੈਂਦਾ। ਉਹ ਸੈਭੰ, ਭਾਵ ਆਪਣੇ ਆਪ ਤੋਂ ਹੈ। ਉਹ ਕਾਲ ਦੀ ਪਾਬੰਦੀ ਤੋਂ ਮੁਕਤ ਹੈ, ਸਦੀਵੀ ਹੈ। ਉਹ ਕਿਸੇ ਆਤਮਕ ਆਗੂ, ਭਾਵ ਗੁਰੂ ਦੀ ਕਿਰਪਾ ਨਾਲ ਹੀ ਜਾਣਿਆ ਜਾ ਸਕਦਾ ਹੈ, ਪਰ ਅਜਿਹਾ ਗੁਰੂ, ਪੂਰਨ ਹੋਣਾ ਚਾਹੀਦਾ ਹੈ।

ਸਿਖ ਧਰਮ ਅਪਣੱਤ ਵਾਲੇ ਪ੍ਰਭੂ ਨੂੰ ਮੰਨਦਾ ਹੈ। ਇਕ ਸੇਵਕ ਜਾਂ ਉਪਾਸ਼ਕ ਉਸ ਪਤਨੀ ਵਾਂਗ ਹੈ ਜਿਹੜੀ ਪਤੀ-ਮਿਲਾਪ ਲਈ ਵਿਆਕੁਲ ਹੈ ਅਤੇ ਆਪਣੇ ਪ੍ਰਿਆ ਦੀ ਪ੍ਰਸੰਨਤਾ ਪ੍ਰਾਪਤ ਕਰਨ ਲਈ ਉਹ ਸਦਾ ਉਸ ਦੇ ਹੁਕਮ ਦੀ ਉਡੀਕ ਵਿਚ ਤਤਪਰ ਰਹਿੰਦੀ ਹੈ। ਉਸ ਦਾ ਮਾਲਕ ਪ੍ਰਭੂ ਐਸਾ 'ਸਾਵਲ ਸੁੰਦਰਾ' ਹੈ ਕਿ ਜਿਸ ਦੇ ਨੇਤਰ 'ਬੰਕੇ' ਤੇ ਮਨਮੋਹਣੇ ਹਨ। ਚਮਕਦੇ ਹੋਏ ਦੰਦ 'ਗੀਸਾਲਾ' ਹਨ, ਨੱਕ ਤਿੱਖਾ ਹੈ। ਕਾਲੇ ਸ਼ਾਹ ਲੰਮੇ ਵਾਲ ਹਨ। ਉਸ ਦੀ ਚਾਲ ਮੋਰ ਦੀ ਚਾਲ ਵਾਂਗ ਮਸਤਾਨੀ ਹੈ। ਬੋਲ ਮਿੱਠੇ ਤੇ ਸੰਗੀਤ-ਮਈ ਹਨ। ਗੁਰੂ ਨਾਨਕ ਸਾਹਿਬ ਇਸ ਦਾ ਚਿਤਰ ਚਿਤਰਦੇ ਹਨ:

**ਤੇਰੇ ਬੰਕੇ ਲੋਇਣ ਦੰਤ ਰੀਸਾਲਾ॥ ਸੋਹਣੇ ਨਕ ਜਿਨ ਲੰਮੜੇ ਵਾਲਾ॥...**
**ਤੇਰੀ ਚਾਲ ਸੁਹਾਵੀ ਮਧੁਰਾੜੀ ਬਾਣੀ॥ ਕੁਹਕਨਿ ਕੋਕਿਲਾ ਤਰਲ ਜੁਆਣੀ॥**

*(ਪੰਨਾ 567)*

ਗੁਰੂ ਸਾਹਿਬਾਂ ਨੇ ਪਰਮਾਤਮਾ ਨੂੰ ਵੱਖ ਵੱਖ ਰਾਮ, ਰਹੀਮ, ਅੱਲਾ, ਪ੍ਰੀਤਮ,

ਯਾਰ, ਮਹਾਂ ਕਾਲ ਆਦਿ ਨਾਵਾਂ ਨਾਲ ਯਾਦ ਕੀਤਾ ਹੈ। ਉਨ੍ਹਾਂ ਅਨੁਸਾਰ ਹਿੰਦੂਆਂ ਦਾ ਰੱਬ ਤੇ ਮੁਸਲਮਾਨਾਂ ਦਾ ਰੱਬ ਕੋਈ ਵੱਖ ਵੱਖ ਨਹੀਂ। ਪਰਮਾਤਮਾ ਇਕ ਹੈ, ਜੋ ਪ੍ਰਤੱਖ ਵਿਦਵਾਨ ਹੈ, ਜਿਸ ਨੂੰ 'ਵਾਹਿਗੁਰੂ' ਕਹਿੰਦੇ ਹਨ, ਭਾਵ ਅਸਚਰਜ ਤੇ ਵਿਸਮਾਦ ਸੁਆਮੀ।

ਕੀ ਉਹ ਵਾਹਿਗੁਰੂ ਇਕ ਇਕੱਲਾ ਅਫੁਰ ਅਵਸਥਾ ਵਿਚ ਨਿਰਗੁਣ ਸਰੂਪ ਹੈ, ਜਾਂ ਸਰਬ-ਵਿਆਪੀ ? ਉਹ ਨਿਰਗੁਣ ਵੀ ਹੈ ਅਤੇ ਸਰਗੁਣ ਅਥਵਾ ਸਰਬ-ਵਿਆਪੀ ਵੀ। ਹਰ ਇਕ ਵਿਚ ਵੱਸ ਰਿਹਾ ਹੈ, ਪਰ ਫਿਰ ਵੀ ਉਸ ਦਾ ਅਸੀਮ ਪਸਾਰਾ ਜੀਵ ਜੰਤੂਆਂ ਦੀ ਪਹੁੰਚ ਤੋਂ ਪਰੇ ਹੈ। ਜਦੋਂ ਅਸੀਂ ਉਸ ਵਾਹਿਗੁਰੂ ਨੂੰ ਬ੍ਰਹਿਮੰਡ ਵਿਚ ਦੇਖਦੇ ਹਾਂ ਤਾਂ ਅਸੀਂ ਉਸ ਦੇ ਸਰਗੁਣ ਸਰੂਪ ਦਾ ਅਨੁਭਵ ਕਰਦੇ ਹਾਂ, ਪਰ ਜਦੋਂ ਅਸੀਂ ਉਸ ਦੀ ਬੇਅੰਤਤਾ ਪ੍ਰਤੀਤ ਕਰਦੇ ਹਾਂ ਤਾਂ ਉਸ ਨੂੰ ਨਿਰਗੁਣ ਕਰਕੇ ਅਦਿੱਸ ਤੇ ਸੂਖਮ ਸਮਝਦੇ ਹਾਂ। ਸੱਚ ਤਾਂ ਇਹ ਹੈ ਕਿ ਉਹ ਵਾਹਿਗੁਰੂ ਬ੍ਰਹਿਮੰਡ ਦੇ ਵਿਚ ਵੀ ਹੈ ਤੇ ਬ੍ਰਹਿਮੰਡ ਤੋਂ ਬਾਹਰ ਵੀ। ਵਾਹਿਗੁਰੂ ਹੀ ਸਭ ਕੁਝ ਹੈ ਅਤੇ ਇਹ ਸੰਸਾਰ ਉਸ ਸਭ ਕੁਝ ਦਾ ਇਕ ਅੰਗ।

ਰੱਬ ਬਾਰੇ ਪੂਰਾ ਗਿਆਨ ਅਸੰਭਵ ਹੈ। ਬਾਣੀ ਕਹਿੰਦੀ ਹੈ :

**ਏਵਡੁ ਊਚਾ ਹੋਵੈ ਕੋਇ॥ ਤਿਸੁ ਊਚੇ ਕਉ ਜਾਣੈ ਸੋਇ॥**

*(ਜਪੁਜੀ ਸਾਹਿਬ)*

ਅਸੀਂ ਉਸ ਦੀ ਰਚਨਾ ਵਿਚੋਂ ਉਸ ਦੇ ਕੁਝ ਝਲਕਾਰੇ ਹੀ ਲੈ ਸਕਦੇ ਹਾਂ। ਸਾਰਾ ਬ੍ਰਹਿਮੰਡ ਉਸ ਦੀ ਲੀਲ੍ਹਾ ਹੈ, ਜਿਸ ਵਿਚ ਉਹ ਵਿਗਸ ਰਿਹਾ ਹੈ। ਸੰਸਾਰ, ਇਕ ਸੀਮਤ ਖੇਤਰ ਵਿਚ, ਉਸ ਅਨੰਤ ਤੇ ਅਪਾਰ ਦੀ ਖੇਡ ਹੈ।

ਸਾਰੇ ਜੀਵ ਜੰਤੂ ਤੇ ਖੰਡ ਬ੍ਰਹਿਮੰਡ ਉਸ ਦੇ ਹੁਕਮ ਨਾਲ ਹੋਂਦ ਵਿਚ ਆਏ ਹਨ। ਬ੍ਰਹਿਮੰਡ ਦੇ ਨਿਯਮਾਂ ਨੂੰ ਜਾਣਨਾ ਤੇ ਪਾਰਬ੍ਰਹਮ ਪਰਮਾਤਮਾ ਦੀ ਮਹਿਮਾ ਤੇ ਮਹਾਨਤਾ ਨੂੰ ਸਮਝਣਾ ਮਨੁੱਖ ਦਾ ਫ਼ਰਜ਼ ਹੈ। ਵਾਹਿਗੁਰੂ ਨੇ ਅਨੇਕਾਂ ਸੰਸਾਰ ਤੇ ਤਾਰਕਾ-ਮੰਡਲ ਰਚੇ ਹਨ। ਹੋਰ ਅਨੇਕਾਂ ਬ੍ਰਹਿਮੰਡਾਂ ਦੇ ਮੁਕਾਬਲੇ ਵਿਚ ਸਾਡੀ ਦੁਨੀਆ, ਜਿਸ ਵਿਚ ਅਸੀਂ ਰਹਿ ਰਹੇ ਹਾਂ, ਇਕ ਛੋਟੇ ਜਹੇ ਕਿਣਕੇ ਸਮਾਨ ਹੈ। ਜੇਮਜ਼ ਜੀਨਜ਼ (James Jeans), ਹੋਇਲੇ (Hoyle) ਤੇ ਨਰਲੀਕਰ (Narlikar) ਵਰਗੇ ਵਿਗਿਆਨੀਆਂ ਨੇ ਇਸ ਸਿਧਾਂਤ ਦੀ ਪ੍ਰੋੜ੍ਹਤਾ ਕੀਤੀ ਹੈ।

•

## 22

# ਕੀ ਪ੍ਰਭੂ ਦੀ ਹੋਂਦ ਵਿਚ ਵਿਸ਼ਵਾਸ ਜ਼ਰੂਰੀ ਹੈ ?

ਜੋ ਪ੍ਰਭੂ ਦੀ ਹੋਂਦ ਤੋਂ ਮੁਨਕਰ ਹਨ, ਉਹ ਨਾਸਤਕ ਹਨ। ਉਹ ਸਦਾਚਾਰਕ ਨਿਯਮਾਂ ਤੇ ਜ਼ਮੀਰ ਦੀਆਂ ਚੋਭਾਂ ਦੀ ਪਰਵਾਹ ਨਹੀਂ ਕਰਦੇ। ਨਾਸਤਕ ਪੁਰਸ਼ ਨੂੰ ਜੀਵਨ ਦਾ ਕੋਈ ਸਦਾਚਾਰਕ ਮੰਤਵ ਜਾਂ ਮਨੋਰਥ ਦਿੱਸਦਾ ਹੀ ਨਹੀਂ। ਉਹ ਧਰਮ ਦੀ ਪ੍ਰੇਰਨਾ ਤੇ ਧਰਵਾਸ ਤੋਂ ਵੀ ਵਾਂਝਾ ਰਹਿ ਜਾਂਦਾ ਹੈ। ਉਸ ਨੂੰ ਪਰਮਾਤਮਾ ਤੇ ਗੁਰੂ ਦੀ ਸੰਗਤ ਨਹੀਂ ਮਿਲਦੀ ਅਤੇ ਨਾ ਹੀ ਉਸ ਦਾ ਕੋਈ ਸਹਾਰਾ ਰਹਿ ਜਾਂਦਾ ਹੈ।

ਇਸ ਤੋਂ ਇਲਾਵਾ ਕੁਝ ਉਹ ਲੋਕ ਵੀ ਹਨ ਜੋ ਅਧਿਆਤਮ-ਗਿਆਨ ਤੋਂ ਮੁਨਕਰ ਹਨ, ਤੇ ਕਹਿੰਦੇ ਹਨ ਕਿ ਪਤਾ ਨਹੀਂ ਰੱਬ ਹੈ ਵੀ ਕਿ ਨਹੀਂ, ਕਿਉਂਕਿ ਉਹ ਕਿਸੇ ਉਲਝਣ ਵਿਚ ਨਹੀਂ ਪੈਣਾ ਚਾਹੁੰਦੇ। ਉਹ ਡਰਦੇ ਹਨ ਕਿ ਧਰਮ ਉਨ੍ਹਾਂ ਨੂੰ ਕਿਸੇ ਸਾਧਨਾ ਜਾਂ ਤਿਆਗ ਦੇ ਬੰਧਨਾਂ ਵਿਚ ਜਕੜ ਲਏਗਾ। ਅਜਿਹੇ ਲੋਕ ਧਰਮ ਨੂੰ ਇਕ ਜੂਆ ਸਮਝਦੇ ਹਨ ਤੇ ਉਹ ਇਸ ਵਿਚ ਕੁਦਣ ਲਈ ਤਿਆਰ ਨਹੀਂ।

ਸਿਖ ਧਰਮ ਵਿਚ, ਪ੍ਰਭੂ ਦੀ ਹੋਂਦ ਉੱਤੇ ਨਿਸਚਾ ਅਤੀ ਜ਼ਰੂਰੀ ਹੈ। ਸ਼ਰਧਾਲੂ ਸਿਖ ਦਾ ਇਹ ਵਿਸ਼ਵਾਸ ਹੈ ਕਿ ਪ੍ਰਭੂ ਨੂੰ ਜਾਣਿਆ ਜਾ ਸਕਦਾ ਹੈ, ਪਰ ਉਸ ਨੂੰ ਅਜੇ ਪ੍ਰਭੂ ਬਾਰੇ ਪੂਰਾ ਗਿਆਨ ਨਹੀਂ। ਗੁਰਬਾਣੀ ਦਾ ਪਾਠ ਕਰਨਾ, ਗੁਰੂ ਦੀ ਸਿਖਿਆ 'ਤੇ ਚੱਲਣਾ ਤੇ ਪ੍ਰਭੂ ਬਾਰੇ ਗਿਆਨ ਪ੍ਰਾਪਤ ਕਰਨਾ ਇਕ ਸਿਖ ਦਾ ਕਰਤੱਵ ਹੈ। ਪੂਰਨ ਗਿਆਨ ਦੀ ਪ੍ਰਾਪਤੀ ਲਈ ਪੂਰਨ ਸਿਦਕ, ਪ੍ਰੇਮ-ਪਿਆਰ ਤੇ ਸਖ਼ਤ ਘਾਲਣਾ ਦੀ ਲੋੜ ਹੈ।

ਇਸ ਤੋਂ ਇਲਾਵਾ ਪ੍ਰਭੂ 'ਤੇ ਨਿਸਚਾ ਰੱਖਣ ਨਾਲ ਮਨੁੱਖ ਦੇ ਮਨ ਦਾ ਝੁਕਾਅ ਪ੍ਰਭੂ ਦੇ ਦੈਵੀ ਗੁਣਾਂ : ਪਿਆਰ, ਨਿਆਂ, ਉਦਾਰਤਾ, ਦਇਆ, ਸ਼ਾਂਤੀ, ਗਿਆਨ, ਸੱਚਾਈ, ਨੇਕੀ ਤੇ ਸੁੰਦਰਤਾ ਆਦਿ ਵੱਲ ਹੋ ਜਾਂਦਾ ਹੈ। ਜਦੋਂ ਅਸੀਂ

ਉਸ ਦੇ ਗੁਣਾਂ ਦਾ ਚਿੰਤਨ ਕਰਦੇ ਹਾਂ ਤਾਂ ਸਹਿਜ ਸੁਭਾ ਹੀ ਇਨ੍ਹਾਂ ਵਿਚੋਂ ਕੁਝ ਗੁਣ ਗ੍ਰਹਿਣ ਵੀ ਕਰ ਲੈਂਦੇ ਹਾਂ।

ਵੱਖ ਵੱਖ ਸਮਿਆਂ ਵਿਚ ਪੈਗ਼ੰਬਰਾਂ ਨੇ ਸਿਰਜਨਹਾਰ ਬਾਰੇ ਆਪੋ ਆਪਣੇ ਸੰਕਲਪ ਪੇਸ਼ ਕੀਤੇ ਹਨ। ਈਸਾਈਆਂ ਨੂੰ ਰੱਬ ਤ੍ਰੈਪੱਖੀ ਹੋ ਕੇ ਪਰਗਟ ਹੁੰਦਾ ਹੈ: ਪਿਤਾ (ਰੱਬ), ਉਸ ਦਾ ਪੁੱਤਰ (ਹਜ਼ਰਤ ਈਸਾ) ਤੇ (ਹਜ਼ਰਤ ਈਸਾ ਦੀ ਮ੍ਰਿਤੂ ਪਿੱਛੋਂ) ਪਵਿੱਤਰ ਆਤਮਾ। ਹਿੰਦੂ ਅਵਤਾਰ-ਵਾਦ ਦੇ ਸਿਧਾਂਤ ਨੂੰ ਸਵੀਕਾਰ ਕਰਦੇ ਹਨ। ਉਨ੍ਹਾਂ ਦਾ ਨਿਸਚਾ ਹੈ ਕਿ ਦੁਖਾਂ ਕਲੇਸ਼ਾਂ ਦੇ ਸਮੇਂ ਸੰਸਾਰ ਦੀ ਰੱਖਿਆ ਕਰਨ ਲਈ ਰੱਬ ਮਨੁੱਖੀ ਜਾਮੇ ਵਿਚ ਪਰਗਟ ਹੁੰਦਾ ਹੈ। ਇਸਲਾਮ ਉਸ ਰੱਬ ਵਿਚ ਯਕੀਨ ਰੱਖਦਾ ਹੈ ਜਿਸ ਨੇ ਹਜ਼ਰਤ ਮੁਹੰਮਦ ਨੂੰ ਆਤਮ-ਸੰਦੇਸ਼ ਦਿੱਤਾ, ਜੋ ਕਿ ਪੈਗ਼ੰਬਰ ਸਨ।

ਸਿਖ ਗੁਰੂ ਸਾਹਿਬਾਨ ਪਰਮਾਤਮਾ ਦੀ ਏਕਤਾ 'ਤੇ ਜ਼ੋਰ ਦੇਂਦੇ ਹਨ। ਉਹ ਵਾਹਿਗੁਰੂ ਸਭ ਦਾ ਕਰਤਾ, ਧਰਤਾ ਤੇ ਹਰਤਾ ਹੈ, ਭਾਵ ਉਹ ਸਭ ਦਾ ਸਿਰਜਣਹਾਰ ਹੈ, ਪਾਲਣ ਵਾਲਾ ਹੈ ਅਤੇ ਨਾਸ਼ ਕਰਨ ਵਾਲਾ ਹੈ।

ਇਸ ਵਿਚ ਰਤਾ ਸ਼ਕ ਨਹੀਂ ਕਿ ਤੁਸੀਂ ਪ੍ਰਭੂ ਵਿਚ ਵਿਸ਼ਵਾਸ ਰੱਖੇ ਤੋਂ ਬਿਨਾਂ ਵੀ ਜੀ ਸਕਦੇ ਹੋ। ਪਰ ਪ੍ਰਭੂ ਦੀ ਹੋਂਦ 'ਤੇ ਵਿਸ਼ਵਾਸ ਨਾ ਕਰ ਕੇ ਤੁਸੀਂ ਆਪਣੀ ਹਉਮੈ ਵਧਾ ਲਓਗੇ। ਇਸ ਤਰ੍ਹਾਂ ਆਤਮਾ ਉੱਨਤ ਹੋਣ ਤੋਂ ਰੁਕ ਜਾਵੇਗੀ ਤੇ ਭੁੱਖੀ ਮਰ ਜਾਵੇਗੀ। ਤੁਸੀਂ ਆਤਮਾ ਦਾ ਵਿਕਾਸ ਧਰਮ-ਧਾਰਨੀ ਹੋ ਕੇ ਹੀ ਕਰ ਸਕਦੇ ਹੋ। ਇਸੇ ਨੂੰ ਦੂਜੇ ਸ਼ਬਦਾਂ ਵਿਚ ਪ੍ਰਭੂ-ਭਗਤੀ ਕਹਿੰਦੇ ਹਨ ਅਤੇ ਪ੍ਰਭੂ-ਭਗਤੀ ਰੱਬ ਦੀ ਹੋਂਦ ਤੇ ਵਿਸ਼ਵਾਸ ਬਿਨਾਂ ਹੋ ਹੀ ਨਹੀਂ ਸਕਦੀ।

•

# 23

## ਦੁਖ-ਕਲੇਸ਼ ਹੁੰਦਿਆਂ ਪ੍ਰਭੂ ਦੀ ਦਿਆਲਤਾ ਦਾ ਕੀ ਭਾਵ ਹੈ ?

ਇਸ ਵਿਚ ਕੋਈ ਸ਼ਕ ਨਹੀਂ ਕਿ ਸੰਸਾਰ ਪਾਪਾਂ, ਦੁਖਾਂ ਤੇ ਕਲੇਸ਼ਾਂ ਨਾਲ ਭਰਿਆ ਪਿਆ ਹੈ। ਇਥੇ ਅਨੇਕਾਂ ਜੰਗ ਤੇ ਜੁੱਧ, ਅਤਿਆਚਾਰੀ ਧਾਵੇ, ਤਸੀਹੇ, ਕੈਦਾਂ ਦੇ ਦੁਖੜੇ ਅਤੇ ਪਰਮਾਣੂ ਸ਼ਕਤੀ ਦੁਆਰਾ ਹਮਲੇ ਆਦਿ ਨਜ਼ਰ ਆਉਂਦੇ ਹਨ। ਕੀ ਇਹ ਸਭ ਕੁਝ ਇਹ ਪਰਗਟ ਨਹੀਂ ਕਰਦੇ ਕਿ ਇਹ ਮਨੁੱਖ, ਜੋ ਬਾਹਰਮੁਖੀ ਬੜਾ ਸੁਸ਼ੀਲ ਤੇ ਸਭਿਅ ਪ੍ਰਤੀਤ ਹੁੰਦਾ ਹੈ, ਇਕ ਜੰਗਲੀ ਪਸ਼ੂ ਤੋਂ ਵੀ ਵੱਧ ਭੈੜਾ ਹੈ।

ਇਥੇ ਹੀ ਬਸ ਨਹੀਂ, ਦੁਖ ਤੇ ਕਲੇਸ਼ ਦੀ ਸਮੱਸਿਆ ਤਾਂ ਉਸ ਦੀ ਰਚਨਾ ਦੇ ਹਰ ਜੀਵ ਜੰਤੂ ਦੇ ਜੀਵਨ ਦਾ ਭਾਗ ਬਣੀ ਹੋਈ ਹੈ। ਅਸੀਂ ਜਾਨਵਰਾਂ ਜਾਂ ਮੱਛੀਆਂ ਦੀ ਇਕ ਜਿਨਸ ਨੂੰ ਦੂਜੀ ਉੱਤੇ ਪਲਦਾ ਦੇਖਦੇ ਹਾਂ। ਛੂਤ ਰੋਗਾਂ ਤੇ ਘਾਤਕ ਬੀਮਾਰੀਆਂ ਦਾ ਖ਼ਿਆਲ ਕਰੋ। ਹਰ ਇਕ ਸ਼ੈ ਉਪਰ ਰੋਗਾਂ ਦਾ ਅਸਰ ਹੈ ਤੇ ਹਰ ਚੀਜ਼ ਵਿਨਾਸ਼ ਹੁੰਦੀ ਜਾ ਰਹੀ ਹੈ। ਧਰਤੀ ਦੀ ਪਰਤ ਵਿਚ ਤ੍ਰੇੜਾਂ ਆਉਣ ਕਾਰਨ ਭੁਚਾਲ ਆਉਂਦੇ ਹਨ। ਜਵਾਲਾ-ਮੁਖੀ, ਪਹਾੜਾਂ ਦੇ ਲਾਵਾ ਉਗਲਣ ਨਾਲ ਬਹੁਤ ਭਾਰੀ ਜਾਨੀ ਤੇ ਮਾਲੀ ਨੁਕਸਾਨ ਹੁੰਦਾ ਹੈ। ਕਾਲ ਤੇ ਹੜ੍ਹ ਜਿਹੀਆਂ ਕੁਝ ਆਫ਼ਤਾਂ ਤਾਂ ਮਨੁੱਖ ਦੀ ਪ੍ਰਬੀਨ ਬੁੱਧੀ ਨਾਲ ਰੋਕੀਆਂ ਜਾ ਸਕਦੀਆਂ ਹਨ, ਪਰ ਅਜਿਹੀਆਂ ਮੁਸੀਬਤਾਂ ਲਈ ਪ੍ਰਭੂ ਨੂੰ ਦੋਸ਼ ਨਹੀਂ ਦਿੱਤਾ ਜਾ ਸਕਦਾ।

ਦੂਜੇ ਪਾਸੇ, ਸੰਸਾਰ ਵਿਚ ਬੜੀਆਂ ਪਿਆਰੀਆਂ ਚੀਜ਼ਾਂ ਵੀ ਹਨ, ਜਿਵੇਂ ਧੁੱਪ ਤੇ ਚਾਨਣਾ, ਫੁਲ ਤੇ ਫਲ ਆਦਿ। ਪਹਾੜਾਂ 'ਤੇ ਸੈਰ-ਸਪਾਟੇ ਦੀਆਂ ਸੁੰਦਰ ਥਾਵਾਂ। ਸੂਰਜ ਚੜ੍ਹਨ ਤੇ ਡੁੱਬਣ ਦੇ ਸ਼ਾਨਦਾਰ ਨਜ਼ਾਰੇ, ਜਿਨ੍ਹਾਂ ਤੋਂ ਸਾਫ਼ ਪਰਗਟ ਹੈ ਕਿ ਸੰਸਾਰ ਰੰਗਾ-ਰੰਗੀ ਸੁੰਦਰਤਾ ਨਾਲ ਭਰਪੂਰ ਹੈ। ਸ਼ੇਖ ਫ਼ਰੀਦ ਜੀ ਕਹਿੰਦੇ ਹਨ :

**ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ॥** *(ਪੰਨਾ 1382)*

ਪ੍ਰਭੂ ਨੇ ਇਹ ਸੰਸਾਰ, ਲੀਲ੍ਹਾ ਵੇਖਣ ਲਈ ਹੀ ਤਾਂ ਰਚਿਆ ਹੈ। ਉਹ ਵੇਖਣਾ ਚਾਹੁੰਦਾ ਹੈ ਕਿ ਵੱਖ ਵੱਖ ਹਾਲਾਤ ਵਿਚ ਇਸਤ੍ਰੀਆਂ ਪੁਰਸ਼ ਕਿਵੇਂ ਆਪੋ ਵਿਚ ਪੇਸ਼ ਆਉਂਦੇ ਹਨ। ਉਸ ਨੇ ਮਨੁੱਖ ਨੂੰ ਬਿਬੇਕ ਬੁੱਧੀ ਵੀ ਦਿੱਤੀ ਹੈ ਤੇ ਕੁਝ ਸੁਤੰਤਰਤਾ ਵੀ। ਮਨੁੱਖ ਨੇਕੀ ਵੀ ਕਰ ਸਕਦਾ ਹੈ ਤੇ ਬਦੀ ਵੀ। ਉਸ ਦੇ ਸਾਰੇ ਕੀਤੇ ਕਰਮਾਂ ਦਾ ਖਾਤਾ ਤਿਆਰ ਹੁੰਦਾ ਜਾਂਦਾ ਹੈ ਤੇ ਕਰਮਾਂ ਅਨੁਸਾਰ ਹੀ ਉਸ ਨੂੰ ਫਲ ਜਾਂ ਦੰਡ ਮਿਲਦਾ ਹੈ।

ਸਿਖ ਧਰਮ ਦਾ ਨਿਸਚਾ ਹੈ ਕਿ ਵਾਹਿਗੁਰੂ ਨਿਆਂ-ਪੂਰਣ ਹੀ ਨਹੀਂ, ਸਗੋਂ ਦਿਆਲੂ ਵੀ ਹੈ। ਪ੍ਰਭੂ ਆਪਣੇ ਆਪ ਐਵੇਂ ਕਿਸੇ ਨੂੰ ਕਸ਼ਟ ਨਹੀਂ ਦੇਂਦਾ "ਆਪੈ ਦੋਸੁ ਨ ਦੇਈ ਕਰਤਾ"। ਸਭ ਕੁਝ ਉਸ ਦੇ ਆਪਣੇ ਕਾਨੂੰਨ ਅਧੀਨ ਹੋ ਰਿਹਾ ਹੈ, ਪਰ ਉਹ ਆਮ ਹਾਲਾਤ ਵਿਚ ਕਿਸੇ ਦੀ ਰੂ-ਰਿਆਇਤ ਕਰ ਕੇ ਆਪਣੇ ਹੀ ਕਾਨੂੰਨ ਨੂੰ ਕਮਜ਼ੋਰ ਨਹੀਂ ਕਰਦਾ। ਮਨੁੱਖ ਕਰਮਾਂ ਦਾ ਬੀਜ ਬੀਜਦਾ ਹੈ ਤੇ ਉਸ ਅਨੁਸਾਰ ਹੀ ਫਲ ਪ੍ਰਾਪਤ ਕਰਦਾ ਹੈ। ਰੱਬ ਤਾਂ ਇਕ ਸ਼ਰੋਮਣੀ ਮੁਨਸਿਫ਼ ਵਾਂਗ ਹੈ, ਜੋ ਕਿ ਲੋਕਾਂ ਨਾਲ ਉਨ੍ਹਾਂ ਦੇ ਗੁਣ ਔਗੁਣ ਦੇਖ ਕੇ ਹੀ ਸਲੂਕ ਕਰਦਾ ਹੈ। ਭੁੱਲ ਕਰ ਕੇ ਪਛਤਾਵਾ ਕਰਨ ਵਾਲੀ ਆਤਮਾ ਨੂੰ ਬਖ਼ਸ਼ ਦੇਣਾ ਵੀ ਪ੍ਰਭੂ ਦਾ ਖ਼ਾਸਾ ਹੈ। ਦੁਖ-ਕਲੇਸ਼ ਦੀ ਸਮੱਸਿਆ ਨੂੰ ਜੇ ਗੰਭੀਰਤਾ ਨਾਲ ਵਿਚਾਰੀਏ ਤਾਂ ਅਸੀਂ ਅਨੁਭਵ ਕਰਾਂਗੇ ਕਿ ਦੁਖ-ਕਲੇਸ਼ ਦੇ ਪਿੱਛੇ ਜੋ ਮਨੋਰਥ ਹੈ ਉਸ ਵਿਚ ਵੀ ਚੰਗਿਆਈ ਤੇ ਭਲਾਈ ਹੈ। ਤਾਹੀਓਂ ਗੁਰੂ ਨਾਨਕ ਦੇਵ ਜੀ ਫ਼ੁਰਮਾਂਦੇ ਹਨ :

**ਕੇਤਿਆ ਦੂਖ ਭੂਖ ਸਦ ਮਾਰ॥ ਏਹਿ ਭਿ ਦਾਤਿ ਤੇਰੀ ਦਾਤਾਰ॥**

*(ਜਪੁਜੀ ਸਾਹਿਬ)*

ਦੁਖ-ਕਲੇਸ਼ ਇਸ ਬੇਰਹਿਮ ਦੁਨੀਆ ਦੇ ਮਨ ਵਿਚ ਦਇਆ ਤੇ ਤਰਸ ਪੈਦਾ ਕਰਦੇ ਹਨ। ਦੁਖ ਇਕ ਅਜ਼ਮਾਇਸ਼ ਵੀ ਹੈ; ਇਹ ਮਨੁੱਖ ਦੇ ਨਿਸਚੇ ਤੇ ਹੌਸਲੇ ਦਾ ਅਨੁਮਾਨ ਲਾਉਣ ਲਈ ਕਰੜੀ ਪ੍ਰੀਖਿਆ ਹੈ। ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਹੈ : "ਦੁਖੁ ਦਾਰੂ ਸੁਖੁ ਰੋਗੁ ਭਇਆ"। ਸਰੀਰਕ ਤੌਰ 'ਤੇ ਦੁਖ ਮਾੜੀ ਸਿਹਤ ਦਾ ਸੂਚਕ ਹੈ ਤੇ ਸਾਵਧਾਨ ਹੋਣ ਲਈ ਚੇਤਾਵਨੀ। ਸੋ, ਦੁਖ ਰਾਹੀਂ ਪ੍ਰਭੂ ਐਨ ਸਮੇਂ ਸਿਰ ਸੁਚੇਤ ਕਰ ਦੇਂਦਾ ਹੈ ਕਿ ਸਾਵਧਾਨ ਹੋਵੋ।



24

# ਮਨੁੱਖ ਦੀ ਰਚਨਾ ਕਰਨ ਵਿਚ ਪ੍ਰਭੂ ਦਾ ਕੀ ਮਨੋਰਥ ਸੀ ?

ਇਹ ਪੂਰੀ ਤਰ੍ਹਾਂ ਜਾਣਨਾ ਤਾਂ ਸ਼ਾਇਦ ਅਸੰਭਵ ਹੈ ਕਿ ਮਨੁੱਖ ਦੀ ਰਚਨਾ ਕਰਨ ਵਿਚ ਪ੍ਰਭੂ ਦਾ ਕੀ ਮਨੋਰਥ ਸੀ, ਪਰ ਹਰੇਕ ਪੈਗ਼ੰਬਰ ਨੇ ਮਨੁੱਖੀ ਜੀਵਨ ਦੇ ਉਦੇਸ਼ ਬਾਰੇ ਕੁਝ ਨਾ ਕੁਝ ਦੱਸਿਆ ਹੈ। ਆਮ ਤੌਰ 'ਤੇ ਇਹ ਮੰਨਿਆ ਜਾਂਦਾ ਹੈ ਕਿ ਰੱਬ ਦਾ ਮਨੋਰਥ ਇਹ ਹੈ ਕਿ ਪ੍ਰਾਣੀ ਇਸ ਮਨੁੱਖੀ ਜਾਮੇ ਰਾਹੀਂ ਆਤਮਕ ਵਿਗਾਸ ਹਾਸਲ ਕਰ ਸਕੇ।

ਪ੍ਰਭੂ ਨੇ ਮਨੁੱਖ ਨੂੰ ਆਪਣੇ ਹੀ ਰੂਪ ਵਿਚ ਸਿਰਜਿਆ ਹੈ। ਉਸ ਨੇ ਆਪਣੀ ਦੈਵੀ ਜੋਤਿ ਮਨੁੱਖ ਵਿਚ ਰੱਖੀ ਹੈ, ਜਿਸ ਨੂੰ ਕਿ ਆਤਮਾ ਕਹਿੰਦੇ ਹਨ। ਕਿਸੇ ਵਿਅਕਤੀ ਦੇ ਕਰਮਾਂ ਅਨੁਸਾਰ ਹੀ ਉਸ ਦੀ ਆਤਮਾ ਸਰੀਰਕ ਜਾਮਿਆਂ ਵਿਚ ਪਰਵੇਸ਼ ਕਰਦੀ ਹੈ। ਹਉਮੈ ਦੀ ਦੀਵਾਰ ਆਤਮਾ ਨੂੰ ਪਰਮਾਤਮਾ ਤੋਂ ਵੱਖ ਕਰਦੀ ਹੈ। ਇਸ ਨਾਲ ਜਨਮ-ਮਰਨ ਦਾ ਗੇੜ ਸ਼ੁਰੂ ਹੋ ਜਾਂਦਾ ਹੈ। ਪਰ ਆਵਾ-ਗੌਣ ਦਾ ਇਹ ਚੱਕਰ ਸਿਮਰਨ ਤੇ ਰੱਬੀ-ਮਿਹਰ ਦੁਆਰਾ ਖ਼ਤਮ ਹੋ ਸਕਦਾ ਹੈ।

ਪ੍ਰਭੂ ਕੋਈ ਨਿਰਦਈ ਰਾਖਸ਼ ਨਹੀਂ, ਜੋ ਜੀਵਾਂ ਦੀਆਂ ਜ਼ਿੰਦਗੀਆਂ ਨਾਲ ਖੇਡਣ ਦਾ ਦਿਲ-ਪਰਚਾਵਾ ਕਰਦਾ ਹੋਵੇ। ਇਸ ਦੇ ਉਲਟ, ਉਹ ਤਾਂ ਇਕ ਦਇਆਲੂ ਪਿਤਾ ਸਮਾਨ ਹੈ। ਉਹ ਤਾਂ ਮਨੁੱਖ ਦੇ ਜਨਮ ਸਮੇਂ ਤੋਂ ਹੀ ਉਸਦੀ ਉਪਜੀਵਕਾ ਦੇ ਸਾਧਨ ਬਣਾ ਕੇ ਉਸ ਦੀ ਪ੍ਰਤਿਪਾਲਣਾ ਦਾ ਪ੍ਰਬੰਧ ਕਰ ਦਿੰਦਾ ਹੈ। ਜਿਵੇਂ ਸਰੀਰ ਨੂੰ ਕਾਇਮ ਰੱਖਣ ਲਈ ਅੰਨ-ਪਾਣੀ ਦੀ ਲੋੜ ਹੈ, ਇਵੇਂ ਹੀ ਆਤਮਕ ਪ੍ਰਫੁਲਤਾ ਲਈ ਸਦ-ਗੁਣਾਂ ਤੇ ਭਗਤੀ-ਭਾਵ ਦਾ ਹੋਣਾ ਆਵਸ਼ਕ ਹੈ। ਜਦੋਂ ਸਾਡੀ ਆਤਮਾ ਨਾਮ-ਸਿਮਰਨ ਕਰਮਾਂ ਦੁਆਰਾ ਉੱਨਤ ਹੁੰਦੀ ਹੈ ਤਾਂ ਇਹ ਈਸ਼ਵਰ ਨਾਲ ਇਕ-ਮਿਕ ਹੋ ਜਾਣ ਦੇ ਯੋਗ ਹੋ ਜਾਂਦੀ ਹੈ।

ਮਨੁੱਖ ਸੰਸਾਰ ਦਾ ਕੇਂਦਰੀ ਬਿੰਦੂ ਹੈ। ਉਹ ਸਾਰੀ ਰਚਨਾ ਦਾ ਸਿਰਮੌਰ ਹੈ ਤੇ ਸ੍ਰਿਸ਼ਟੀ ਵਿਚ ਸਰਬੋਤਮ ਜੀਵ ਹੈ। ਪ੍ਰਭੂ-ਪ੍ਰਾਪਤੀ ਲਈ ਮਨੁੱਖੀ ਜਾਮਾ

ਪਹਿਲੀ ਸ਼ਰਤ ਹੈ। ਪਸ਼ੂ ਜਾਂ ਜੜ੍ਹ ਰੂਪ ਵਿਚ ਮੁਕਤੀ ਪ੍ਰਾਪਤ ਨਹੀਂ ਕੀਤੀ ਜਾ ਸਕਦੀ। ਇਸ ਲਈ ਪ੍ਰਮਾਰਥਕ ਪ੍ਰਾਪਤੀ ਲਈ ਮਨੁੱਖਾ ਜਨਮ ਹੀ ਅਮੋਲਕ ਸਮਾਂ ਹੈ। ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ:

**ਭਈ ਪਰਾਪਤਿ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥**

*(ਪੰਨਾ 12)*

ਮਨੁੱਖ, ਆਤਮਾ ਤੇ ਪੰਜਾਂ ਤੱਤਾਂ ਦਾ ਬਣਿਆ ਹੋਇਆ ਹੈ। ਇਹ ਸ਼ਿਵ ਤੇ ਸ਼ਕਤੀ ਦਾ ਸੁਮੇਲ ਹੈ। ਆਤਮਾ ਸੂਖਮ ਹੈ, ਜਦ ਕਿ ਸਰੀਰ ਸਥੂਲ। ਸਰੀਰ ਦੀ ਸੰਭਾਲ ਜ਼ਰੂਰੀ ਹੈ, ਕਿਉਂਕਿ ਇਸ ਵਿਚ ਆਤਮਾ ਦਾ ਨਿਵਾਸ ਹੈ। ਗ੍ਰਿਹਸਤ ਜੀਵਨ ਸਭ ਤੋਂ ਉੱਤਮ ਹੈ, ਕਿਉਂਕਿ ਇਸ ਦੁਆਰਾ ਉਪਕਾਰ ਤੇ ਸਮਾਜ-ਸੇਵਾ ਕਰਨ ਦਾ ਮੌਕਾ ਮਿਲਦਾ ਹੈ। ਸਿਖ ਧਰਮ ਸੰਸਾਰ ਤੋਂ ਭੱਜ ਕੇ ਇਕਾਂਤ-ਵਾਸ ਜਾਂ ਤਿਆਗ ਦੀ ਪ੍ਰੇਰਨਾ ਨਹੀਂ ਦੇਂਦਾ।

ਜੀਵਨ ਨੂੰ ਸ਼ਤਰੰਜ ਜਾਂ ਤਾਸ਼ ਦੇ ਪੱਤਿਆਂ ਦੀ ਖੇਡ ਨਾਲ ਤੁਲਨਾ ਦਿੱਤੀ ਜਾ ਸਕਦੀ ਹੈ। ਕੋਈ ਇਕ ਵਿਅਕਤੀ ਨਾ ਖੇਡ ਦੇ ਨਿਯਮ ਬਣਾ ਸਕਦਾ ਹੈ ਤੇ ਨਾ ਹੀ ਉਸ ਨੂੰ ਕਿਸੇ ਬੰਧੇਜ ਵਿਚ ਰੱਖ ਸਕਦਾ ਹੈ। ਪ੍ਰਾਣੀ ਨੂੰ ਤਾਂ ਪੱਤੇ ਦੇ ਦਿੱਤੇ ਜਾਂਦੇ ਹਨ, ਇਹ ਹੁਣ ਉਸ ਉੱਤੇ ਨਿਰਭਰ ਹੈ ਕਿ ਉਹ ਖੇਡ ਕਿਸ ਤਰ੍ਹਾਂ ਖੇਡਦਾ ਹੈ—ਚੰਗੀ ਤਰ੍ਹਾਂ ਕਿ ਮਾੜੀ ਤਰ੍ਹਾਂ, ਸਿਆਣਿਆਂ ਵਾਂਗ ਕਿ ਮੂਰਖਾਂ ਵਾਂਗ। ਸੰਸਾਰ ਦੀ ਖੇਡ ਵਿਚ ਪ੍ਰਭੂ ਹਰ ਇਨਸਾਨ ਨੂੰ ਵੇਖ ਰਿਹਾ ਹੈ। ਉਹ ਹਰੇਕ ਨੂੰ ਉਸ ਦੇ ਗੁਣ-ਔਗੁਣ ਅਨੁਸਾਰ ਫਲ ਦਏਗਾ।

ਅਖ਼ੀਰ ਤੱਤ ਦੀ ਗੱਲ ਇਹ ਹੈ ਕਿ ਮਨੁੱਖਾ ਜਨਮ ਇਕ ਬੜੀ ਬਹੁਮੁੱਲੀ ਦਾਤਿ ਹੈ, ਜਿਸ ਨੂੰ ਨਿਗੂਣੀਆਂ ਗੱਲਾਂ ਪਿੱਛੇ ਵਿਅਰਥ ਨਹੀਂ ਗੁਆਉਣਾ ਚਾਹੀਦਾ। ਜੇ ਮਨੁੱਖ ਇਸ ਜਨਮ ਵਿਚ ਸਫਲ ਨਾ ਹੋਇਆ ਤਾਂ ਉਸ ਨੂੰ ਚੌਰਾਸੀ ਲੱਖ ਜੂਨਾਂ ਦੇ ਜਨਮ ਮਰਨ ਦੇ ਗੇੜ ਕੱਟਣੇ ਪੈਣਗੇ। ਫ਼ੁਰਮਾਨ ਹੈ:

**ਇਸੁ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ ॥**

*(ਪੰਨਾ 1075)*

ਮਨੁੱਖ ਦਾ ਫ਼ਰਜ਼ ਹੈ ਕਿ ਉਹ ਆਪਣੇ ਆਪ ਨੂੰ ਆਵਾਗਵਨ ਦੇ ਇਸ ਲੰਮੇ ਚੱਕਰ ਤੋਂ ਬਚਾ ਲਵੇ।

•

## 25

# ਕੀ ਪ੍ਰਭੂ ਦੀ ਉਪਾਸ਼ਨਾ ਕਰਨੀ ਜ਼ਰੂਰੀ ਹੈ ?

ਪ੍ਰਭੂ ਇਸ ਗੱਲ ਦੀ ਮੰਗ ਨਹੀਂ ਕਰਦਾ ਕਿ ਅਸੀਂ ਉਸ ਦੀ ਉਪਾਸ਼ਨਾ ਕਰੀਏ। ਉਹ ਆਪਣੀ ਉਦਾਰਤਾ ਕਾਰਨ ਸਭ ਨੂੰ ਦਾਤਾਂ ਦੇਂਦਾ ਹੈ—ਉੱਚਿਆਂ ਤੇ ਨੀਵਿਆਂ ਨੂੰ, ਪੜ੍ਹਿਆਂ ਤੇ ਅਨਪੜ੍ਹਿਆਂ ਨੂੰ—ਇਥੋਂ ਤਕ ਕਿ ਉਨ੍ਹਾਂ ਨੂੰ ਵੀ ਜੋ ਉਸ ਤੋਂ ਮੁਨਕਰ ਹਨ।

ਕੁਝ ਲੋਕਾਂ ਦਾ ਇਹ ਗ਼ਲਤ ਖ਼ਿਆਲ ਹੈ ਕਿ ਪ੍ਰਭੂ, ਇਕ ਫ਼ੌਜੀ ਕਮਾਂਡਰ ਵਾਂਗ ਮੰਗ ਕਰਦਾ ਹੈ ਕਿ ਉਸ ਦੀ ਇੱਜ਼ਤ ਕੀਤੀ ਜਾਵੇ। ਪ੍ਰਭੂ ਨੂੰ ਮਨੁੱਖ ਤੋਂ ਆਪਣੀ ਖ਼ੁਸ਼ਾਮਦ ਜਾਂ ਵਡਿਆਈ ਕਰਵਾਉਣ ਦੀ ਲੋੜ ਨਹੀਂ। ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਹੈ : "ਜੇ ਸਭਿ ਮਿਲਿ ਕੈ ਆਖਣ ਪਾਹਿ॥ ਵਡਾ ਨ ਹੋਵੈ ਘਾਟਿ ਨ ਜਾਇ॥" ਜਿਵੇਂ ਸੂਰਜ ਨੂੰ ਦੀਵਿਆਂ ਦੇ ਚਾਨਣ ਦੀ ਲੋੜ ਨਹੀਂ, ਇੰਜ ਹੀ ਪ੍ਰਭੂ ਨੂੰ ਮਨੁੱਖਾਂ ਵਲੋਂ ਕਿਸੇ ਉਸਤਤਿ ਦੀ ਲੋੜ ਨਹੀਂ।

ਰੱਬ ਕੋਈ ਡਿਕਟੇਟਰ ਨਹੀਂ। ਲੋਕੀਂ ਆਪਣੇ ਫ਼ਰਜ਼ ਅਥਵਾ ਧਰਮ ਦੀ ਪਾਲਣਾ ਕਰਦਿਆਂ ਉਸ ਦੀ ਆਰਾਧਨਾ ਕਰਦੇ ਹਨ। ਉਹਨਾਂ ਦਾ ਨਿਸਚਾ ਹੈ ਕਿ ਜਿਸ ਪ੍ਰਭੂ ਨੇ ਸ੍ਰਿਸ਼ਟੀ ਰਚੀ ਹੈ, ਉਸ ਨੂੰ ਜਾਣਿਆ ਜਾ ਸਕਦਾ ਹੈ, ਉਸ ਨੂੰ ਪਿਆਰ ਕੀਤਾ ਜਾ ਸਕਦਾ ਹੈ। ਉਸ ਦੀ ਕੁਦਰਤ ਅਤੇ ਉਸ ਦੀਆਂ ਵਡਿਆਈਆਂ ਨੂੰ ਜਿਹੜੇ ਜਾਣ ਜਾਂਦੇ ਹਨ, ਉਹ ਉਸ ਦੀ ਮਹਾਨਤਾ ਤੋਂ ਚਕ੍ਰਿਤ ਪਏ ਹੁੰਦੇ ਹਨ। ਵਿਸਮਾਦ ਵਿਚ ਆ ਕੇ ਉਹ ਉਸ ਨੂੰ "ਵਾਹਿਗੁਰੂ" ਕਹਿ ਕੇ ਪੁਕਾਰਦੇ ਹਨ, ਭਾਵ ਅਸਚਰਜ ਤੇ ਵਿਸਮਾਦ ਸੁਆਮੀ। ਉਹ ਉਸਨੂੰ ਇਤਨੀ ਸ਼ਰਧਾ ਭਾਵਨੀ ਨਾਲ ਪਿਆਰ ਕਰਨਾ ਲੋਚਦੇ ਹਨ, ਜਿਤਨੀ ਸ਼ਰਧਾ ਨਾਲ ਕੋਈ ਪਤਨੀ ਆਪਣੇ ਪਤੀ ਨੂੰ ਪਿਆਰ ਕਰਦੀ ਹੈ।

ਫਿਰ ਬਹੁਤ ਸਾਰੇ ਲੋਕੀਂ ਇਹ ਮਹਿਸੂਸ ਕਰਦੇ ਹਨ ਕਿ ਆਤਮਕ-ਪ੍ਰਾਪਤੀ ਲਈ ਮਨੁੱਖੀ ਜੀਵਨ ਇਕ ਮਹਾਨ ਅਵਸਰ ਹੈ। ਪਰ ਮਾਇਕ ਪਦਾਰਥਾਂ ਵਿਚ

ਭੁੱਲੇ ਹੋਏ ਜਿਹੜੇ ਬੰਦੇ ਪ੍ਰਮਾਰਥ-ਪ੍ਰਾਪਤੀ ਲਈ ਜਤਨ ਨਹੀਂ ਕਰਦੇ, ਉਹ ਜਨਮ ਮਰਨ ਦੇ ਚੱਕਰਾਂ ਵਿਚ ਹੀ ਪਏ ਰਹਿੰਦੇ ਹਨ।

ਕਿਸੇ ਵਿਅਕਤੀ ਲਈ ਆਤਮਕ-ਸੂਝ ਇਕ ਮਹਾਨ ਸਹਾਰਾ ਹੈ। ਇਹ ਸੋਝੀ ਜੀਵਨ ਨੂੰ ਅਰਥ-ਭਰਪੂਰ ਤੇ ਮੰਤਵ-ਪੂਰਨ ਬਣਾਉਂਦੀ ਹੈ। ਗੁਰੂ ਅਰਜਨ ਦੇਵ ਜੀ ਸੁਖਮਨੀ ਸਾਹਿਬ ਵਿਚ ਲਿਖਦੇ ਹਨ: "ਬੀਜ ਮੰਤ੍ਰ ਸਰਬ ਕੋ ਗਿਆਨੁ॥" (ਪੰਨਾ 274)। ਭਾਵ ਇਹ ਕਿ ਪ੍ਰਭੂ ਦੇ ਦੈਵੀ ਗਿਆਨ ਦਾ ਬੀਜ ਹਰ ਹਿਰਦੇ ਵਿਚ ਹੈ। ਇੰਜ ਸਖਣੇ-ਪਣ ਦੇ ਭਾਵ ਦੀ ਥਾਂ ਭਰਪੂਰਤਾ ਦਾ ਭਾਵ ਆ ਜਾਂਦਾ ਹੈ। ਪਰ ਜਿਹੜੇ ਮੈਂ-ਮੇਰੀ ਵਿਚ ਮੱਤੇ ਹਨ ਤੇ ਮੋਹ-ਮਾਇਆ ਦੇ ਚਿੱਕੜ ਵਿਚ ਫਸੇ ਪਏ ਹਨ, ਉਹ ਪ੍ਰਭੂ-ਭਗਤੀ ਦੇ ਸੁਖ ਆਨੰਦ ਨੂੰ ਨਹੀਂ ਮਾਣ ਸਕਦੇ।

ਕੁਦਰਤੀ ਤੌਰ 'ਤੇ ਮਨੁੱਖ ਭੈੜਾ ਨਹੀਂ, ਪਰ ਅੰਤਰ-ਆਤਮੇ ਉਹ ਕਮਜ਼ੋਰ ਹੈ। ਜਦੋਂ ਵੀ ਕੋਈ ਲੋਭ-ਲਾਲਚ ਉਸ ਦੇ ਸਾਹਮਣੇ ਆਉਂਦਾ ਹੈ ਤਾਂ ਉਸ ਦੇ ਡਿੱਗ ਪੈਣ ਦਾ ਡਰ ਹੁੰਦਾ ਹੈ। ਉਸ ਸਮੇਂ ਉਸ ਨੂੰ ਕਿਸੇ ਆਸਰੇ ਅਥਵਾ ਰੱਬੀ ਪ੍ਰੇਰਨਾ ਦੀ ਲੋੜ ਹੁੰਦੀ ਹੈ। ਜੇ ਉਹ ਆਪਣੇ ਦੈਵੀ-ਗੁਣਾਂ ਨੂੰ ਯਾਦ ਰੱਖੇ ਤੇ ਸਦਾਚਾਰਕ ਦਲੇਰੀ ਨੂੰ ਤਕੜਾ ਰੱਖੇ ਤਾਂ ਲੋਭ-ਲਾਲਚ 'ਤੇ ਕਾਬੂ ਪਾਉਣ ਲਈ ਉਸ ਨੂੰ ਲੋੜੀਂਦੀ ਸ਼ਕਤੀ ਮਿਲ ਸਕਦੀ ਹੈ।

ਪ੍ਰਭੂ ਪ੍ਰਤੀ ਦ੍ਰਿੜ ਵਿਸ਼ਵਾਸ ਰੱਖਣ ਨਾਲ ਜ਼ਰੂਰ ਫਲ ਮਿਲਦਾ ਹੈ। ਪ੍ਰਭੂ ਦੀ ਪ੍ਰਾਪਤੀ ਸਾਡਾ ਨਿਸ਼ਾਨਾ ਹੈ। ਇੰਜ ਹੀ ਉਸ ਦੇ ਗੁਣਾਂ ਨੂੰ ਗ੍ਰਹਿਣ ਕਰਨਾ ਸਾਡਾ ਉਦੇਸ਼ ਹੈ। ਉਹ ਗੁਣ ਹਨ: ਸੱਚਾਈ, ਨੇਕੀ, ਸੁੰਦਰਤਾ, ਪਿਆਰ, ਪਵਿੱਤਰਤਾ, ਸ਼ਾਂਤੀ, ਗਿਆਨ, ਦਇਆ ਆਦਿ। ਇਨ੍ਹਾਂ ਗੁਣਾਂ ਵਿਚ ਜੇ ਅਸੀਂ ਮਨ-ਚਿਤ ਕਰ ਕੇ ਸੁਰਤੀ ਜੋੜਾਂਗੇ ਤਾਂ ਇਹ ਆਪਣੇ ਆਪ ਸਾਡੇ ਅੰਦਰ ਆ ਵੱਸਣਗੇ। ਗੁਰਬਾਣੀ ਦਾ ਫ਼ੁਰਮਾਨ ਹੈ: "ਜੈਸਾ ਸੇਵੈ ਤੈਸੋ ਹੋਇ॥" (ਪੰਨਾ 223)। ਸੱਚ ਤਾਂ ਇਹ ਹੈ ਕਿ ਜੇ ਮਨੁੱਖ ਰੱਬ ਵੱਲ ਇਕ ਕਦਮ ਵਧਾਂਦਾ ਹੈ ਤਾਂ ਉਹ 'ਕੋਟ ਪੈਂਡਾ' ਅੱਗੇ ਹੋ ਕੇ ਮਿਲਦਾ ਹੈ।

•

**26**

# ਸਿਖ ਧਰਮ ਅਨੁਸਾਰ ਸ੍ਰਿਸ਼ਟੀ-ਰਚਨਾ ਕਿਵੇਂ ਹੋਈ ?

ਬ੍ਰਹਿਮੰਡ ਦੀ ਉਤਪਤੀ ਤੋਂ ਪਹਿਲਾਂ ਅਕਾਲ ਪੁਰਖ ਨਿਰਗੁਣ ਸਰੂਪ ਵਿਚ ਕੇਵਲ ਆਪੇ ਆਪ ਹੀ ਸੀ। ਇਸ ਨੂੰ ਪੂਰਵ-ਰਚਨਾ ਦੀ ਹਾਲਤ ਕਿਹਾ ਜਾ ਸਕਦਾ ਹੈ। ਉਦੋਂ ਕਰਤਾ ਪੁਰਖ ਸੁੰਨ-ਸਮਾਧੀ ਦੀ ਅਵਸਥਾ ਵਿਚ ਸੀ। ਗੁਰੂ ਨਾਨਕ ਦੇਵ ਜੀ ਅਨੁਸਾਰ ਕਈ ਯੁਗ ਹਨੇਰਾ ਤੇ ਧੁੰਧੂਕਾਰ ਪਸਰਿਆ ਰਿਹਾ। ਓਦੋਂ ਧੁੰਦ-ਗੁਬਾਰ ਤੇ ਬੱਦਲ ਜਿਹੇ ਛਾਏ ਹੋਏ ਸਨ। ਰੱਬ ਤੋਂ ਬਿਨਾਂ ਹੋਰ ਕੋਈ ਵੀ ਨਹੀਂ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਂਦੇ ਹਨ :

**ਅਰਬਦ ਨਰਬਦ ਧੁੰਧੂਕਾਰਾ ॥ ਧਰਣਿ ਨ ਗਗਨਾ ਹੁਕਮੁ ਅਪਾਰਾ ॥**
**ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ, ਸੁੰਨ ਸਮਾਧਿ ਲਗਾਇਦਾ ॥੧॥**

*(ਮਾਰੂ ਮ: ੧, ਪੰਨਾ 1035)*

ਫਿਰ ਪ੍ਰਭੂ ਨੂੰ ਬ੍ਰਹਿਮੰਡ-ਰਚਨਾ ਦੀ ਇੱਛਾ ਹੋਈ। ਉਹ ਵਿਦਮਾਨ ਹੋ ਕੇ ਸਰਗੁਣ ਸਰੂਪ ਵਿਚ ਪਰਗਟ ਹੋ ਗਿਆ। ਉਸ ਨੇ ਆਪਣੇ ਆਪ ਤੋਂ ਕੁਦਰਤ ਦਾ ਪਸਾਰਾ ਕੀਤਾ। ਗੁਰੂ ਨਾਨਕ ਦੇਵ ਜੀ ਫ਼ੁਰਮਾਂਦੇ ਹਨ :

**ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ ॥**
**ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥**

*(ਆਸਾ ਕੀ ਵਾਰ, ਪੰਨਾ 463)*

ਸੰਸਾਰ ਦੀ ਉਤਪਤੀ ਕਦੋਂ ਹੋਈ ? ਇਹ ਇਕ ਰਹੱਸ ਹੈ। ਕੀ ਇਹ ਰਚਨਾ ਅਚਾਨਕ ਤੇ ਝਟਪਟ ਹੀ ਹੋ ਗਈ ਜਾਂ ਵਿਕਾਸ ਤੇ ਉਸਰਨ-ਨਿਸਰਨ ਦੇ ਕਰਮ ਨਾਲ ? ਇਹ ਗੱਲ ਕੇਵਲ ਇਸ ਦਾ ਰਚਣਹਾਰ ਪ੍ਰਭੂ ਹੀ ਜਾਣਦਾ ਹੈ। ਗੁਰੂ ਨਾਨਕ ਦੇਵ ਜੀ ਫ਼ੁਰਮਾਂਦੇ ਹਨ :

**ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥** *(ਜਪੁਜੀ ਸਾਹਿਬ)*

ਪ੍ਰਭੂ ਨੇ ਇਕ ਮੱਕੜੀ ਵਾਂਗ ਆਪਣੇ ਆਪ ਨੂੰ ਇਸ ਜਾਲੇ ਵਿਚ

ਬੁਣ-ਤਣ ਲਿਆ ਹੋਇਆ ਹੈ। ਇਕ ਦਿਨ ਆਵੇਗਾ ਜਦੋਂ ਉਹ ਇਸ ਜਾਲੇ ਨੂੰ ਸਮੇਟ ਲਏਗਾ ਤੇ ਫਿਰ ਉਹ ਆਪੇ ਆਪ ਹੀ ਰਹਿ ਜਾਏਗਾ। ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਵਿਚ ਫ਼ੁਰਮਾਇਆ ਹੈ:

**ਆਪਨ ਖੇਲੁ ਆਪਿ ਕਰਿ ਦੇਖੈ ॥**
**ਖੇਲੁ ਸੰਕੋਚੈ ਤਉ ਨਾਨਕ ਏਕੈ ॥** *(ਪੰਨਾ 292)*

ਕਰਤਾ ਪੁਰਖ ਨੇ ਤਿੰਨ ਗੁਣਾਂ ਵਾਲੀ ਪ੍ਰਕਿਰਤੀ ਦੀ ਰਚਨਾ ਕੀਤੀ। ਉਹ ਤਿੰਨ ਗੁਣ ਗੁਰੂ ਅਰਜਨ ਦੇਵ ਜੀ ਦੇ ਬਚਨਾਂ ਅਨੁਸਾਰ ਇਹ ਹਨ:

**ਰਜ ਗੁਣ ਤਮ ਗੁਣ ਸਤ ਗੁਣ ਕਹੀਐ ਇਹ ਤੇਰੀ ਸਭ ਮਾਇਆ ॥**
*(ਪੰਨਾ 1123)*

ਪੰਜ ਸੂਖਮ ਤੱਤਾਂ—ਸ਼ਬਦ, ਸਪਰਸ਼, ਰੂਪ, ਰਸ ਤੇ ਗੰਧ ਵਿਚੋਂ ਹੀ ਕਰਮਵਾਰ ਪੰਜ ਸਥੂਲ ਤੱਤ—ਅਕਾਸ਼, ਪਉਣ, ਅਗਨੀ, ਪਾਣੀ ਤੇ ਮਿੱਟੀ ਉਪਜੇ।

ਬ੍ਰਹਿਮੰਡ ਕੋਈ ਛਲ ਜਾਂ ਮਾਇਆ ਨਹੀਂ। ਇਹ ਇਕ ਅਸਲੀਅਤ ਹੈ—ਭਾਵੇਂ ਇਹ ਅੰਤਮ ਤੇ ਸਦੀਵੀ ਨਹੀਂ, ਪਰ ਇਸ ਵਿਚ ਪ੍ਰਭੂ ਵਿਆਪਕ ਹੈ, ਇਸ ਕਰਕੇ ਇਹ ਯਥਾਰਥ ਹੈ।

"ਇਹੁ ਜਗੁ ਸਚੈ ਕੀ ਹੈ ਕੋਠੜੀ" (ਪੰਨਾ 463), ਪਰ ਉਹ ਇਸ ਵਿਚ ਹੁੰਦਿਆਂ ਵੀ ਇਸ ਤੋਂ ਨਿਰਲੇਪ ਹੈ।

•

27

## ਬ੍ਰਹਿਮੰਡੀ ਨੇਮਾਂ ਬਾਰੇ ਸਿਖ ਵਿਚਾਰ-ਧਾਰਾ ਕੀ ਹੈ?

ਸਿਖ ਧਰਮ ਇਸ ਸਿਧਾਂਤ ਨੂੰ ਮੰਨਦਾ ਹੈ ਕਿ ਪਰਮਾਤਮਾ ਦਾ ਵਾਸਾ ਸਾਡੇ ਸਰੀਰ ਵਿਚ ਹੈ। ਇੰਜ ਸਰੀਰ ਹਰੀ ਦਾ ਮੰਦਰ ਕਿਹਾ ਜਾਂਦਾ ਹੈ। ਭਗਤ ਪੀਪਾ ਜੀ ਆਪਣੇ ਇਕ ਸ਼ਬਦ ਵਿਚ ਲਿਖਦੇ ਹਨ:

**ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥੨॥੩॥**

*(ਧਨਾਸਰੀ ਪੀਪਾ ਜੀ, ਪੰਨਾ 695)*

ਇਸ ਬ੍ਰਹਿਮੰਡੀ ਸਿਧਾਂਤ ਦਾ ਤਤਸਾਰ ਕੁਝ ਇੰਝ ਹੈ—ਸਾਰਾ ਬ੍ਰਹਿਮੰਡ ਇਕ ਵੱਡਾ ਪਸਾਰਾ ਹੈ ਅਤੇ ਇਹ ਸਰੀਰ ਉਸੇ ਦਾ ਇਕ ਛੋਟਾ ਸਰੂਪ ਹੈ। ਭਾਵ ਇਹ ਕਿ, ਸਰੀਰ ਬ੍ਰਹਿਮੰਡ ਦਾ ਹੀ ਇਕ ਸੂਖਮ ਚਿਤਰ ਹੈ। ਬ੍ਰਹਿਮੰਡ ਪ੍ਰਮਾਣੂਆਂ ਦਾ ਬਣਿਆ ਹੋਇਆ ਹੈ ਅਤੇ ਸਰੀਰ ਵੀ ਪ੍ਰਮਾਣੂਆਂ ਦਾ ਸਮੂਹ ਹੈ। ਸਧਾਰਨ ਤੌਰ 'ਤੇ ਇਹ ਸਮਾਨਤਾ ਠੀਕ ਹੈ: ਬ੍ਰਹਿਮੰਡ ਪੰਜ ਤੱਤਾਂ—ਅਕਾਸ਼, ਹਵਾ, ਅੱਗ, ਪਾਣੀ ਤੇ ਮਿੱਟੀ—ਦਾ ਬਣਿਆ ਹੋਇਆ ਹੈ ਅਤੇ ਤਿੰਨਾਂ ਗੁਣਾਂ—ਰਜੋ, ਤਮੋ, ਸਤੋ—ਵਿਚ ਵਿਚਰਦਾ ਹੈ, ਅਤੇ ਇੰਜ ਹੀ ਮਨੁੱਖੀ ਸਰੀਰ ਦੇ ਵੀ ਇਹੋ ਪੰਜ ਤੱਤ ਹਨ ਅਤੇ ਉਹ ਭੀ ਇਨ੍ਹਾਂ ਤਿੰਨਾਂ ਗੁਣਾਂ ਅਧੀਨ ਹੀ ਜੀਉਂਦਾ ਹੈ। 'ਪ੍ਰਾਣ ਸੰਗਲੀ' ਵਿਚ ਦੋਹਾਂ ਦਾ ਇਹ ਟਾਕਰਾ ਹੋਰ ਖੋਲ੍ਹ ਕੇ ਦੱਸਿਆ ਗਿਆ ਹੈ। ਸੂਰਜ ਤੇ ਚੰਨ ਨੂੰ ਮਨੁੱਖੀ ਅੱਖਾਂ ਨਾਲ ਉਪਮਾਇਆ ਗਿਆ ਹੈ। ਚਾਨਣ ਅਤੇ ਹਨੇਰਾ ਜਾਗ੍ਰਤ ਤੇ ਨੀਂਦ ਦੀ ਅਵਸਥਾ ਦਰਸਾਈਆਂ ਗਈਆਂ ਹਨ। ਸਵਰਗ ਤੇ ਨਰਕ ਖ਼ੁਸ਼ੀ ਗ਼ਮੀ ਵਾਂਗ ਬਿਆਨ ਕੀਤੇ ਗਏ ਹਨ।

ਭਾਰਤੀ ਪਰੰਪਰਾ ਅਨੁਸਾਰ ਤਾਂਤ੍ਰਿਕ ਇਸ ਤੱਥ ਦੀ ਵਿਆਖਿਆ ਕਰਦੇ ਹਨ ਕਿ ਸੱਚ ਦੀ ਪ੍ਰਾਪਤੀ ਸਰੀਰ ਵਿਚੋਂ ਹੀ ਹੋਣੀ ਹੈ। ਸਰੀਰ ਬ੍ਰਹਿਮੰਡ ਦਾ ਸੰਖੇਪ ਰੂਪ ਹੈ। ਇਹ ਬ੍ਰਹਿਮੰਡ ਦਾ ਨਿੱਕਾ ਰੂਪ ਹੈ। ਜੋ ਅਸੀਂ ਹਾਂ, ਉਹੀ ਤਾਂ ਸੰਸਾਰ ਹੈ। ਸੰਸਾਰ ਵਿਚ ਜੋ ਭੌਤਿਕ ਹਰਕਤ ਹੋ ਰਹੀ ਹੈ, ਉਸ ਨੂੰ ਮਨੁੱਖੀ ਸਰੀਰ ਵਿਚ

ਹੋ ਰਹੀ ਸਰੀਰਕ ਕਿਰਿਆ ਨਾਲ ਮੇਲਿਆ ਗਿਆ ਹੈ। ਸ਼ਾਇਦ ਬ੍ਰਹਿਮੰਡ ਨੂੰ ਸਮਝਣ ਦਾ ਸਭ ਤੋਂ ਚੰਗਾ ਸਾਧਨ ਹੈ, ਮਨੁੱਖੀ ਸਰੀਰ ਦੇ ਅੰਦਰ ਦੀ ਇਕ ਇਕ ਕਿਰਿਆ ਨੂੰ ਵਿਸਤ੍ਰਿਤ ਰੂਪ ਵਿਚ ਜਾਣਨਾ। ਸ੍ਰੀ ਗੁਰੂ ਅਮਰਦਾਸ ਜੀ ਇਸ ਸੰਬੰਧ ਵਿਚ ਇੰਜ ਫ਼ੁਰਮਾਂਦੇ ਹਨ:

**ਕਾਇਆ ਅੰਦਰਿ ਸਭੁ ਕਿਛੁ ਵਸੈ ਖੰਡ ਮੰਡਲ ਪਾਤਾਲਾ॥...**
**ਕਾਇਆ ਅੰਦਰਿ ਰਤਨ ਪਦਾਰਥ ਭਗਤਿ ਭਰੇ ਭੰਡਾਰਾ॥**
**ਇਸੁ ਕਾਇਆ ਅੰਦਰਿ ਨਉ ਖੰਡ ਪ੍ਰਿਥਮੀ ਹਾਟ ਪਟਣ ਬਾਜਾਰਾ॥...**
**ਕਾਇਆ ਅੰਦਰਿ ਬ੍ਰਹਮਾ ਬਿਸਨੁ ਮਹੇਸਾ ਸਭ ਓਪਤਿ ਜਿਤੁ ਸੰਸਾਰਾ॥**
*(ਸੂਹੀ ਮਹਲਾ ੩, ਪੰਨਾ 754)*

ਬ੍ਰਹਿਮੰਡ ਦਾ ਸਾਰ ਮਨੁੱਖੀ ਸਰੀਰ ਹੈ। ਇਸ ਸਰੀਰ ਵਿਚ ਬ੍ਰਹਿਮੰਡ ਦਾ ਮਾਲਕ ਵਸਦਾ ਹੈ। ਜਦ ਕੋਈ ਜਗਿਆਸੂ ਅਥਵਾ ਪ੍ਰਭੂ-ਪਿਆਰਾ ਅੰਤਰ-ਆਤਮੇ ਖੋਜ ਕਰਦਾ ਹੈ ਤਾਂ ਉਹ ਆਪਣੇ ਅੰਦਰ ਹੀ ਅਨੇਕ ਤਰ੍ਹਾਂ ਦੇ ਖ਼ਜ਼ਾਨੇ ਦੇਖ ਲੈਂਦਾ ਹੈ। ਆਖ਼ਰ ਨੂੰ ਉਹ ਆਪਣੇ ਅੰਦਰੋਂ ਹੀ ਪ੍ਰਭੂ ਨੂੰ ਪਾ ਲੈਂਦਾ ਹੈ। ਸ੍ਰੀ ਗੁਰੂ ਰਾਮਦਾਸ ਜੀ ਦਾ ਫ਼ੁਰਮਾਨ ਹੈ:

**ਵਿਚਿ ਕਾਇਆ ਨਗਰ ਲਧਾ ਹਰਿ ਭਾਲੀ॥੩॥** *(ਪੰਨਾ 1134)*

ਭੌਤਿਕ ਵਿਗਿਆਨ ਨੇ ਅਜੇ ਬ੍ਰਹਿਮੰਡ ਦੇ ਭੇਦਾਂ ਤੇ ਰਹੱਸਾਂ ਨੂੰ, ਅਤੇ ਮਨੁੱਖੀ ਸਰੀਰ ਦੇ ਚਮਤਕਾਰਾਂ ਨੂੰ ਨਹੀਂ ਲੱਭਿਆ। ਲੱਖਾਂ ਹੀ ਤਾਰਿਕਾ-ਮੰਡਲ ਹਨ ਅਤੇ ਸਾਡੀ ਧਰਤੀ ਸਾਰੇ ਬ੍ਰਹਿਮੰਡਾਂ ਦਾ ਇਕ ਬਹੁਤ ਹੀ ਛੋਟਾ ਜਿਹਾ ਹਿੱਸਾ ਹੈ। ਹੋ ਸਕਦਾ ਹੈ, ਆਉਣ ਵਾਲੇ ਸਮੇਂ ਵਿਚ, ਬ੍ਰਹਿਮੰਡ ਦੇ ਨੇਮਾਂ ਨੂੰ ਮਨੁੱਖੀ ਸਰੀਰ ਵਿਚੋਂ ਹੀ ਸਵਿਸਥਾਰ ਲੱਭਣ ਵਿਚ ਮਨੁੱਖੀ ਯਤਨ ਸਫਲ ਹੋ ਜਾਣ।



# 28

## ਸਿਖ ਧਰਮ ਵਿਚ ਸੱਚ ਦਾ ਕੀ ਸੰਕਲਪ ਹੈ ?

'ਸੱਚ' ਜਾਂ 'ਸਤਿ' ਦਾ ਸੰਕਲਪ ਸਿਖ ਧਰਮ ਦਾ ਆਧਾਰ ਜਾਂ ਬੁਨਿਆਦ ਹੈ। ਜਪੁਜੀ ਸਾਹਿਬ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੱਚ ਦੇ ਵਿਸ਼ੇ ਬਾਰੇ ਆਪਣੇ ਵਿਚਾਰ ਪਰਗਟ ਕੀਤੇ ਹਨ। ਵੱਖ ਵੱਖ ਪ੍ਰਸੰਗਾਂ ਵਿਚ 'ਸੱਚ' ਸ਼ਬਦ ਦੇ ਵੱਖ ਵੱਖ ਅਰਥ ਹਨ। 'ਸੱਚ' ਦਾ ਸਭ ਤੋਂ ਵੱਧ ਵਿਸ਼ੇਸ਼ ਸੰਕੇਤਕ ਅਰਥ ਪਰਮਾਤਮਾ ਹੈ। ਅਕਾਲ ਪੁਰਖ 'ਸੱਚ' ਜਾਂ 'ਸਤਿ' ਹੈ। ਉਦਾਹਰਣ ਵਜੋਂ : 'ਸਤਿ ਕਰਤਾਰ', 'ਸਤਿ ਨਾਮੁ' ਅਤੇ—"ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥" ਜਾਂ ਫਿਰ—"ਆਪਿ ਸਤਿ ਕੀਆ ਸਭੁ ਸਤਿ ॥" (ਪੰਨਾ 284)। ਸੱਚ ਜਾਂ ਸਤਿ ਦਾ ਇਕ ਹੋਰ ਅਰਥ ਹੈ—ਗੁਣ, ਜਿਵੇਂ "ਆਪਿ ਸਤਿ ਸਤਿ ਸਭ ਧਾਰੀ ॥ ਆਪੇ ਗੁਣ ਆਪੇ ਗੁਣਕਾਰੀ ॥" (ਪੰਨਾ 285)। 'ਸੱਚ' ਦੇ ਗੁਣ ਵਿਚ ਅਨੇਕਾਂ ਗੁਣ ਆ ਜਾਂਦੇ ਹਨ, ਜਿਵੇਂ ਕਿ ਦਿਆਨਤਦਾਰੀ, ਨੇਕੀ, ਨਿਆਂ, ਦਇਆ, ਤਿਆਗ, ਨਿਮਰਤਾ, ਆਦਿ। 'ਸੱਚ' ਦਾ ਤੀਜਾ ਅਰਥ ਹੈ—ਨਿਰਮਲ, ਪਵਿੱਤਰ ਤੇ ਸਚਿਆਰ—"ਸਚਾ ਚਉਕਾ ਸੁਰਤਿ ਕੀ ਕਾਰਾ ॥" (ਪੰਨਾ 1048)। ਸੱਚ ਜਾਂ ਸਤਿ ਦਾ ਚੌਥਾ ਅਰਥ ਹੈ—ਉਹ ਜੋ ਠੀਕ ਤੇ ਯੋਗ ਹੈ—"ਸੰਤ ਕਾ ਕੀਆ ਸਤਿ ਕਰਿ ਮਾਨਿ ॥" (ਪੰਨਾ 177)। ਸੱਚ ਦਾ ਪੰਜਵਾਂ ਭਾਵ ਹੈ—ਸਦੀਵੀ ਖ਼ੁਸ਼ੀ ਜਾਂ ਅਨੰਦ—"ਸਤਿਗੁਰਿ ਮਿਲਿਐ ਸਚੁ ਪਾਇਆ....." (ਪੰਨਾ 465)।

ਪਰ ਸੱਚ ਨਾਲ ਕੌਣ ਮਿਲਾ ਸਕਦਾ ਹੈ ? ਪ੍ਰਭੂ, ਜੋ ਕਿ ਸੱਚ ਦਾ ਸੋਮਾ ਹੈ, ਉਹ ਉੱਤਮ ਤੇ ਜੋਤਿ-ਜਗੀਂਨੇ ਪੁਰਸ਼ਾਂ ਨੂੰ ਸਿੱਧੇ ਤੌਰ 'ਤੇ ਹੀ ਸੱਚ ਜਾਂ ਆਤਮ-ਪ੍ਰਕਾਸ਼ ਦੀ ਬਖ਼ਸ਼ਿਸ਼ ਕਰਦਾ ਹੈ—"ਜਿਸੁ ਤੂੰ ਦੇਹਿ ਤਿਸੁ ਮਿਲੈ ਸਚੁ ਤਾ ਤਿਨੀ੍ ਸਚੁ ਕਮਾਇਆ ॥" (ਪੰਨਾ 467)। ਦੂਜੇ, ਸਤਿਗੁਰੂ ਆਪਣੇ ਸਿਖ ਦੇ ਮਨ ਵਿਚ ਆਪਣੀ ਸਿਖਿਆ ਤੇ ਸਬਕ ਦੁਆਰਾ ਸੱਚ ਦਾ ਪ੍ਰਕਾਸ਼ ਕਰਦਾ ਹੈ—"ਸਤਿਗੁਰਿ ਮਿਲਿਐ ਸਚੁ ਪਾਇਆ ਜਿਨੀ੍ ਵਿਚਹੁ ਆਪੁ ਗਵਾਇਆ ॥" (ਪੰਨਾ 465)। ਤੀਜੇ, ਸਿਖ ਨੂੰ ਸਾਧ ਸੰਗਤ ਜਾਂ ਸਤਿਸੰਗਤ ਸੱਚ ਦੀ ਪਛਾਣ ਕਰਵਾ ਸਕਦੀ

ਹੈ—"ਸਾਧਸੰਗਿ ਪਾਵਹਿ ਸਚੁ ਧਨਾ॥" (ਪੰਨਾ 289)। ਸੋ ਇਕ ਸਿਖ ਨੂੰ ਪ੍ਰਭੂ, ਗੁਰੂ ਜਾਂ ਸਤਿਸੰਗਤ ਰਾਹੀਂ ਸੱਚ ਦੀ ਬਖ਼ਸ਼ਿਸ਼ ਹੋ ਸਕਦੀ ਹੈ।

ਸੱਚ ਦੀ ਬਖ਼ਸ਼ਿਸ਼ ਅਧਿਕਾਰੀਆਂ 'ਤੇ ਹੀ ਹੁੰਦੀ ਹੈ। ਸੱਚ ਦਾ ਅਧਿਕਾਰੀ ਬਣਨ ਲਈ ਸਿਖ ਲਈ ਕੁਝ ਗੁਣ ਗ੍ਰਹਿਣ ਕਰਨੇ ਜ਼ਰੂਰੀ ਹਨ। ਉਸ ਨੂੰ ਚਾਹੀਦਾ ਹੈ ਕਿ ਉਹ ਗੁਰੂ ਦੀ ਸਿਖਿਆ 'ਤੇ ਤੁਰੇ, ਦਾਨ ਪੁੰਨ ਕਰੇ, ਪਰਉਪਕਾਰ ਦੇ ਕਰਮ ਕਰੇ, ਤੇ ਪਰਮਾਤਮਾ ਦੇ ਹੁਕਮ ਵਿਚ ਵਿਚਰੇ, ਅਤੇ ਪਰਮਾਤਮਾ ਦੇ ਨਾਮ-ਸਿਮਰਨ ਨਾਲ ਆਤਮਕ ਪਵਿੱਤਰਤਾ ਦੀ ਪ੍ਰਾਪਤੀ ਕਰੇ—"ਮੰਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ॥" (ਪੰਨਾ 919)। ਪਰ ਨਾਲ ਹੀ ਸਿਖ ਨੇ ਪ੍ਰਭੂ-ਕਿਰਪਾ ਦੀ ਯਾਚਨਾ ਵੀ ਕਰਨੀ ਹੈ—"ਜਿਹ ਪ੍ਰਸਾਦਿ ਤੂੰ ਪਾਵਹਿ ਸਾਚੁ॥ ਰੇ ਮਨ ਮੇਰੇ ਤੂੰ ਤਾ ਸਿਉ ਰਾਚੁ॥" (ਪੰਨਾ 270)

ਸਿਖ ਧਰਮ ਵਿਚ ਸੱਚੇ ਆਚਾਰ ਵਾਲਾ ਜੀਵਨ ਸਰਬੋਤਮ ਹੈ। ਸਿਖ ਨੇ ਸੱਚ ਦਾ ਜੀਵਨ ਜੀਉਣਾ ਹੈ, ਮਨ ਬਚ ਕਰਮ ਕਰਕੇ ਸੱਚ ਨੂੰ ਅਪਣਾਉਣਾ ਹੈ। ਸੱਚ ਹੀ ਸੋਚੇ, ਸੱਚ ਹੀ ਕਹੇ ਅਤੇ ਸੱਚ 'ਤੇ ਅਧਾਰਿਤ ਕਰਮ ਕਰੇ—"ਸਚੁ ਕਰਣੀ ਸਚੁ ਤਾ ਕੀ ਰਹਤ॥" (ਪੰਨਾ 283)

ਸੱਚੇ ਆਚਾਰ ਵਾਲੇ ਨੇ ਨਿਮਰਤਾ, ਦਇਆ, ਸੇਵਾ ਤੇ ਸਿਮਰਨ ਵਾਲਾ ਜੀਵਨ ਆਪ ਜੀਉਣਾ ਹੈ ਤੇ ਦੂਜਿਆਂ ਨੂੰ ਇਸ 'ਤੇ ਚੱਲਣ ਦੀ ਪ੍ਰੇਰਨਾ ਕਰਨੀ ਹੈ। ਇਹੋ ਜਿਹੇ ਅਨਿੰਨ ਸਿਖ 'ਤੇ ਪਰਮ-ਸੱਚ-ਪ੍ਰਾਪਤੀ ਦੀ ਬਖ਼ਸ਼ਿਸ਼ ਹੁੰਦੀ ਹੈ ਅਤੇ ਜਿਵੇਂ ਬਰਖਾ ਦੀ ਇਕ ਬੂੰਦ ਸਾਗਰ ਵਿਚ ਮਿਲ ਕੇ ਆਪਣੀ ਹੋਂਦ ਗਵਾ ਦੇਂਦੀ ਹੈ, ਇਉਂ ਹੀ ਉਹ ਆਪਣੀ ਆਤਮਾ ਨੂੰ ਪਰਮਾਤਮਾ ਵਿਚ ਲੀਨ ਕਰ ਦੇਂਦਾ ਹੈ।



## 29

# ਮੌਤ ਪਿੱਛੋਂ ਜੀਵ ਨਾਲ ਕੀ ਬੀਤਦੀ ਹੈ ?

ਆਤਮ-ਉੱਨਤੀ ਦੇ ਮਾਰਗ 'ਤੇ ਮਨੁੱਖਾ ਜੀਵਨ ਇਕ ਪੜਾਅ ਦੇ ਤੁੱਲ ਹੈ। ਨੀਵੀਆਂ ਜੂਨਾਂ ਭੁਗਤ ਕੇ ਪ੍ਰਾਣੀ ਮਨੁੱਖੀ ਜਾਮੇ ਵਿਚ ਜਨਮ ਲੈਂਦਾ ਹੈ। ਮਨੁੱਖ ਦੀ ਪਰਮਾਰਥਕ ਉੱਨਤੀ ਲਈ ਮਨੁੱਖੀ ਜੀਵਨ ਅੰਤਮ ਪੜਾਅ ਹੈ। ਮਨੁੱਖ ਨੇ ਇਸ ਅਉਸਰ ਦਾ ਵੱਧ ਤੋਂ ਵੱਧ ਲਾਭ ਉਠਾਣਾ ਹੈ, ਤਾਂ ਜੁ ਆਵਾਗਵਨ ਦਾ ਗੇੜ ਖ਼ਤਮ ਹੋ ਜਾਵੇ।

ਪੰਜ-ਭੂਤਕ ਸਰੀਰ ਦੇ ਨਾਸ ਹੋਣ ਦਾ ਭਾਵ ਹੈ ਮੌਤ। ਸਰੀਰ ਦੇ ਬਿਨਸ ਜਾਣ ਪਿੱਛੋਂ ਅਸਥੀਆਂ ਤੇ ਸੁਆਹ ਮੁੜ ਤੱਤਾਂ ਵਿਚ ਮਿਲ ਜਾਂਦੇ ਹਨ। ਪਰ ਆਤਮਾ, ਜੋ ਸਰੀਰ ਵਿਚੋਂ ਅਲੋਪ ਹੋ ਜਾਂਦੀ ਹੈ, ਇਕ ਨਵਾਂ ਜਾਮਾ ਲੋਚਦੀ ਹੈ। ਜਿਵੇਂ ਕੋਈ ਮਨੁੱਖ ਪਾਟੇ ਪੁਰਾਣੇ ਕਪੜੇ ਲਾਹ ਸੁੱਟਦਾ ਹੈ ਤੇ ਨਵੇਂ ਪਾ ਲੈਂਦਾ ਹੈ, ਇੰਜ ਹੀ ਆਤਮਾ ਜਰਜਰੇ ਸਰੀਰ ਨੂੰ ਛੱਡ ਦੇਂਦੀ ਹੈ ਤੇ ਨਵੀਂ ਕਾਇਆ ਵਿਚ ਪ੍ਰਵੇਸ਼ ਕਰਦੀ ਹੈ। ਜੇ ਮੌਤ ਮਗਰੋਂ ਆਤਮਾ ਦੀ ਇਹ ਚੋਲਾ-ਬਦਲੀ ਜਾਰੀ ਨਾ ਰਹੇ ਤਾਂ ਸਰਬ ਸ਼ਕਤੀ-ਮਾਨ ਪ੍ਰਭੂ ਨਾਲ ਇਹ ਕਦੇ ਵੀ ਅਭੇਦ ਹੋਣ ਦੇ ਯੋਗ ਨਹੀਂ ਹੋ ਸਕਦੀ।

ਸਿਖ ਧਰਮ ਦਾ ਵਿਸ਼ਵਾਸ ਹੈ ਕਿ ਆਤਮਾ ਅਮਰ ਹੈ। ਪ੍ਰਭੂ ਦੇ ਸੇਵਕ ਨੂੰ ਮੌਤ ਦਾ ਭੈ ਜਾਂ ਦੁਖ ਦਰਦ ਨਹੀਂ ਹੁੰਦਾ। ਅਸਲ ਵਿਚ ਉਹ ਮੌਤ ਦਾ ਖਿੜੇ ਮੱਥੇ ਸਵਾਗਤ ਕਰਦਾ ਹੈ, ਕਿਉਂਕਿ ਇਹ ਉਸ ਨੂੰ ਪਰਮਾਤਮਾ ਵਿਚ ਅਭੇਦ ਹੋਣ ਦਾ ਮੌਕਾ ਦੇਂਦੀ ਹੈ। ਐਪਰ, ਕੁਕਰਮੀ ਬੰਦਾ ਮੌਤ ਤੋਂ ਡਰਦਾ ਹੈ। ਉਸ ਲਈ ਤਾਂ ਇਹ ਜਨਮ ਮਰਨ ਦਾ ਅਮੁਕ ਗੇੜ ਬਣ ਜਾਂਦਾ ਹੈ। ਹੁਕਮ ਹੈ :

**ਗੁਰ ਤੇ ਭੂਲੇ ਆਵਹੁ ਜਾਵਹੁ ॥**
**ਜਨਮਿ ਮਰਹੁ ਫੁਨਿ ਪਾਪ ਕਮਾਵਹੁ ॥** *(ਪੰਨਾ 1030)*

ਮੌਤ ਤੋਂ ਬਾਅਦ ਮਨੁੱਖ ਦਾ ਅਗਲਾ ਜਨਮ ਉਸ ਦੇ ਕੀਤੇ ਕਰਮਾਂ ਅਨੁਸਾਰ

ਹੁੰਦਾ ਹੈ। ਜੇ ਉਹ ਦੁਰਾਚਾਰੀ ਤੇ ਪਾਪੀ ਹੁੰਦਾ ਹੈ ਤਾਂ ਉਸ ਨੂੰ ਨੀਵੀਂ ਜੂਨ ਮਿਲਦੀ ਹੈ ਅਤੇ ਜੇ ਉਸ ਨੇ ਚੰਗੇ ਕਰਮ ਕੀਤੇ ਹੋਣ ਤਾਂ ਉਹ ਇਕ ਚੰਗੇ ਘਰਾਣੇ ਵਿਚ ਜਨਮ ਲੈਂਦਾ ਹੈ। ਜਨਮ ਮਰਨ ਦਾ ਇਹ ਗੇੜ ਆਤਮਾ ਨੂੰ ਪਰਮਾਤਮਾ ਤੋਂ ਵੱਖਰਾ ਤੇ ਦੂਰ ਰੱਖਦਾ ਹੈ। ਕਿਸੇ ਮਨੁੱਖ ਦੀ ਆਤਮਾ ਪਰਮਾਤਮਾ ਵਿਚ ਤਾਂ ਹੀ ਸਮਾ ਸਕਦੀ ਹੈ ਜੇ ਉਸ ਨੇ ਆਤਮਕ ਸਾਧਨਾ ਕਰ ਕੇ ਸਿਮਰਨ ਦੁਆਰਾ ਨਾਮ ਦਾ ਖ਼ਜ਼ਾਨਾ ਜੋੜਿਆ ਹੋਵੇ।

ਸੁਖਮਨੀ ਸਾਹਿਬ ਵਿਚ ਗੁਰੂ ਅਰਜਨ ਦੇਵ ਜੀ ਨੇ ਨਾਮ-ਵਿਹੂਣੀ ਆਤਮਾ ਦੀ ਦਰਦਨਾਕ ਹਾਲਤ ਦਾ ਵਿਸਥਾਰ ਪੂਰਬਕ ਵਰਣਨ ਕੀਤਾ ਹੈ। ਜੀਵ-ਆਤਮਾ ਅਗਿਆਨਤਾ ਦੇ ਹਨੇਰੇ ਵਿਚ ਜਦ ਇਕੱਲੀ ਭਟਕ ਰਹੀ ਹੋਵੇ ਤਾਂ ਕੇਵਲ ਪ੍ਰਭੂ ਦਾ ਨਾਮ ਹੀ ਉਸ ਦਾ ਸਹਾਈ ਹੋ ਸਕਦਾ ਹੈ। ਨਹੀਂ ਤਾਂ ਇਸ ਨੂੰ ਇਕੱਲਪੁਣੇ ਦੀ ਪੀੜ ਤੇ ਥਕਾਵਟ ਅਨੁਭਵ ਕਰਨੀ ਪੈਂਦੀ ਹੈ।

ਆਤਮਾ, ਜਿਸ ਨੂੰ ਜੀਵ ਵੀ ਕਿਹਾ ਜਾਂਦਾ ਹੈ, ਪਰਮਾਤਮਾ ਦਾ ਹੀ ਅੰਗ ਹੈ। ਇਹ ਉਸ ਦੀ ਹੀ ਅੰਸ਼ ਹੈ। ਇਹ ਪ੍ਰਭੂ ਵਾਂਗ ਹੀ ਅਮਰ ਹੈ। ਸ੍ਰਿਸ਼ਟੀ-ਰਚਨਾ ਹੋਣ ਤੋਂ ਪਹਿਲਾਂ ਇਹ ਪਰਮਾਤਮਾ ਨਾਲ ਜੁੜੀ ਹੋਈ ਸੀ। ਰਚਨਾ ਤੋਂ ਮਗਰੋਂ ਪ੍ਰਭੂ ਦੀ ਰਜ਼ਾ ਅਨੁਸਾਰ ਇਹ ਸਰੀਰਕ ਜਾਮਿਆਂ ਵਿਚ ਪਰਵੇਸ਼ ਕਰਦੀ ਹੈ। ਪਰ ਇਹ ਆਤਮਾ ਸਦ-ਗੁਣਾਂ ਤੇ ਨਾਮ-ਸਿਮਰਨ ਨਾਲ ਹੀ ਪ੍ਰਫੁਲਤ ਹੁੰਦੀ ਹੈ। ਨਾਮ-ਸਿਮਰਨ ਤੇ ਪ੍ਰਭੂ ਦੀ ਮਿਹਰ ਨਾਲ ਆਤਮਾ ਆਵਾਗਵਨ ਦੇ ਗੇੜ ਤੋਂ ਛੁਟਕਾਰਾ ਪਾ ਸਕਦੀ ਹੈ। ਗੁਰਵਾਕ ਹੈ:

**ਅੰਧ ਕੂਪ ਤੇ ਸੇਈ ਕਾਢੇ॥**
**ਜਨਮ ਜਨਮ ਕੇ ਟੂਟੇ ਗਾਂਢੇ॥**
**ਕਿਰਪਾ ਧਾਰਿ ਰਖੇ ਕਰਿ ਅਪੁਨੇ ਮਿਲਿ ਸਾਧੂ ਗੋਬਿੰਦੁ ਧਿਆਵਣਾ॥**

*(ਮਾਰੂ ਮ: ੫, ਪੰਨਾ 1086)*



## 30

# ਕੀ ਕੋਈ ਕਰਮਾਂ ਦਾ ਲੇਖਾ ਹੈ ?

ਸਿਖ ਧਰਮ ਕਰਮਾਂ ਦੇ ਸਿਧਾਂਤ ਨੂੰ ਮੰਨਦਾ ਹੈ : ਉਹ ਇਹ ਕਿ ਮਨੁੱਖ ਨੂੰ ਉਸ ਦੇ ਕੀਤੇ ਕਰਮਾਂ ਅਨੁਸਾਰ ਚੰਗਾ ਜਾਂ ਮਾੜਾ ਫਲ ਮਿਲਦਾ ਹੈ। ਜਦੋਂ ਅਗਲੇ ਜਹਾਨ ਜਾ ਕੇ ਲੇਖਾ ਹੋਏਗਾ ਤਾਂ ਇਸ ਸੰਸਾਰ ਵਿਚ ਕੀਤੇ ਕਰਮ ਉਸ ਦੀ ਸਾਖੀ ਭਰਨਗੇ। ਯਮਰਾਜ ਦੇ ਦੂਤ, ਪ੍ਰਾਣੀ ਨੂੰ ਸੱਚੋ-ਸੱਚ ਨਿਬੇੜਨ ਵਾਲੇ ਧਰਮਰਾਜ ਦੇ ਸਾਹਮਣੇ ਲੈ ਜਾਂਦੇ ਹਨ। ਉਹ ਇਕ ਸ਼ਾਹੂਕਾਰ ਵਾਂਗ ਪੱਕਾ ਲੇਖਾਕਾਰ ਹੈ। ਚਿਤ੍ਰ ਤੇ ਗੁਪਤ ਨੂੰ, ਜੋ ਕਰਮਾਂ ਦਾ ਖਾਤਾ ਲਿਖਦੇ ਹਨ, ਪ੍ਰਾਣੀ ਦੇ ਕਰਮਾਂ ਦਾ ਚਿੱਠਾ ਪੇਸ਼ ਕਰਨ ਲਈ ਬੁਲਾਇਆ ਜਾਂਦਾ ਹੈ। ਇਸ ਖਾਤੇ ਵਿਚ ਕੀ ਹੁੰਦਾ ਹੈ ? ਇਸ ਵਿਚ ਪ੍ਰਾਣੀ ਦੇ ਚੰਗੇ ਤੇ ਮਾੜੇ ਕਰਮਾਂ ਦਾ ਲੇਖਾ ਹੁੰਦਾ ਹੈ।

ਧਰਮਰਾਜ ਨੂੰ ਵੱਢੀ ਨਹੀਂ ਦਿੱਤੀ ਜਾ ਸਕਦੀ ਅਤੇ ਨਾ ਹੀ ਉਸ ਉਪਰ ਹੋਰ ਕੋਈ ਅਸਰ-ਰਸੂਖ਼ ਪਾਇਆ ਜਾ ਸਕਦਾ ਹੈ। ਉਹ ਬੜਾ ਪੱਕਾ ਤੇ ਨਿਰਪੱਖ ਲੇਖਾਕਾਰ ਹੈ ਤੇ ਸਹੀ ਸਹੀ ਲੇਖਾ ਕਰਦਾ ਹੈ। ਕੁਝ ਧਰਮਾਂ ਦਾ ਦਾਅਵਾ ਹੈ ਕਿ ਰੱਬ ਦੀ ਕਚਹਿਰੀ ਵਿਚ ਉਹਨਾਂ ਦੇ ਪੈਗ਼ੰਬਰ ਆਪਣੇ ਸ਼ਰਧਾਲੂਆਂ ਦੇ ਪੱਖ ਦੀ ਵਕਾਲਤ ਕਰਨਗੇ। ਸਿਖ ਧਰਮ ਇਹ ਵਿਚਾਰ ਸਵੀਕਾਰ ਨਹੀਂ ਕਰਦਾ। ਮਨੁੱਖ ਆਪਣੇ ਕਰਮਾਂ ਦਾ ਜ਼ਿੰਮੇਵਾਰ ਆਪ ਹੈ ਅਤੇ ਕਿਸੇ ਆਤਮਕ ਆਗੂ ਦੇ ਦਖ਼ਲ ਦੇਣ ਨਾਲ ਦੰਡ ਤੋਂ ਬਚ ਨਹੀਂ ਸਕਦਾ।

ਗੁਰੂ ਸਾਹਿਬਾਨ ਨੇ ਅਲੌਕਿਕ ਵਿਅਕਤੀਆਂ : ਧਰਮਰਾਜ ਤੇ ਚਿਤ੍ਰ ਗੁਪਤ ਦਾ ਜ਼ਿਕਰ ਕਰ ਕੇ, ਲੋਕਾਂ ਦੇ ਮਨਾਂ ਵਿਚ ਨੇਕ ਤੇ ਪਵਿੱਤਰ ਕਰਮਾਂ ਦੀ ਲੋੜ ਦੀ ਮਹੱਤਤਾ ਨੂੰ ਦ੍ਰਿੜ੍ਹ ਕਰਾਇਆ ਹੈ। ਗੁਰੂ ਨਾਨਕ ਦੇਵ ਜੀ ਫ਼ੁਰਮਾਂਦੇ ਹਨ—"ਕਰਮੀ ਆਪੋ ਆਪਣੀ, ਕੇ ਨੇੜੈ ਕੇ ਦੂਰਿ"। ਭਾਵ ਇਹ ਕਿ ਮਨੁੱਖ ਆਪਣੇ ਕਰਮਾਂ ਕਰਕੇ ਹੀ ਪ੍ਰਭੂ ਦੇ ਨੇੜੇ ਜਾਂ ਉਸ ਤੋਂ ਦੂਰ ਹੋ ਜਾਂਦਾ ਹੈ। ਗੁਰੂ ਜੀ ਨੇ ਇਹ ਭੀ ਦ੍ਰਿੜ੍ਹ ਕਰਵਾਇਆ ਹੈ ਕਿ ਪ੍ਰਾਣੀ ਦੇ ਕੀਤੇ ਕਰਮਾਂ ਦੇ ਲੇਖੇ ਅਨੁਸਾਰ ਹੀ ਉਸ ਨੂੰ ਨਵਾਂ ਜਨਮ ਮਿਲਦਾ ਹੈ ਜਾਂ ਉਸ ਦੀ ਆਤਮਾ ਕੋਈ

ਰੂਪ ਧਾਰਨ ਕਰਦੀ ਹੈ। ਸੰਸਾਰ ਵਿਚ ਸਭ ਤੋਂ ਉੱਤਮ ਨਾਮ-ਸਿਮਰਨ ਹੈ, ਜਿਸ ਨਾਲ ਮੁਕਤੀ ਜਾਂ ਆਵਾਗਵਨ ਤੋਂ ਛੁਟਕਾਰਾ ਮਿਲ ਜਾਂਦਾ ਹੈ।

ਕਰਮਾਂ ਦੇ ਨੇਮ ਬੜੇ ਕਰੜੇ ਹਨ। ਮਨੁੱਖੀ ਜੀਵਨ ਕਰਮਾਂ ਦੀ ਇਕ ਬੜੀ ਲੰਮੀ ਕੜੀ ਹੈ। ਸਿਖ ਧਰਮ ਅਨੁਸਾਰ ਮਨ ਕਾਗ਼ਜ਼ ਦੀ ਤਰ੍ਹਾਂ ਹੈ, ਕਰਮ ਸਿਆਹੀ ਹਨ, ਚੰਗੇ ਜਾਂ ਮਾੜੇ—ਸਦ ਗੁਣ ਤੇ ਔਗੁਣ—ਦੋਵੇਂ ਉਸ ਉੱਤੇ ਲਿਖੇ ਜਾਂਦੇ ਹਨ। ਇਸ ਪ੍ਰਥਾਇ ਮਾਰੂ ਰਾਗ ਵਿਚ ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਹੈ :

**ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ॥**
**ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ॥**

*(ਪੰਨਾ 990)*

ਮਨੁੱਖ ਅੱਗ ਦਾ ਬੀਜ, ਬੀਜ ਕੇ ਇਹ ਆਸ ਰੱਖਦਾ ਹੈ ਕਿ ਭਾਂਬੜ ਨਾ ਉੱਠਣ। ਮਨੁੱਖ ਦਾ ਭਵਿੱਖ ਜਾਂ ਅਗਲਾ ਜਨਮ ਉਸ ਦੇ ਚੰਗੇ ਮੰਦੇ ਕੀਤੇ ਕਰਮਾਂ 'ਤੇ ਨਿਰਭਰ ਹੈ। ਐਪਰ ਪਛਤਾਵੇ, ਅਰਦਾਸ ਤੇ ਪ੍ਰੇਮ ਨਾਲ ਮਨੁੱਖ ਵਾਹਿਗੁਰੂ ਦੀ ਮਿਹਰ ਦਾ ਪਾਤਰ ਬਣ ਸਕਦਾ ਹੈ, ਜਿਸ ਨਾਲ ਉਸ ਦੇ ਭੈੜੇ ਕਰਮਾਂ ਦਾ ਲੇਖਾ ਮੁੱਕ ਸਕਦਾ ਹੈ। ਜੋ ਆਪਣੇ ਆਪ ਨੂੰ ਪ੍ਰਭੂ ਦੇ ਹਵਾਲੇ ਕਰ ਦੇਂਦਾ ਹੈ, ਉਸ ਲਈ ਕਰਮਾਂ ਦਾ ਲੇਖਾ ਨਹੀਂ ਰਹਿੰਦਾ। ਇਕ ਸੱਚਾ ਸਿਖ ਆਤਮ-ਸਮਰਪਣ ਤੇ ਸਬਰ ਸੰਤੋਖ ਦੀ ਭਾਵਨਾ ਨਾਲ ਵਾਹਿਗੁਰੂ ਦੀ ਦਇਆ ਤੇ ਬਖ਼ਸ਼ਿਸ਼ ਦੀ ਯਾਚਨਾ ਕਰਦਾ ਹੈ, ਤਾਂ ਜੁ ਉਹ ਪ੍ਰਭੂ ਉਸ ਦੀ ਭੁੱਲਣਹਾਰ ਤੇ ਪਛਤਾਵਾ ਕਰ ਰਹੀ ਆਤਮਾ 'ਤੇ ਤਰੁੱਠ ਪਵੇ ਅਤੇ ਆਪਣੀ ਦੈਵੀ ਬਖ਼ਸ਼ਿਸ਼ ਦੁਆਰਾ ਉਸ ਨੂੰ ਆਪਣੇ ਦਰਬਾਰ ਵਿਚ ਸ਼ਰਨ ਦੇਵੇ।



# 31

## ਕੀ ਕੋਈ ਸੁਰਗ ਜਾਂ ਨਰਕ ਹੈ ?

ਮਨੁੱਖ ਦਾ ਨਿਬੇੜਾ ਉਸ ਦੇ ਕਰਮਾਂ 'ਤੇ ਹੋਏਗਾ। ਮਾੜੇ ਕਰਮ ਹਨ ਤਾਂ ਨੀਚ ਜੂਨਾਂ ਭੁਗਤਣੀਆਂ ਪੈਂਦੀਆਂ ਹਨ, ਅਤੇ ਜੇ ਚੰਗੇ ਤੇ ਨੇਕ ਕਰਮ ਕੀਤੇ ਹਨ ਤਾਂ ਜਾਂ ਤਾਂ ਮੁਕਤੀ ਮਿਲ ਜਾਂਦੀ ਹੈ ਜਾਂ ਫਿਰ ਮੁੜ ਮਨੁੱਖਾ ਜਨਮ ਦੀ ਪ੍ਰਾਪਤੀ ਹੋ ਜਾਂਦੀ ਹੈ। ਨਰਕ ਤੇ ਸੁਰਗ ਦਾ ਵਿਚਾਰ ਤਾਂ ਕਲਪਿਤ ਹੀ ਹੈ[1]। ਨਰਕ ਦਾ ਸੰਕਲਪ ਚਿੰਨ੍ਹ ਮਾਤਰ ਹੈ, ਜਿਥੇ ਕਿ ਭਾਂਤ ਭਾਂਤ ਦੇ ਭਿਆਨਕ ਤਸੀਹੇ ਦਿੱਤੇ ਜਾਂਦੇ ਹਨ :

> **ਆਗੈ ਬਿਮਲ ਨਦੀ ਅਗਨਿ ਬਿਖੁ ਝੇਲਾ॥**
> **ਤਿਥੈ ਅਵਰੁ ਨ ਕੋਈ ਜੀਉ ਇਕੇਲਾ॥**
> **ਭੜ ਭੜ ਅਗਨਿ ਸਾਗਰੁ ਦੇ ਲਹਰੀ ਪੜਿ ਦਝਹਿ ਮਨਮੁਖ ਤਾਈ ਹੇ॥**
>
> *(ਪੰਨਾ 1026)*

ਸ਼ੇਖ਼ ਫ਼ਰੀਦ ਜੀ ਕਹਿੰਦੇ ਹਨ ਕਿ ਨਰਕ ਬਲਦੀ ਅੱਗ ਦਾ ਸਮੁੰਦਰ ਹੈ। ਇਸ ਵਿਚੋਂ ਭਿਆਨਕ ਚੀਕਾਂ ਦੀਆਂ ਆਵਾਜ਼ਾਂ ਆਉਂਦੀਆਂ ਹਨ। ਇਸ ਨੂੰ ਇੰਜ ਭੀ ਸਮਝਾਇਆ ਗਿਆ ਹੈ ਕਿ ਪਾਪਾਂ ਭਰੇ ਜੀਵਨ ਦਾ ਚਰਿਤ੍ਰ ਉੱਪਰ ਭੈੜਾ ਅਸਰ ਪੈਂਦਾ ਹੈ ਤੇ ਇਸ ਦੇ ਫਲ-ਸਰੂਪ ਅੰਤ ਨੂੰ ਦੁਖ ਤੇ ਤਸੀਹੇ ਮਿਲਦੇ ਹਨ। ਸੰਖੇਪ ਵਿਚ ਇਉਂ ਕਹਿ ਲਓ ਕਿ ਵਾਹਿਗੁਰੂ ਦੀ ਹਜ਼ੂਰੀ ਤੋਂ ਬਾਹਰ ਰਹਿਣਾ ਨਰਕ ਵਿਚ ਰਹਿਣ ਤੁੱਲ ਹੈ।

ਇਸ ਤਰ੍ਹਾਂ ਹੀ ਇਹ ਨਿਸਚਿਤ ਤੌਰ 'ਤੇ ਨਹੀਂ ਕਿਹਾ ਜਾ ਸਕਦਾ ਕਿ ਸੁਰਗ ਕੋਈ ਵੱਖਰੀ ਥਾਂ ਹੈ। ਸਿਖ ਧਰਮ ਦਾ ਮੁਖ ਨਿਸ਼ਾਨਾ ਕਿਸੇ ਸਵਰਗ ਦੀ ਪ੍ਰਾਪਤੀ ਨਹੀਂ। ਸੁਰਗ ਦਾ ਪੁਰਾਤਨ ਭਾਰਤੀ ਸੰਕਲਪ ਇਹ ਹੈ ਕਿ ਉਹ ਇਕ ਸੁੰਦਰ ਅਸਥਾਨ ਹੈ, ਜਿਥੇ ਹਰ ਪਰਕਾਰ ਦੇ ਸੁਖ-ਆਰਾਮ ਤੇ ਐਸ਼-ਇਸ਼ਰਤ ਦੀ

---

1. ਇਸ ਤੱਥ ਦੀ ਵਿਚਾਰ ਲਈ ਗੁਰਬਾਣੀ ਦੀ ਡੂੰਘੀ ਵਿਚਾਰ ਦੀ ਲੋੜ ਹੈ। *—ਪ੍ਰਕਾਸ਼ਕ*

ਪ੍ਰਾਪਤੀ ਹੁੰਦੀ ਹੈ। ਇਕ ਸੱਚਾ ਸਿਖ ਨਾ ਤਾਂ ਨਰਕ ਤੋਂ ਡਰਦਾ ਹੈ ਤੇ ਨਾ ਹੀ ਸੁਰਗ ਵਿਚ ਜਾਣ ਲਈ ਤਾਂਘਦਾ ਹੈ। ਇਕ ਤਰ੍ਹਾਂ ਨਾਲ ਨਰਕ ਤੇ ਸੁਰਗ ਮਨ ਦੀਆਂ ਹਾਲਤਾਂ ਹਨ। ਸਦਗੁਣੀ ਮਨੁੱਖ ਪ੍ਰਸੰਨ ਤੇ ਸੰਤੋਖੀ ਹੁੰਦਾ ਹੈ—ਮਾਨੋ ਉਹ ਸੁਰਗ ਵਿਚ ਰਹਿ ਰਿਹਾ ਹੋਵੇ।

ਕਰਮ ਸਿਧਾਂਤ ਨੂੰ ਸਪੱਸ਼ਟ ਕਰਨ ਲਈ ਨਰਕ ਤੇ ਸੁਰਗ ਦੇ ਸੰਕਲਪ ਕੇਵਲ ਅਨੁਮਾਨਿਤ ਚਿੱਤਰ ਹਨ। ਨਰਕ ਤੇ ਸੁਰਗ ਜੀਵਨ ਦੀਆਂ ਭੈੜੀਆਂ ਤੇ ਚੰਗੀਆਂ ਅਵਸਥਾਵਾਂ ਵੱਲ ਸੰਕੇਤ ਕਰਦੇ ਹਨ। ਇਸ ਸੰਸਾਰ ਵਿਚ ਵਿਚਰਦੇ ਹੋਏ ਹੀ, ਅਸੀਂ ਇਥੇ ਤੇ ਹੁਣ ਹੀ, ਇਨ੍ਹਾਂ ਅਵਸਥਾਵਾਂ ਵਿਚ ਜੀਵਨ ਬਤੀਤ ਕਰ ਰਹੇ ਹੁੰਦੇ ਹਾਂ।

ਸ੍ਰੀ ਗੁਰੂ ਅਰਜਨ ਦੇਵ ਜੀ ਅਨੁਸਾਰ ਜਿਥੇ ਕੀਰਤਨ ਹੈ ਉਥੇ ਬੈਕੁੰਠ ਹੈ—"ਤਹਾ ਬੈਕੁੰਠੁ ਜਹ ਕੀਰਤਨੁ ਤੇਰਾ"। ਇਸ ਤਰ੍ਹਾਂ ਹੀ ਦੁਸ਼ਟਾਂ ਤੇ ਪਾਪੀਆਂ ਦੀ ਸੰਗਤ ਨਰਕ ਹੈ।

ਇਕ ਆਮ ਮਨੁੱਖ ਦੀ ਦਸ਼ਾ ਦਾ ਵਰਣਨ ਇਉਂ ਹੈ: "ਇਸ ਧਰਤੀ 'ਤੇ ਮਨੁੱਖੀ ਆਤਮਾ ਉਨ੍ਹਾਂ ਪੰਛੀਆਂ ਵਾਂਗ ਭਟਕਦੀ ਤੇ ਦੁਖੜੇ ਸਹਿੰਦੀ ਫਿਰਦੀ ਹੈ ਜੋ ਕਿ ਸ਼ਾਮ ਨੂੰ ਇਕ ਰੁੱਖ 'ਤੇ ਇਕੱਠੇ ਹੋ ਜਾਂਦੇ ਹਨ, ਖ਼ੁਸ਼ੀ ਅਤੇ ਗ਼ਮੀ ਵਿਚ ਫੜਫੜਾਉਂਦੇ ਹਨ ਤੇ ਭੁੱਖ ਦੇ ਮਾਰੇ ਸਵੇਰੇ ਤੇ ਸ਼ਾਮ ਇਧਰ ਉਧਰ ਝਾਕਦੇ ਹੋਏ ਆਕਾਸ਼ ਨੂੰ ਗਾਹੁੰਦੇ ਹਨ।" ਗੁਰਬਾਣੀ ਇਸ ਭਾਵ ਨੂੰ ਇਉਂ ਨਿਰੂਪਣ ਕਰਦੀ ਹੈ:

**ਤਰਵਰ ਪੰਖੀ ਬਹੁ ਨਿਸਿ ਬਾਸੁ ॥ ਸੁਖ ਦੁਖੀਆ ਮਨਿ ਮੋਹ ਵਿਣਾਸੁ ॥**
**ਸਾਝ ਬਿਹਾਗ ਤਕਹਿ ਆਗਾਸੁ ॥ ਦਹ ਦਿਸਿ ਧਾਵਹਿ ਕਰਮਿ ਲਿਖਿਆਸੁ ॥੩॥**

*(ਗਉੜੀ ਮ: ੧, ਪੰਨਾ 152)*

ਮਾਇਕ ਪਦਾਰਥਾਂ ਵਿਚ ਖਚਿਤ ਹੋਇਆ ਮਨੁੱਖ, ਜੀਵਨ ਦੇ ਉਚ ਮਨੋਰਥ ਨੂੰ ਨਾ ਪਛਾਣਦਿਆਂ ਹੋਇਆਂ ਖਾਂਦਾ, ਪੀਂਦਾ, ਸੌਂਦਾ ਤੇ ਮੌਜਾਂ ਮਾਣਦਾ ਫਿਰਦਾ ਹੈ। ਇਹ ਸਭ ਕੁਝ ਕਰਨ ਲਈ ਮਨੁੱਖ ਨੂੰ ਖੁੱਲ੍ਹ ਹੈ, ਪਰ ਚੰਗਿਆਈ ਤੋਂ ਹਟ ਕੇ ਉਹ ਕਿਸੇ ਭੈੜੇ ਰਾਹੇ ਵੀ ਪੈ ਸਕਦਾ ਹੈ।

•

# 32

## ਹੁਕਮ ਕੀ ਹੈ?

ਹੁਕਮ ਦਾ ਅਰਥ ਹੈ—ਆਗਿਆ ਜਾਂ ਆਦੇਸ਼। ਭਾਵ ਇਹ ਕਿ ਰੱਬ ਦੀ ਆਗਿਆ ਜਾਂ ਰੱਬੀ ਹੁਕਮ। ਇਸ ਹੁਕਮ ਨਾਲ ਹੀ ਸਾਰੇ ਆਕਾਰ ਹੋਂਦ ਵਿਚ ਆਏ—"ਹੁਕਮੀ ਹੋਵਨਿ ਆਕਾਰ"। ਮਨੁੱਖ ਦੀ ਹੀ ਨਹੀਂ, ਸਾਰੇ ਬ੍ਰਹਿਮੰਡ ਦੀ ਰਚਨਾ, ਉਸ ਦੀ ਪ੍ਰਤਿਪਾਲਣਾ ਤੇ ਅੰਤ ਵਿਚ ਉਸ ਦਾ ਬਿਨਸਣਾ ਇਲਾਹੀ ਹੁਕਮ ਵਿਚ ਹੈ। ਜੋ ਕੁਝ ਵੀ ਹੁੰਦਾ ਹੈ, ਸਭ ਉਸ ਦੀ ਰਜ਼ਾ ਨਾਲ ਹੀ ਹੈ। ਕੁਦਰਤੀ ਕਾਨੂੰਨ ਤੇ ਸਰਬ-ਵਿਆਪੀ ਅਟੱਲ ਸੱਚਾਈਆਂ ਦਾ ਨਾਂ ਹੀ ਉਸ ਦਾ ਹੁਕਮ ਹੈ। ਬ੍ਰਹਿਮੰਡ ਦੇ ਸਾਰੇ ਖੰਡ ਉਸ ਦੇ ਹੁਕਮ ਦੇ ਸੂਤਰ ਵਿਚ ਹੀ ਬੱਝੇ ਪਏ ਹਨ।

ਸਿਖ ਧਰਮ ਅਨੁਸਾਰ ਸੱਚੇ ਅਨੰਦ ਦੀ ਪ੍ਰਾਪਤੀ ਰੱਬ ਦੀ ਰਜ਼ਾ ਮੰਨਣ ਤੇ ਉਸ ਰਜ਼ਾ ਅੱਗੇ ਸਿਰ ਝੁਕਾਉਣ ਵਿਚ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਜਪੁਜੀ ਸਾਹਿਬ ਵਿਚ ਫ਼ੁਰਮਾਂਦੇ ਹਨ :

**ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥**
**ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥੧॥**

ਰੱਬੀ ਹੁਕਮ ਨਾਲ ਇਕ-ਸੁਰ ਹੋ ਕੇ ਜੀਵਨ ਜੀਉਣ ਨਾਲ ਹੀ ਸਦੀਵੀ ਸ਼ਾਂਤੀ ਪ੍ਰਾਪਤ ਹੁੰਦੀ ਹੈ। ਬੱਚਿਆਂ ਵਾਂਗ, ਮਨੁੱਖ ਨੇ ਵੱਡਿਆਂ ਤੋਂ ਅਗਵਾਈ ਲੈਣੀ ਹੁੰਦੀ ਹੈ। ਹਰ ਸ਼ੈ ਪ੍ਰਭੂ ਤੋਂ ਉਪਜੀ ਹੈ, ਇਸ ਲਈ ਮਹੱਤਵਪੂਰਨ ਹੈ। ਰੱਬੀ ਗੁੱਝੀਆਂ ਸ਼ਕਤੀਆਂ ਦੇ ਮਾਲਕ ਹੁੰਦਿਆਂ ਹੋਇਆਂ ਵੀ ਸੰਤਾਂ, ਭਗਤਾਂ ਤੇ ਸ਼ਹੀਦਾਂ ਨੇ, ਰੱਬੀ ਰਜ਼ਾ ਦੇ ਸਤਿਕਾਰ ਵਿਚ ਰਹਿ ਕੇ ਤਸੀਹੇ ਸਹੇ ਤੇ ਮੌਤ ਨੂੰ ਪਰਵਾਨ ਕੀਤਾ। ਸਿਖ ਧਰਮ ਦਾ ਬੁਨਿਆਦੀ ਅਸੂਲ ਹੈ—"ਤੇਰਾ ਕੀਆ ਮੀਠਾ ਲਾਗੈ ॥" ਭਾਵ ਵਾਹਿਗੁਰੂ ਦੀ ਰਜ਼ਾ ਵਿਚ ਰਾਜ਼ੀ ਰਹਿਣਾ ਹੈ। ਪਰ ਇਸ ਦਾ ਇਹ ਭਾਵ ਨਹੀਂ ਕਿ ਮਨੁੱਖ ਦੀ ਆਪਣੀ ਮਰਜ਼ੀ ਜਾਂ ਇੱਛਾ ਹੈ ਹੀ ਕੋਈ ਨਹੀਂ। ਲੋੜ ਕੇਵਲ ਇਸ ਗੱਲ ਦੀ ਹੈ ਕਿ ਸਿਖ ਆਪਣੀ ਇੱਛਾ ਨੂੰ ਪ੍ਰਭੂ ਦੀ ਰਜ਼ਾ ਨਾਲ ਇਕ-ਸੁਰ ਕਰ ਲਵੇ।

ਰੱਬ ਦਾ ਭਾਣਾ ਮੰਨਣਾ ਕੀ ਹੈ ? ਗੁਰੂ ਸਾਹਿਬਾਨ ਸਾਨੂੰ ਦੱਸਦੇ ਹਨ ਕਿ ਰੱਬ ਦਾ ਹੁਕਮ ਮੰਨਣ ਦਾ ਭਾਵ ਹੈ ਜੀਵ ਆਪਣੀ ਇੱਛਾ ਨੂੰ ਉਸ ਦੀ ਰਜ਼ਾ ਵਿਚ ਸਮੋ ਦੇਵੇ। ਰੱਬੀ ਰਜ਼ਾ ਵਿਚ ਵਿਚਰਨ ਦਾ ਸਭ ਤੋਂ ਉੱਤਮ ਸਾਧਨ ਹੈ ਉਸ ਦੀ ਰਚਨਾ ਦੀ ਸੇਵਾ ਕਰਨਾ, ਕਾਦਰ ਦੀ ਕੁਦਰਤ ਨਾਲ ਇਕ-ਸੁਰ ਹੋਣਾ। ਦੂਜੀ ਗੱਲ, ਪ੍ਰਭੂ ਦੀ ਖ਼ੁਸ਼ੀ ਇਸੇ ਵਿਚ ਹੈ ਕਿ ਪ੍ਰਾਣੀ, ਜੋ ਕਿ ਪ੍ਰਭੂ ਦੀ ਅੰਸ਼ ਹੈ, ਆਪਣੇ ਅਸਲੇ—ਪ੍ਰਭੂ—ਨਾਲ ਅਭੇਦ ਹੋ ਜਾਵੇ ਅਤੇ ਇਸ ਤਰ੍ਹਾਂ ਆਵਾਗਵਨ ਦੇ ਗੇੜ ਤੋਂ ਅਤੇ ਵੱਖ ਵੱਖ ਜੂਨਾਂ ਵਿਚ ਭਟਕਣ ਤੋਂ ਬਚ ਜਾਵੇ।

ਰੱਬੀ ਹੁਕਮ ਅੱਗੇ ਸਿਰ ਨਿਵਾਉਣ ਨਾਲ ਨਿਮਰਤਾ ਆਉਂਦੀ ਹੈ। ਇੰਜ ਹਉਮੈ ਦੇ ਤਿਆਗ ਦੀ ਭਾਵਨਾ ਉਜਾਗਰ ਹੁੰਦੀ ਹੈ। ਜਦੋਂ ਮਨੁੱਖ ਪੂਰੇ ਤੌਰ 'ਤੇ ਪਰਮਾਤਮਾ ਅੱਗੇ ਆਤਮ-ਸਮਰਪਣ ਕਰਦਾ ਹੈ ਤਾਂ ਉਹ ਆਪਣੇ ਆਪ ਨੂੰ ਉਸ ਦੀ ਰਜ਼ਾ ਵਿਚ ਵਿਚਰ ਰਹੀ ਇਕ ਕਠ-ਪੁਤਲੀ ਅਨੁਭਵ ਕਰਦਾ ਹੈ। ਉਹ ਇਹ ਮਹਿਸੂਸ ਕਰਦਾ ਹੈ ਕਿ ਵਾਹਿਗੁਰੂ ਜੋ ਕੁਝ ਵੀ ਕਰਦਾ ਹੈ ਉਸ ਦੇ ਭਲੇ ਲਈ ਹੀ ਕਰਦਾ ਹੈ। ਇਥੋਂ ਤਕ ਕਿ ਦੁਖ ਤੇ ਤਕਲੀਫ਼ ਜੋ ਉਹ ਸਹਿੰਦਾ ਹੈ, ਉਹ ਭੀ ਇਕ ਤਰ੍ਹਾਂ ਦੀ ਉਸ ਦੀ ਕਿਰਪਾ ਹੀ ਹੈ:

**ਕੇਤਿਆ ਦੂਖ ਭੂਖ ਸਦ ਮਾਰ॥**
**ਏਹਿ ਭਿ ਦਾਤਿ ਤੇਰੀ ਦਾਤਾਰ॥** *(ਜਪੁਜੀ ਸਾਹਿਬ)*

ਉਹੀ ਠੀਕ ਹੈ ਜੋ ਪ੍ਰਭੂ ਨੂੰ ਭਾਉਂਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ:

**ਜੋ ਤੁਮ ਕਰਹੁ ਸੋਈ ਭਲ ਹਮਰੈ ਪੇਖਿ ਨਾਨਕ ਸੁਖ ਚਰਨਾਰੈ॥**
*(ਪੰਨਾ 820)*

ਹਉਮੈ ਤੇ ਫੋਕੀ ਫੂੰ-ਫਾਂ ਦਾ ਕੇਵਲ ਇਕੋ ਇਲਾਜ ਹੈ ਕਿ ਆਪਣੇ ਆਪ ਨੂੰ ਪੂਰਨ ਤੌਰ 'ਤੇ ਪ੍ਰਭੂ ਦੀ ਰਜ਼ਾ ਦੇ ਹਵਾਲੇ ਕਰ ਦਈਏ। ਮਨੁੱਖ ਆਪਾ-ਭਾਵ ਤਿਆਗ ਕੇ ਹੀ ਰੱਬੀ-ਬਖ਼ਸ਼ਿਸ਼ਾਂ ਦੇ ਭੰਡਾਰ ਪ੍ਰਾਪਤ ਕਰ ਸਕਦਾ ਹੈ।



# (ੲ) ਸਿਧਾਂਤ

33

## ਮਨੁੱਖੀ ਜੀਵਨ ਦਾ ਉਦੇਸ਼ ਕੀ ਹੈ ?

ਮਨੁੱਖ ਦੀ ਸਿਰਜਨਾ ਨਿਰਾਰਥਕ ਨਹੀਂ ਹੋ ਸਕਦੀ। ਕੋਈ ਮਨੁੱਖ ਵੀ ਦਾਅਵੇ ਨਾਲ ਇਹ ਨਹੀਂ ਕਹਿ ਸਕਦਾ ਕਿ ਪ੍ਰਭੂ ਨੇ ਮਨੁੱਖ ਦੀ ਸਿਰਜਨਾ ਕਾਹਦੇ ਲਈ ਕੀਤੀ। ਪਰ ਇਕ ਗੱਲ ਨਿਸਚਿਤ ਹੈ ਕਿ ਮਨੁੱਖੀ ਜੀਵਨ ਆਤਮਕ ਉੱਨਤੀ ਲਈ ਇਕ ਮਹਾਨ ਅਵਸਰ ਹੈ।

ਮਨੁੱਖ ਦੇ ਤਿੰਨ ਪੱਖ ਹਨ—ਸਰੀਰ, ਮਨ ਤੇ ਆਤਮਾ। ਮਨੁੱਖ ਨੇ ਇਨ੍ਹਾਂ ਤਿੰਨਾਂ ਹੀ ਪੱਖਾਂ ਦਾ ਵਿਕਾਸ ਕਰਨਾ ਹੈ। ਸਰੀਰਕ ਵਿਕਾਸ ਲਈ ਜ਼ਰੂਰੀ ਹੈ ਕਿ ਉਹ ਆਪਣੀ ਰੋਜ਼ੀ ਕਮਾਵੇ ਤੇ ਸਿਹਤ ਦੇ ਨਿਯਮਾਂ ਦਾ ਪਾਲਣ ਕਰੇ। ਮਨ ਦੇ ਵਿਕਾਸ ਲਈ ਪਠਨ-ਪਾਠਨ ਤੇ ਵਿਦਿਆ ਦੀ ਪ੍ਰਾਪਤੀ ਜ਼ਰੂਰੀ ਹੈ, ਕਿਉਂਕਿ ਜੀਵਨ ਤੇ ਕੁਦਰਤ ਦੇ ਭੇਦਾਂ ਨੂੰ ਸਮਝਣ ਲਈ ਬੁੱਧੀ ਦਾ ਪ੍ਰਫੁਲਤ ਹੋਣਾ ਜ਼ਰੂਰੀ ਹੈ। ਆਤਮਾ ਦੇ ਵਿਕਾਸ ਲਈ ਜ਼ਰੂਰੀ ਹੈ ਕਿ ਮਨੁੱਖ ਪੱਕੇ ਤੌਰ 'ਤੇ ਕਿਸੇ ਨਿਯਮ-ਬੱਧ ਸੰਜਮ ਵਿਚ ਰਹਿ ਕੇ ਉੱਚੇ ਆਚਾਰ ਦਾ ਧਾਰਨੀ ਬਣੇ।

ਸਿਖ ਧਰਮ ਅਨੁਸਾਰ ਪ੍ਰਾਣੀ ਨੂੰ ਜਨਮ ਮਰਨ ਦੇ ਅਣਗਿਣਤ ਗੇੜਾਂ ਵਿਚੋਂ ਲੰਘ ਕੇ ਮਨੁੱਖਾ ਜਨਮ ਪ੍ਰਾਪਤ ਹੁੰਦਾ ਹੈ। ਮਨੁੱਖ ਲਈ ਇਹ ਜ਼ਰੂਰੀ ਹੈ ਕਿ ਉਹ ਆਤਮਕ ਵਿਕਾਸ ਲਈ ਯਤਨ ਕਰੇ, ਤਾਂ ਜੁ ਉਹ ਆਵਾਗਵਨ ਤੋਂ ਮੁਕਤ ਹੋ ਸਕੇ।

ਪਰੰਤੂ, ਸਰੀਰ ਦਾ ਪਾਲਣ ਪੋਸਣ ਤੇ ਸੰਭਾਲ ਵੀ ਜ਼ਰੂਰੀ ਹੈ, ਕਿਉਂਕਿ ਇਸ ਵਿਚ ਆਤਮਾ ਦਾ ਨਿਵਾਸ ਹੈ। ਇਹ ਸਰੀਰ ਹਰੀ ਦਾ ਮੰਦਰ ਹੈ। ਮਨੁੱਖੀ ਆਤਮਾ ਮੂਲ ਗੁਣਾਂ ਕਰਕੇ ਜੋਤਿ-ਸਰੂਪ ਪਰਮਾਤਮਾ ਦਾ ਹੀ ਰੂਪ ਹੈ। ਮਨੁੱਖ ਹਉਮੈ ਕਰਕੇ ਆਪਣੇ ਆਪ ਦੀ ਕੋਈ ਵੱਖਰੀ ਹੋਂਦ ਸਮਝਦਾ ਹੈ। ਜਦੋਂ ਹਉਮੈ ਦੀ ਕੰਧ ਟੁੱਟ ਜਾਂਦੀ ਹੈ ਤਾਂ ਮਨੁੱਖ ਪ੍ਰਭੂ ਨਾਲ ਆਪਣੀ ਇਕ-ਮਿਕਤਾ ਅਨੁਭਵ ਕਰਦਾ ਹੈ।

ਪ੍ਰਭੂ ਨੇ ਮਨੁੱਖ ਲਈ ਇਹ ਸੰਜੋਗ ਬਣਾਇਆ ਹੈ ਕਿ ਉਹ ਆਪਣੇ ਇਸ

ਨਾਸਵੰਤ ਸਰੀਰ ਦੁਆਰਾ ਪ੍ਰਭੂ-ਮਿਲਣ ਦੀ ਤਾਂਘ ਨੂੰ ਪੂਰਿਆਂ ਕਰੇ ਅਤੇ ਪੰਜ-ਭੂਤਕ ਸਰੀਰ ਅੰਦਰ ਪਵਿੱਤਰ ਭਾਵ ਪੈਦਾ ਕਰ ਕੇ ਨੇਕ ਜੀਵਨ ਬਿਤਾਵੇ ਤੇ ਸੋਝੀਵਾਨ ਬਣੇ। ਪਰ ਬਦਕਿਸਮਤੀ ਨਾਲ ਮਨੁੱਖ ਉਪਰ ਕੇਵਲ ਸਰੀਰਕ ਲੋੜਾਂ ਨੇ ਹੀ ਪੂਰਾ ਪੂਰਾ ਕਾਬੂ ਪਾ ਰੱਖਿਆ ਹੈ ਤੇ ਉਹ ਖਾਣ, ਪਹਿਨਣ ਤੇ ਗਹਿਣੇ-ਗੱਟੇ, ਸੁਖ-ਅਰਾਮ ਤੇ ਐਸ਼ ਇਸ਼ਰਤ ਆਦਿ ਵਿਚ, ਭੁੱਲ ਕੇ ਆਪਣਾ ਅਮੋਲਕ ਮਨੁੱਖਾ ਜਨਮ ਗੁਆ ਦਿੰਦਾ ਹੈ ਅਤੇ ਪ੍ਰਭੂ-ਪ੍ਰਾਪਤੀ ਲਈ ਕੋਈ ਵੀ ਜਤਨ ਨਹੀਂ ਕਰਦਾ। ਹੁਕਮ ਹੈ:

**ਭਈ ਪਰਾਪਤਿ ਮਾਨੁਖ ਦੇਹੁਰੀਆ॥**
**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥**
**ਅਵਰਿ ਕਾਜ ਤੇਰੈ ਕਿਤੈ ਨ ਕਾਮ॥**
**ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥** *(ਪੰਨਾ 12)*

ਜੀਵਨ ਤਾਸ਼ ਦੀ ਖੇਡ ਵਾਂਗ ਹੈ। ਮਨੁੱਖ ਨੂੰ ਤਾਸ਼ ਦੇ ਪੱਤੇ ਦਿੱਤੇ ਜਾਂਦੇ ਹਨ, ਇਹ ਉਸ 'ਤੇ ਨਿਰਭਰ ਕਰਦਾ ਹੈ ਕਿ ਉਹ ਖੇਡ ਚੰਗੀ ਖੇਡੇ ਜਾਂ ਮਾੜੀ, ਸੋਚ ਸਮਝ ਕੇ ਜਾਂ ਮੂਰਖਤਾ ਨਾਲ। ਪ੍ਰਭੂ ਉਸ ਨੂੰ ਵੇਖ ਰਿਹਾ ਹੈ ਤੇ ਬੜੀ ਤੀਬਰਤਾ ਨਾਲ ਚਾਹੁੰਦਾ ਹੈ ਕਿ ਮਨੁੱਖ ਚੰਗੇ ਤੋਂ ਚੰਗਾ ਕੰਮ ਕਰਨ ਲਈ ਜਤਨ ਕਰੇ। ਮਨੁੱਖੀ ਜੀਵਨ ਕੋਈ ਬੰਧਨ ਜਾਂ ਕੈਦ ਨਹੀਂ, ਸਗੋਂ ਇਹ ਆਤਮਕ-ਪ੍ਰਾਪਤੀ ਲਈ ਇਕ ਸਾਧਨ ਹੈ।

ਸਾਰ-ਸਿੱਟਾ ਇਹੋ ਹੈ ਕਿ ਮਨੁੱਖੀ ਜੀਵਨ ਦਾ ਉਦੇਸ਼, ਆਪਣੇ ਆਪ ਨੂੰ ਪਰਮਾਤਮਾ ਵਿਚ ਅਭੇਦ ਕਰਨਾ ਹੈ।

•

## 34

# ਕੀ ਆਤਮਕ ਉੱਨਤੀ ਲਈ ਗੁਰੂ ਦੀ ਲੋੜ ਹੈ?

ਸੰਸਾਰ ਦੇ ਬਹੁਤ ਸਾਰੇ ਧਰਮ ਇਹ ਮੰਨਦੇ ਹਨ ਕਿ ਆਤਮਕ ਆਗੂ, ਭਾਵ 'ਗੁਰੂ' ਦੀ ਲੋੜ ਅਤੀ ਜ਼ਰੂਰੀ ਹੈ। ਸੱਚੇ ਗੁਰੂ ਨੂੰ ਮਿਲ ਕੇ ਵਹਿਮਾਂ-ਭਰਮਾਂ ਦੀ ਅਗਿਆਨਤਾ ਦੂਰ ਹੋ ਜਾਂਦੀ ਹੈ ਤੇ ਆਤਮ-ਗਿਆਨ ਦੀ ਪ੍ਰਾਪਤੀ ਹੁੰਦੀ ਹੈ। ਇਹ ਠੀਕ ਹੈ ਕਿ ਗੁਰੂ ਆਪਣੇ ਉਪਦੇਸ਼ ਦੁਆਰਾ ਗਿਆਨ ਦਾ ਚਾਨਣਾ ਬਖ਼ਸ਼ਦਾ ਹੈ, ਪਰ ਮਹਾਨਤਾ ਸ਼ਬਦ ਦੀ ਹੈ, ਨਾ ਕਿ ਸਰੀਰ ਦੀ।

ਨਿਰਸੰਦੇਹ, ਸਿਖ ਧਰਮ ਅਨੁਸਾਰ, ਗੁਰੂ ਤੋਂ ਬਿਨਾਂ ਮੁਕਤੀ ਨਹੀਂ ਮਿਲ ਸਕਦੀ। ਗੁਰੂ, ਮੰਤ੍ਰ ਬਖ਼ਸ਼ਦਾ ਹੈ, ਜਿਸ ਦੁਆਰਾ ਜਗਿਆਸੂ ਪ੍ਰਭੂ ਤਕ ਪਹੁੰਚ ਸਕਦਾ ਹੈ। ਸਿੱਖਾਂ ਲਈ 'ਵਾਹਿਗੁਰੂ' ਗੁਰਮੰਤ੍ਰ ਹੈ। ਜਿਵੇਂ ਸੰਸਾਰਕ ਵਿਦਿਆ ਦੀ ਪ੍ਰਾਪਤੀ ਲਈ ਅਧਿਆਪਕ ਦੀ ਲੋੜ ਹੁੰਦੀ ਹੈ, ਤਿਵੇਂ ਹੀ ਆਤਮਕ ਸਿਖਿਆ ਲਈ ਗੁਰੂ ਦੀ ਅਗਵਾਈ ਅਤੀ ਜ਼ਰੂਰੀ ਹੈ, ਕਿਉਂਕਿ ਗੁਰੂ ਬ੍ਰਹਮ ਵਿਚ ਅਭੇਦ ਹੁੰਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਫ਼ੁਰਮਾਇਆ ਹੈ:

**ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ ॥**

*(ਸੁਖਮਨੀ ਸਾਹਿਬ, ਪੰਨਾ 293)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 1708 ਈ: ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸਦੀਵੀ ਗੁਰੂ ਥਾਪਿਆ, ਕਿਉਂਕਿ ਓਦੋਂ ਐਸੀ ਅਵਸਥਾ ਆ ਗਈ ਸੀ ਜਦ ਕਿ ਗੁਰੂ ਜੀ ਨੇ ਆਪਣਾ ਕਾਰਜ ਪੂਰਾ ਕਰ ਲਿਆ ਸੀ। ਹੁਣ 'ਦੇਹਧਾਰੀ ਗੁਰੂ' ਦੀ ਥਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਪ ਵਿਚ 'ਸ਼ਬਦ-ਗੁਰੂ' ਨੇ ਲੈ ਲਈ। ਸਿੱਖਾਂ ਦੇ ਦੀਵਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਤਾਬੇ ਹੁੰਦੇ ਹਨ, ਜੋ ਕਿ ਜੁਗੋ ਜੁਗ ਅਟੱਲ ਧੁਰੋਂ ਆਈ ਬਾਣੀ ਹੈ।

ਇਸ ਲਈ, ਸਿਖ ਕਿਸੇ ਦੇਹਧਾਰੀ ਮਨੁੱਖ ਨੂੰ ਗੁਰੂ ਨਹੀਂ ਮੰਨਦੇ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਬਾਣੀ ਰੂਪ ਸੰਦੇਸ਼ ਹੀ ਸਿੱਖਾਂ ਲਈ ਸਦੀਵ-ਕਾਲ 'ਗੁਰੂ' ਹੈ।

ਸੱਚਾ ਗੁਰੂ ਸਿਖ ਨੂੰ ਉਸ ਦੇ ਦੈਵੀ ਗੁਣਾਂ ਤੋਂ ਜਾਣੂ ਕਰਾਂਦਾ ਹੈ। ਉਹ ਉਸ ਨੂੰ ਆਤਮਕ ਅਨੰਦ ਦੇ ਮੰਡਲ ਤਕ ਪਹੁੰਚਾਣ ਵਿਚ ਸਹਾਈ ਹੁੰਦਾ ਹੈ ਅਤੇ ਭਵ-ਸਾਗਰ ਤੋਂ ਪਾਰ ਹੋਣ ਦਾ ਰਸਤਾ ਦੱਸਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫ਼ੁਰਮਾਇਆ ਹੈ:

**ਗੁਰੁ ਸਾਗਰੁ ਰਤਨੀ ਭਰਪੂਰੇ ॥**
**ਅੰਮ੍ਰਿਤੁ ਸੰਤ ਚੁਗਹਿ ਨਹੀ ਦੂਰੇ ॥**
**ਹਰਿ ਰਸੁ ਚੋਗ ਚੁਗਹਿ ਪ੍ਰਭ ਭਾਵੈ ॥**
**ਸਰਵਰ ਮਹਿ ਹੰਸੁ ਪ੍ਰਾਨਪਤਿ ਪਾਵੈ ॥** *(ਧਨਾਸਰੀ ਮ:੧, ਪੰਨਾ 685)*

ਜਿਵੇਂ ਕਿਸੇ ਗੰਦੇ ਬਰਤਨ ਵਿਚ ਦੁੱਧ ਨਹੀਂ ਰੱਖਿਆ ਜਾ ਸਕਦਾ, ਇਉਂ ਹੀ ਅੰਮ੍ਰਿਤ ਰੂਪੀ 'ਨਾਮ' ਮੈਲੇ ਮਨ ਵਿਚ ਨਹੀਂ ਵਸ ਸਕਦਾ। ਗੁਰ-ਦੀਖਿਆ ਲਈ ਮਨ ਨੂੰ ਸ਼ੁਧ ਕਰਨਾ ਜ਼ਰੂਰੀ ਹੈ। ਨੇਕ ਕਰਮ ਕਰ ਕੇ ਤੇ ਨਾਮ-ਸਿਮਰਨ ਦੁਆਰਾ ਮਨ ਨਿਰਮਲ ਹੋ ਸਕਦਾ ਹੈ। ਮਨ ਦੀ ਸ਼ੁਧੀ ਤੋਂ ਮਗਰੋਂ ਗੁਰੂ ਨਾਮ ਰੂਪੀ ਔਖਧਿ ਦੇਂਦਾ ਹੈ ਤੇ ਇਸ ਦੇ ਜਪਣ ਦੀ ਵਿਧੀ ਵੀ ਦੱਸਦਾ ਹੈ।

ਅਸੀਂ ਸੁਭਾਗੇ ਹਾਂ ਕਿ ਸਾਨੂੰ ਗੁਰੂ ਦੀ ਭਾਲ ਕਰਨ ਦੀ ਲੋੜ ਨਹੀਂ, ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਸਾਡੇ ਕੋਲ ਹਨ। ਗੁਰਬਾਣੀ ਦੀ ਸਿਖਿਆ 'ਤੇ ਚੱਲ ਕੇ ਅਸੀਂ ਆਤਮਕ ਖੇਤਰ ਵਿਚ ਉੱਨਤ ਹੋ ਸਕਦੇ ਹਾਂ।

•

# 35

## ਸੱਚੇ ਗੁਰੂ ਦੇ ਕੀ ਲੱਛਣ ਹਨ ?

ਗੁਰੂ ਦੀ ਲੋੜ ਨੂੰ ਮੁੱਖ ਰੱਖਦੇ ਹੋਏ ਨਕਲੀ ਤੇ ਭੇਖੀ ਗੁਰੂਆਂ ਤੋਂ ਬਚਣਾ ਜ਼ਰੂਰੀ ਹੈ। ਸਿਖ ਧਰਮ ਨੇ ਸੱਚੇ ਗੁਰੂ ਦੇ ਕੁਝ ਖ਼ਾਸ ਗੁਣ ਤੇ ਲੱਛਣ ਬਿਆਨ ਕੀਤੇ ਹਨ। ਗੁਰੂ ਇਕ ਅਜਿਹਾ ਪੂਰਨ ਮਨੁੱਖ ਹੋਣਾ ਜ਼ਰੂਰੀ ਹੈ ਜੋ ਆਪਣੇ ਸਿੱਖਾਂ ਦੇ ਦਿਲਾਂ ਵਿਚ ਪੂਰਨ ਸ਼ਰਧਾ ਪੈਦਾ ਕਰ ਸਕੇ। ਉਹ ਹਰ ਮੁਸ਼ਕਲ ਸਮੇਂ ਉਨ੍ਹਾਂ ਦੀ ਤਤਕਾਲ ਸਹਾਇਤਾ ਕਰੇ। ਇਕ ਸੱਚਾ ਗੁਰੂ ਉੱਚੇ ਉੱਚੇ ਸੁੰਦਰ ਮਹੱਲਾਂ ਵਿਚ ਨਹੀਂ ਰਹਿੰਦਾ, ਸਗੋਂ ਉਹ ਤਾਂ ਹਰ ਤਰ੍ਹਾਂ ਦੇ ਲੋਕਾਂ ਵਿਚ ਮਿਲਿਆ ਜੁਲਿਆ ਰਹਿੰਦਾ ਹੈ।

ਗੁਰੂ ਪ੍ਰਭੂ ਦਾ ਅਵਤਾਰ ਨਹੀਂ, ਪਰ ਪ੍ਰਭੂ ਵਿਚ ਅਭੇਦ ਜ਼ਰੂਰ ਹੈ। ਉਹ ਅਜਿਹਾ ਪੈਗ਼ੰਬਰ ਹੈ ਜਿਸ ਨੇ ਗ਼ਰੀਬੀ ਜਾਮਾ ਧਾਰਨ ਕੀਤਾ ਹੈ। ਉਹ ਲੋਕਾਂ ਨੂੰ ਸੱਚਾ ਆਤਮਕ ਰਾਹ ਦਿਖਾਣ ਲਈ ਧੁਰੋਂ ਆਦੇਸ਼ ਲੈ ਕੇ ਆਉਂਦਾ ਹੈ। ਗੁਰਬਾਣੀ ਦੱਸਦੀ ਹੈ ਕਿ ਗੁਰੂ ਉਹ ਹੈ ਜਿਸ ਦੇ ਹਿਰਦੇ ਵਿਚ ਰੱਬੀ ਗਿਆਨ ਦਾ ਪ੍ਰਕਾਸ਼, ਪੂਰਨ ਰੂਪ ਵਿਚ ਪਰਗਟ ਹੁੰਦਾ ਹੈ:

**ਜਿਸ ਕਉ ਰਿਦੈ ਵਿਗਾਸੁ ਹੈ, ਭਾਉ ਦੂਜਾ ਨਾਹੀ ॥**
**ਨਾਨਕ ਤਿਸੁ ਗੁਰ ਮਿਲਿ ਉਧਰੈ, ਹਰਿ ਗੁਣ ਗਾਵਾਹੀ ॥** *(ਪੰਨਾ 168)*

ਗੁਰੂ ਆਪਣੇ ਅਸੂਲਾਂ ਦੀ ਖ਼ਾਤਰ ਵੱਡੇ ਤੋਂ ਵੱਡੇ ਦੁਖੜੇ ਸਹਾਰਨ ਲਈ ਤਿਆਰ ਰਹਿੰਦਾ ਹੈ। ਉਹ ਆਪਣੇ ਵਾਸਤੇ ਕਿਸੇ ਵਿਸ਼ੇਸ਼ ਪਦਵੀ ਜਾਂ ਵਡਿਆਈ ਦਾ ਦਾਅਵਾ ਨਹੀਂ ਕਰਦਾ। ਉਹ ਨਿਰਭੈ ਤੇ ਨਿਰਵੈਰ ਹੁੰਦਾ ਹੈ। ਇਕ ਸੱਚੇ ਗੁਰੂ ਨੂੰ ਸਮਾਜ ਦੇ ਦੁਸ਼ਮਣਾਂ ਤੇ ਦੁਸ਼ਟ ਲੋਕਾਂ ਦਾ ਟਾਕਰਾ ਵੀ ਕਰਨਾ ਪੈ ਸਕਦਾ ਹੈ, ਪਰ ਉਹ ਇਹ ਸਭ ਕੁਝ ਸਾਵਾਂ ਤੇ ਸਾਊ ਵਤੀਰਾ ਰੱਖ ਕੇ ਕਰਦਾ ਹੈ। ਉਹ ਕਿਸੇ ਲਈ ਵੀ ਮੰਦ-ਭਾਵਨਾ ਨਹੀਂ ਰੱਖਦਾ। ਦੁਸ਼ਮਣਾਂ ਨੂੰ ਵੀ ਮਿੱਤਰ ਬਣਾਉਣ ਦੀ ਸਮਰੱਥਾ ਰੱਖਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਈ ਥਾਈਂ ਗੁਰੂ ਨੂੰ ਇਕ ਪੌੜੀ ਨਾਲ ਤੇ ਕਿਤੇ ਬੋਹਿਥ, ਭਾਵ ਜਹਾਜ਼ ਨਾਲ ਉਪਮਾ ਦਿੱਤੀ ਹੈ। ਜਿਵੇਂ ਕਿ:

**ਗੁਰੁ ਪਉੜੀ ਬੇੜੀ ਗੁਰੂ ਗੁਰੁ ਤੁਲਹਾ ਹਰਿ ਨਾਉ ॥** *(ਪੰਨਾ 17)*

ਸਾਰੇ ਗੁਰੂ ਸਾਹਿਬਾਨ ਵਿਚ ਇਕੋ ਹੀ ਰੱਬੀ ਜੋਤਿ ਵਿਦਮਾਨ ਸੀ:

**ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ ॥** *(ਪੰਨਾ 966)*

ਗੁਰੂ ਸਾਹਿਬਾਨ ਦੇ ਵੱਡੇ ਗੁਣਾਂ ਵਿਚੋਂ ਇਕ ਗੁਣ ਉਨ੍ਹਾਂ ਦੀ ਨਿਮਰਤਾ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਆਪ ਨੂੰ ਨੀਚਾਂ ਤੋਂ ਵੀ ਨੀਚ ਜਣਾਇਆ। ਬਾਕੀ ਗੁਰੂ ਸਾਹਿਬਾਨ ਨੇ ਤਿਆਗ ਤੇ ਸਬਰ ਸੰਤੋਖ ਦੀ ਭਾਵਨਾ ਸਦਕਾ ਹੀ ਅਨੇਕਾਂ ਤਸੀਹੇ ਸਹੇ। ਸ੍ਰੀ ਗੁਰੂ ਅਰਜਨ ਦੇਵ ਜੀ ਤੇ ਸ੍ਰੀ ਗੁਰੂ ਤੇਗ਼ ਬਹਾਦਰ ਜੀ ਆਪਣੇ ਅਸੂਲਾਂ ਦੀ ਖ਼ਾਤਰ ਸ਼ਹੀਦ ਹੋ ਗਏ ਅਤੇ ਕਰਾਮਾਤੀ ਤਾਕਤਾਂ ਹੁੰਦਿਆਂ ਸੁੰਦਿਆਂ ਵੀ ਉਨ੍ਹਾਂ ਕਰਾਮਾਤ ਦਿਖਾਉਣੋਂ ਇਨਕਾਰ ਕੀਤਾ, ਕਿਉਂਕਿ ਕਰਾਮਾਤਾਂ ਦਿਖਾਉਣਾ ਰੱਬੀ ਰਜ਼ਾ ਦੇ ਅਨੁਸਾਰ ਨਹੀਂ।

ਗੁਰਮਤਿ ਵਿਚ ਗੁਰੂ ਦਾ ਦਰਜਾ ਬਹੁਤ ਹੀ ਉੱਚਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਂਦੇ ਹਨ:

**ਸਭ ਮਹਿ ਜੋਤਿ ਜੋਤਿ ਹੈ ਸੋਇ ॥**
**ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥** *(ਪੰਨਾ 13)*

ਗੁਰੂ ਸਿਖ ਦੀ ਸਹਿਜੇ ਸਹਿਜੇ ਤੇ ਨਿਰੰਤਰ ਅਗਵਾਈ ਕਰ ਕੇ, ਉਸ ਨੂੰ ਪੂਰਨਤਾ ਤਕ ਵੀ ਪਹੁੰਚਾਂਦਾ ਹੈ। ਜੇਕਰ ਸਿਖ ਬਹੁਤ ਹੀ ਸੁਭਾਗਾ ਹੋਵੇ ਤਾਂ ਗੁਰੂ ਉਸ ਦਾ ਕਾਇਆ-ਕਲਪ ਕਰ ਕੇ ਉਸ ਨੂੰ ਗੁਰੂ ਦੀ ਪਦਵੀ ਤਕ ਵੀ ਪਹੁੰਚਾ ਦੇਂਦਾ ਹੈ। ਗੁਰੂ ਆਪ ਦਿਨ ਰਾਤ ਨਾਮ ਜਪਦਾ ਹੈ ਤੇ ਹੋਰਾਂ ਕੋਲੋਂ ਜਪਾਂਦਾ ਹੈ। ਗੁਰੂ ਇਕ ਬੇੜੀ ਸਮਾਨ ਹੈ, ਜੋ ਆਪਣੇ ਸਿੱਖਾਂ ਨੂੰ ਸੰਸਾਰ ਦੇ ਭਵ-ਸਾਗਰ ਤੋਂ ਪਾਰ ਕਰਦਾ ਹੈ।

ਸੱਚੇ ਗੁਰੂ ਨਾਲ ਮਿਲਾਪ ਚੰਗੇ ਭਾਗਾਂ ਦੀ ਨਿਸ਼ਾਨੀ ਹੈ। ਸਿਖ ਲਈ ਜ਼ਰੂਰੀ ਹੈ ਕਿ ਉਹ ਗੁਰੂ ਦੀ ਅਗਵਾਈ ਤੇ ਸਿਖਿਆ ਪ੍ਰਾਪਤ ਕਰਨ ਲਈ ਆਪਣੇ ਆਪ ਨੂੰ ਤਿਆਰ ਕਰੇ। ਇਸ ਦੇ ਲਈ ਉੱਚਾ ਆਚਰਨ ਤੇ ਆਤਮਾ ਦਾ ਨਿਰਮਲ ਹੋਣਾ ਜ਼ਰੂਰੀ ਹੈ। ਸੱਚ ਤਾਂ ਇਹ ਹੈ ਕਿ ਗੁਰੂ ਸ਼ਕਤੀ ਦਾ ਸੋਮਾ ਹੀ ਨਹੀਂ, ਸਗੋਂ ਸੰਸਾਰ ਵਿਚ ਇਕ ਚਾਨਣ-ਮੁਨਾਰਾ ਹੈ।

•

36

## ਕੀ ਗੁਰੂ ਸਾਹਿਬਾਨ ਨੇ ਕਰਾਮਾਤਾਂ ਵਿਖਾਈਆਂ ? ਜੇ ਵਿਖਾਈਆਂ ਤਾਂ ਕਿਉਂ ?

ਪੈਗ਼ੰਬਰਾਂ ਤੇ ਸੰਤਾਂ ਨੇ ਕਈ ਚਮਤਕਾਰ ਅਥਵਾ ਕਰਾਮਾਤਾਂ ਵਿਖਾਈਆਂ। ਕਰਾਮਾਤ ਅਜਿਹੀ ਅਸਾਧਾਰਨ ਘਟਨਾ ਹੁੰਦੀ ਹੈ ਜਿਸ ਨੂੰ ਦਲੀਲ ਜਾਂ ਵਿਗਿਆਨ ਪੂਰੀ ਤਰ੍ਹਾਂ ਨਹੀਂ ਸਮਝਾ ਸਕਦਾ। ਵਿਗਿਆਨ ਨੇ ਅਜੇ ਏਨੀ ਤਰੱਕੀ ਨਹੀਂ ਕੀਤੀ ਕਿ ਉਹ ਹਰ ਗੱਲ ਦੀ ਵਿਆਖਿਆ ਕਰ ਸਕੇ। ਵਿਗਿਆਨੀਆਂ ਅਨੁਸਾਰ ਕਰਾਮਾਤਾਂ ਦਾ ਪਵਿੱਤਰਤਾ ਜਾਂ ਭਗਤੀ-ਭਾਵ ਨਾਲ ਕੋਈ ਸੰਬੰਧ ਨਹੀਂ। "ਕਰਾਮਾਤਾਂ ਐਸੀਆਂ ਘਟਨਾਵਾਂ ਨਹੀਂ ਜੋ ਕਿ ਰੱਬੀ ਹੁਕਮ ਦੇ ਵਿਰੋਧ ਵਿਚ ਹੋਣ, ਸਗੋਂ ਇਹ ਤਾਂ ਉਹ ਅਲੌਕਿਕ ਸ਼ਕਤੀਆਂ ਹਨ, ਜੋ ਪਰਮਾਤਮਾ ਆਪਣੇ ਸੇਵਕਾਂ ਨੂੰ ਬਖ਼ਸ਼ਦਾ ਹੈ।" ਪ੍ਰਭੂ ਦੇ ਪਿਆਰੇ ਅਜਿਹੇ ਕੰਮ ਕਰਨ ਦੇ ਸਮਰੱਥ ਹੁੰਦੇ ਹਨ, ਜਿਹੜੇ ਵਿਗਿਆਨੀਆਂ ਦੀ ਸਮਝ ਤੋਂ ਪਰੇ ਹੁੰਦੇ ਹਨ।

ਸਿਖ ਧਰਮ ਦੈਵੀ ਸ਼ਕਤੀਆਂ ਦੀ ਹੋਂਦ ਨੂੰ ਮੰਨਦਾ ਹੈ, ਪਰ ਹੋਰ ਸੰਸਾਰਕ ਪ੍ਰਾਪਤੀਆਂ ਵਾਂਗ ਸੁਆਰਥੀ ਮਨੋਰਥਾਂ ਲਈ ਇਨ੍ਹਾਂ ਦੀ ਵਰਤੋਂ ਕਰਨੀ ਅਯੋਗ ਹੈ। ਸਿਖ ਨੂੰ ਚਮਤਕਾਰ ਦਿਖਾਉਣ ਵਾਲੇ ਪਾਸੇ ਪੈਣਾ ਹੀ ਨਹੀਂ ਚਾਹੀਦਾ, ਕਿਉਂਕਿ ਸਭ ਤੋਂ ਵੱਡੀ ਦਾਤਿ ਤਾਂ 'ਨਾਮ' ਹੈ, ਨਾ ਕਿ ਰਿੱਧੀਆਂ ਸਿੱਧੀਆਂ।

ਸਿਖ ਧਰਮ ਅਨੁਸਾਰ, ਨਾਮ ਵਿਚ ਮਨ ਜੋੜਨ ਨਾਲ, ਇਹ ਰਿੱਧੀਆਂ ਸਿੱਧੀਆਂ ਸੁਤੇ-ਸਿਧ ਪ੍ਰਾਪਤ ਹੋ ਜਾਂਦੀਆਂ ਹਨ। ਕਿਸੇ ਬਾਦਸ਼ਾਹ ਜਾਂ ਆਗੂ ਦੇ ਕਹਿਣ 'ਤੇ ਕਰਾਮਾਤਾਂ ਨਹੀਂ ਵਿਖਾਣੀਆਂ ਚਾਹੀਦੀਆਂ, ਨਾ ਹੀ ਆਪਣੇ ਧਰਮ ਦੀ ਮਹਾਨਤਾ ਨੂੰ ਸਾਬਤ ਕਰਨ ਵਾਸਤੇ, ਤੇ ਨਾ ਹੀ ਕਿਸੇ ਆਤਮਕ ਮਹਾਂਪੁਰਸ਼ ਵਿਚ ਲੋਕਾਂ ਦਾ ਵਿਸ਼ਵਾਸ ਦ੍ਰਿੜ੍ਹ ਕਰਾਉਣ ਲਈ। ਗੁਰੂ ਅਮਰ ਦਾਸ ਜੀ ਦਾ ਫ਼ੁਰਮਾਨ ਹੈ :

**ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ ॥** *(ਪੰਨਾ 593)*

ਗੁਰੂ ਸਾਹਿਬਾਨ ਨੇ ਕਰਾਮਾਤਾਂ ਦੀ ਵਰਤੋਂ ਬਹੁਤ ਘੱਟ ਕੀਤੀ ਹੈ, ਤੇ ਉਹ ਵੀ ਕਿਸੇ ਤਰਸ-ਭਾਵਨਾ ਹੇਠ ਜਾਂ ਫਿਰ, ਕਿਸੇ ਭੁੱਲੇ ਭਟਕੇ ਨੂੰ ਸਿੱਧੇ ਰਾਹ ਪਾਉਣ ਲਈ। ਗੁਰੂ ਨਾਨਕ ਦੇਵ ਜੀ ਨੇ ਮਰਦਾਨੇ ਨੂੰ ਭੁੱਖ ਦੇ ਦੁੱਖੋਂ ਮਰਨ ਤੋਂ ਬਚਾਉਣ ਲਈ, ਪੀਲੀਭੀਤ ਦੇ ਨੇੜੇ ਕੌੜੇ ਰੇਠੇ ਮਿੱਠੇ ਕੀਤੇ ਸਨ।

ਪਰ ਗੁਰੂ ਸਾਹਿਬਾਂ ਨੇ ਸ਼ਖ਼ਸੀ ਵਡਿਆਈ ਦੀ ਖ਼ਾਤਰ ਕਰਾਮਾਤਾਂ ਕਰਨ ਦੀ ਨਿਖੇਧੀ ਕੀਤੀ। ਬਾਬਾ ਰਾਮ ਰਾਇ ਨੇ ਜਦ ਔਰੰਗਜ਼ੇਬ ਦੇ ਹੁਕਮ ਨਾਲ ਕਰਾਮਾਤ ਦਿਖਾਈ ਤਾਂ ਉਸ ਨੂੰ ਸੰਗਤ ਵਿਚੋਂ ਛੇਕ ਦਿੱਤਾ ਗਿਆ। ਗੁਰੂ ਅਰਜਨ ਦੇਵ ਜੀ ਤੇ ਗੁਰੂ ਤੇਗ਼ ਬਹਾਦਰ ਜੀ ਨੂੰ ਕਰਾਮਾਤਾਂ ਵਿਖਾਉਣ ਲਈ ਬੇਨਤੀ ਕੀਤੀ ਗਈ ਤਾਂ ਜੁ ਉਨ੍ਹਾਂ ਦੀ ਜਾਨ-ਬਖ਼ਸ਼ੀ ਹੋ ਸਕੇ, ਪਰ ਉਨ੍ਹਾਂ ਨੇ ਅਜਿਹਾ ਨਾ ਕੀਤਾ ਤੇ ਮੌਤ ਨੂੰ ਖਿੜੇ ਮੱਥੇ ਕਬੂਲ ਕੀਤਾ। ਕਰਾਮਾਤ ਵਿਖਾ ਸਕਣ ਦੀ ਸਮਰੱਥਾ ਹੁੰਦਿਆਂ ਹੋਇਆਂ ਵੀ ਕਰਾਮਾਤ ਨਾ ਵਿਖਾਉਣਾ ਸਭ ਤੋਂ ਵੱਡੀ ਕਰਾਮਾਤ ਹੈ। ਜਿਵੇਂ ਕਿ ਐਮਰਸਨ ਕਹਿੰਦਾ ਹੈ: "ਆਪਾ ਵਾਰਨਾ ਅਸਲ ਕਰਾਮਾਤ ਹੈ, ਜਿਸ ਵਿਚੋਂ ਹੋਰ ਦੱਸੀਆਂ ਜਾਂਦੀਆਂ ਸਾਰੀਆਂ ਕਰਾਮਾਤਾਂ ਫੁੱਟ ਪੈਂਦੀਆਂ ਹਨ।"

ਜਦ ਸਿੱਧਾਂ ਵਲੋਂ ਗੁਰੂ ਨਾਨਕ ਦੇਵ ਜੀ ਨੂੰ ਕਰਾਮਾਤੀ ਸ਼ਕਤੀਆਂ ਦਿਖਾਉਣ ਲਈ ਆਖਿਆ ਗਿਆ ਤਾਂ ਉਨ੍ਹਾਂ ਨੇ ਉੱਤਰ ਦਿੱਤਾ ਕਿ "ਰੱਬੀ ਹੁਕਮ ਦੇ ਵਿਰੁੱਧ ਮੈਂ ਕੁਝ ਵੀ ਨਹੀਂ ਕਰ ਸਕਦਾ। ਸੱਚਾ ਨਾਮ ਹੀ ਸਭ ਕਰਾਮਾਤਾਂ ਦੀ ਕਰਾਮਾਤ ਹੈ। ਮੈਂ ਕਿਸੇ ਹੋਰ ਕਰਾਮਾਤ ਨੂੰ ਨਹੀਂ ਜਾਣਦਾ।" ਭਾਈ ਗੁਰਦਾਸ ਅਨੁਸਾਰ :

**ਬਾਬਾ ਬੋਲੇ ਨਾਥ ਜੀ! ਸਬਦੁ ਸੁਨਹੁ ਸਚੁ ਮੁਖਹੁ ਅਲਾਈ॥**
**ਬਾਝੋਂ ਸਚੇ ਨਾਮ ਦੇ ਹੋਰੁ ਕਰਾਮਾਤਿ ਅਸਾਂ ਤੇ ਨਾਹੀ॥੪੩॥੧॥**

ਪਹੁੰਚੇ ਹੋਏ ਪੁਰਸ਼ ਕਰਾਮਾਤਾਂ ਦਿਖਾ ਕੇ ਪ੍ਰਭੂ ਦੀ ਰਜ਼ਾ ਵਿਚ ਦਖ਼ਲ ਨਹੀਂ ਦਿੰਦੇ। ਗੁਰੂ ਸਾਹਿਬਾਨ ਨੇ ਦੂਜਿਆਂ ਨੂੰ ਸਿਖ ਧਰਮ ਉਪਰ ਯਕੀਨ ਦਿਵਾਉਣ ਵਾਸਤੇ ਜਾਂ ਆਪਣੇ ਆਪ ਨੂੰ ਕਿਸੇ ਤਰ੍ਹਾਂ ਦੇ ਸੰਕਟਾਂ ਜਾਂ ਤਸੀਹਿਆਂ ਤੋਂ ਬਚਾਉਣ ਲਈ ਕਦੇ ਵੀ ਕਰਾਮਾਤਾਂ ਨਹੀਂ ਵਿਖਾਈਆਂ।



37

# ਸਿਖ ਤੇ ਗੁਰੂ ਦਾ ਕੀ ਨਾਤਾ ਹੈ ?

'ਸਿਖ' ਸ਼ਬਦ ਦਾ ਭਾਵ ਹੈ ਸਿੱਖਣ ਵਾਲਾ ਜਾਂ ਵਿਦਿਆਰਥੀ। ਇਸ ਲਈ, ਉਸ ਨੇ ਅਧਿਆਪਕ ਤੋਂ ਸਿਖਿਆ ਲੈਣੀ ਹੈ, ਜਿਸ ਨੂੰ ਗੁਰੂ ਕਹਿੰਦੇ ਹਨ। ਗੁਰੂ ਦੀ ਸ਼ਖ਼ਸੀਅਤ ਇਤਨੀ ਪ੍ਰਭਾਵਸ਼ਾਲੀ ਹੁੰਦੀ ਹੈ ਕਿ ਉਹ, ਸਿਖ ਦੀ ਸਮੁੱਚੀ ਕਾਇਆ ਪਲਟ ਦਿੰਦੀ ਹੈ ਅਤੇ ਉਸ ਦੇ ਜੀਵਨ ਵਿਚ ਪ੍ਰਭੂ-ਮਿਲਾਪ ਦੀ ਚਾਹਨਾ ਪੈਦਾ ਕਰ ਦਿੰਦੀ ਹੈ। ਇਹ ਪ੍ਰਾਪਤੀ ਕਿਸੇ ਨਿੱਜੀ ਸਿੱਖਿਆ ਜਾਂ ਸਰੀਰਕ ਸਾਧਨਾ ਕਰਕੇ ਨਹੀਂ, ਸਗੋਂ ਇਸ ਵਿਸ਼ਵਾਸ ਨਾਲ ਹੁੰਦੀ ਹੈ ਕਿ ਸਿਖ ਆਪਾ-ਭਾਵ ਮਿਟਾ ਕੇ ਆਪਣਾ ਆਪ ਗੁਰੂ ਦੇ ਹਵਾਲੇ ਕਰ ਦਿੰਦਾ ਹੈ, ਆਪਣਾ ਆਪ ਗੁਰੂ ਵਿਚ ਸਮੋ ਦਿੰਦਾ ਹੈ। "ਸਿਖ ਪਹਿਲਾਂ ਆਪਣੇ ਅੰਦਰ ਗੁਰੂ ਨੂੰ ਵਸਾਂਦਾ ਹੈ ਤੇ ਫਿਰ ਆਪਣੇ ਆਪ ਨੂੰ ਸ਼ਕਤੀ ਦੇ ਅਮੁਕ ਸੋਮੇ ਨਾਲ ਜੁੜਿਆ ਪਰਤੀਤ ਕਰਦਾ ਹੈ।" ਗੁਰੂ ਗੋਬਿੰਦ ਸਿੰਘ ਜੀ ਦੀ ਸ਼ਰਨ ਲੈ ਕੇ, ਉਹ ਆਪਣੇ ਆਪ ਨੂੰ ਬਹੁਤ ਹੀ ਬਲਵਾਨ ਅਤੇ ਸਰੀਰਕ ਬੀਰਤਾ ਤੇ ਆਤਮਕ ਤੇਜ ਕਰਕੇ ਸਵਾ ਲੱਖ ਦੇ ਬਰਾਬਰ ਸਮਝਣ ਲੱਗ ਪੈਂਦਾ ਹੈ। ਉਹ ਸਾਰੀਆਂ ਔਕੜਾਂ ਦਾ ਟਾਕਰਾ ਕਰਦਾ ਹੈ ਤੇ ਅਸੂਲ ਦੀ ਖ਼ਾਤਰ ਸਿਰ-ਧੜ ਦੀ ਬਾਜ਼ੀ ਲਾ ਸਕਦਾ ਹੈ। ਉਹ ਗੁਰੂ ਦਾ ਝੰਡਾ-ਬਰਦਾਰ ਹੈ ਤੇ ਉਹ ਇਸ ਨੂੰ ਕਦੇ ਵੀ ਨੀਵਾਂ ਨਹੀਂ ਹੋਣ ਦੇਂਦਾ, ਤੇ ਨਾ ਹੀ ਛੱਡ ਸਕਦਾ ਹੈ। ਗੁਰੂ ਨਾਲ ਇਹ ਰਿਸ਼ਤਾ ਤਾਂ ਉਸ ਨੂੰ ਹਰ ਸੰਕਟ ਵਿਚ ਸਹਾਈ ਹੁੰਦਾ ਹੈ। ਇਸੇ ਰਿਸ਼ਤੇ ਕਾਰਨ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਿਖ ਭਾਈ ਜੋਗਾ ਸਿੰਘ ਨੂੰ ਓਦੋਂ ਬਚਾ ਲਿਆ ਸੀ ਜਦੋਂ ਕਿ ਉਹ ਆਚਰਨ ਤੋਂ ਡਿੱਗ ਕੇ ਤਬਾਹ ਹੋਣ ਲੱਗਾ ਸੀ।

ਸਿਖ, ਆਪਣੇ ਆਪ ਨੂੰ ਗੁਰੂ ਦੀ ਸ਼ਖ਼ਸੀਅਤ ਵਿਚ ਲੀਨ ਕਰ ਕੇ ਸਮੂਹਕ ਤੌਰ 'ਤੇ 'ਪੰਥ' ਰੂਪ ਵਿਚ ਗੁਰੂ ਅਖਵਾਏ, ਜਿਸ ਤੋਂ ਭਾਵ ਹੈ ਗੁਰੂ ਸਿੱਖਾਂ ਵਿਚ ਨਿਵਾਸ ਕਰਦਾ ਹੈ ਤੇ ਉਸ ਦੇ ਸਿਖ ਜੋ ਵੀ ਚਾਹੁੰਦੇ ਹਨ ਉਸ ਵਿਚ ਸਤਿਗੁਰੂ ਦੀ ਖ਼ੁਸ਼ੀ ਹੁੰਦੀ ਹੈ। ਧਾਰਮਕ ਭਾਈਚਾਰੇ ਦੇ ਵਿਚਾਰ ਨੂੰ 'ਸੇਵਾ' ਦੁਆਰਾ ਅਮਲੀ

ਰੂਪ ਦਿੱਤਾ ਗਿਆ। 'ਗੁਰੂ ਕਾ ਲੰਗਰ', ਜਿਥੇ ਲੋਕੀਂ ਇਕੋ 'ਪੰਗਤ' ਵਿਚ ਬੈਠ ਕੇ ਪ੍ਰਸ਼ਾਦ ਛਕਦੇ ਹਨ, ਗੁਰੂ ਨਾਲ ਜੋੜਨ ਵਾਲੇ ਗੁਣਾਂ ਦੀ ਇਕ ਹੋਰ ਜੁਗਤੀ ਹੈ। ਸੰਗਤੀ ਰੂਪ ਵਿਚ ਕੀਰਤਨ, ਕਥਾ ਤੇ ਸਾਂਝੀ ਅਰਦਾਸ ਵਿਚ ਜੁੜਨ ਲਈ ਗੁਰਦੁਆਰੇ ਸਥਾਪਤ ਹੋਏ ਤੇ ਧਾਰਮਿਕ ਜਥੇਬੰਦੀਆਂ ਹੋਂਦ ਵਿਚ ਆਈਆਂ। ਸਮੂਹਕ ਤੌਰ 'ਤੇ ਜਦ ਸਿਖ ਇਕੱਠੇ ਹੁੰਦੇ ਤਾਂ ਉਨ੍ਹਾਂ ਨੂੰ ਗੁਰੂ ਰੂਪ, ਪੰਥ ਸਮਝਿਆ ਜਾਂਦਾ। ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਆਪ ਨੂੰ ਖ਼ਾਲਸਾ ਪੰਥ ਵਿਚ ਅਭੇਦ ਕਰ ਦਿੱਤਾ, ਜਿਸ ਨੂੰ ਉਨ੍ਹਾਂ ਨੇ ਆਪ ਸਾਜਿਆ ਸੀ।

ਗੁਰੂ, ਸੱਚ ਗ੍ਰਹਿਣ ਕਰਨ ਅਤੇ ਉੱਚਾ ਸੁੱਚਾ ਜੀਵਨ ਜੀਉਣ ਦਾ ਉਪਦੇਸ਼ ਦਿੰਦਾ ਹੈ। ਗੁਰੂ ਗ੍ਰੰਥ ਸਾਹਿਬ ਵਿਚ ਪਰਗਟ ਕੀਤਾ ਗਿਆ 'ਸੱਚ' ਸਦੀਵੀ ਤੇ ਇਕ-ਸਾਰ ਹੈ। ਪਰ 'ਸੱਚ ਉਪਰ ਅਮਲ ਕਰਨ ਦੀ ਵਿਧੀ' ਨੂੰ ਪੰਥ ਦੀ ਉਨਤ ਹੋ ਰਹੀ ਹਸਤੀ ਉੱਤੇ ਛੱਡ ਦਿੱਤਾ ਗਿਆ। ਇਹੀ ਕਾਰਨ ਹੈ ਕਿ ਗੁਰੂ-ਪੰਥ ਕਦੇ ਵੀ ਪਿੱਛੇ ਨਹੀਂ ਰਿਹਾ, ਸਗੋਂ ਇਹ, ਸਿੱਖਾਂ ਦੀ ਅਗਵਾਈ ਕਰਨ ਲਈ ਨਿੱਤ ਨਵਾਂ ਤੇ ਤਿਆਰ-ਬਰ-ਤਿਆਰ ਹੈ। ਅੱਜ ਸਮੁੱਚੀ ਕੌਮ ਸਾਰੇ ਹੀ ਜ਼ਰੂਰੀ ਮਸਲੇ 'ਗੁਰਮਤਿਆਂ' ਦੁਆਰਾ ਨਜਿੱਠਦੀ ਹੈ, ਜਿਨ੍ਹਾਂ ਦੀ ਗੁਰੂ ਵਲੋਂ ਪਰਵਾਨਗੀ ਪ੍ਰਾਪਤ ਹੈ।

ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਆਪ ਨੂੰ ਪੂਰਨ ਤੌਰ 'ਤੇ ਖ਼ਾਲਸੇ ਵਿਚ ਅਭੇਦ ਕਰ ਦਿੱਤਾ। ਉਨ੍ਹਾਂ ਨੇ ਫ਼ੁਰਮਾਇਆ :

**ਇਨਹੀ ਕੀ ਕ੍ਰਿਪਾ ਕੇ ਸਜੇ ਹਮ ਹੈ,**
**ਨਹੀ ਮੋ ਸੇ ਗਰੀਬ ਕਰੋਰ ਪਰੇ॥** *(ਗਿਆਨ ਪ੍ਰਬੋਧ, ਪਾ: ੧੦)*



# 38

## ਕੀ ਅਰਦਾਸ ਕਿਸਮਤ ਜਾਂ ਹੋਣੀ ਨੂੰ ਪਲਟ ਸਕਦੀ ਹੈ ?

ਸੱਚੇ ਦਿਲੋਂ ਅਰਦਾਸ ਕਰਨ ਵਾਲੇ ਹੀ ਅਰਦਾਸ ਦੀ ਤਾਸੀਰ ਤੇ ਇਸ ਦੀ ਕਦਰ-ਕੀਮਤ ਨੂੰ ਜਾਣਦੇ ਹਨ। ਦੂਜੇ ਲੋਕੀਂ ਸਮਝਦੇ ਹਨ ਕਿ ਅਰਦਾਸ ਮਨੁੱਖ ਨੂੰ ਧਰਵਾਸ ਤੇ ਸ਼ਾਂਤੀ ਤਾਂ ਦੇ ਸਕਦੀ ਹੈ, ਪਰ ਪਦਾਰਥਕ ਫਲ ਨਹੀਂ ਦੇ ਸਕਦੀ, ਕਿਉਂਕਿ ਬ੍ਰਹਿਮੰਡ ਕਿਸੇ ਕਾਨੂੰਨ ਅਧੀਨ ਨੇਮ-ਬੱਧ ਹੈ। ਉਹ ਕਹਿੰਦੇ ਹਨ ਕਿ ਅੱਗ ਜੇ ਅੱਜ ਸਾੜਦੀ ਹੈ ਤਾਂ ਕੱਲ੍ਹ ਵੀ ਸਾੜੇਗੀ, ਭਾਵੇਂ ਅਰਦਾਸ ਪਏ ਕਰੋ। ਇਨ੍ਹਾਂ ਨਾ ਬਦਲਣ ਵਾਲੇ ਅਟੱਲ ਕਾਨੂੰਨਾਂ ਸਦਕਾ ਜੀਵਨ ਬਾਕਾਇਦਾ ਤੇ ਨਿਰਵਿਘਨ ਚੱਲ ਰਿਹਾ ਹੈ। ਪੁੱਗੇ ਹੋਏ ਤੇ ਗੁੱਝੇ ਭੇਦਾਂ ਨੂੰ ਜਾਣਨ ਵਾਲੇ ਮਹਾਂ ਪੁਰਸ਼ ਅਨੇਕਾਂ ਸ਼ਕਤੀਆਂ ਦੇ ਮਾਲਕ ਹੁੰਦੇ ਹਨ, ਜਿਨ੍ਹਾਂ ਨੂੰ ਅਸੀਂ ਕਰਾਮਾਤਾਂ ਕਹਿੰਦੇ ਹਾਂ। ਹੋ ਸਕਦਾ ਹੈ ਕਿ ਅਸਲ ਵਿਚ ਇਹ ਅਰਦਾਸ ਦੀ ਹੀ ਸ਼ਕਤੀ ਦਾ ਫਲ ਹੋਣ ਜਾਂ ਫਿਰ ਕਿਸੇ ਆਤਮਕ ਨੇਮ ਦਾ ਕ੍ਰਿਸ਼ਮਾ, ਜਿਸ ਨੂੰ ਆਮ ਮਨੁੱਖ ਸਮਝ ਨਹੀਂ ਸਕਦਾ।

ਅਰਦਾਸ ਪ੍ਰਭੂ ਅੱਗੇ ਇਕ ਤਰਲਾ ਹੈ। ਅਸਲ ਵਿਚ ਉੱਚੀ ਤੇ ਸੁੱਚੀ ਅਰਦਾਸ ਉਹੀ ਹੈ ਜੋ ਕਿਸੇ ਜ਼ਾਤੀ ਇੱਛਾ ਤੇ ਨਿੱਜ ਸੁਆਰਥ ਤੋਂ ਉਚਿਆਂ ਉਠ ਕੇ ਕੀਤੀ ਜਾਏ। ਪ੍ਰਭੂ ਮਨੁੱਖ ਦੀਆਂ ਲੋੜਾਂ ਨੂੰ ਜਾਣਦਾ ਹੈ ਤੇ ਉਸ ਦੀ ਨਿਸ਼ਕਪਟਤਾ ਨੂੰ ਵੀ, ਇਸ ਕਰਕੇ ਕਿਸੇ ਦੀ ਬੇਨਤੀ ਨੂੰ ਪ੍ਰਵਾਨ ਜਾਂ ਅਪ੍ਰਵਾਨ ਕਰਨਾ ਪ੍ਰਭੂ ਦੀ ਆਪਣੀ ਮਰਜ਼ੀ 'ਤੇ ਨਿਰਭਰ ਹੈ।

ਪਰ ਇਕ ਗੱਲ ਜ਼ਰੂਰ ਹੈ ਕਿ ਬੁਨਿਆਦੀ ਨਿਯਮਾਂ ਉਪਰ ਦੂਜੇ ਨਿਯਮਾਂ ਦਾ ਅਸਰ ਪੈਂਦਾ ਹੈ। ਮਿਸਾਲ ਵਜੋਂ : ਹਵਾਈ ਜਹਾਜ਼ ਉਡਦੇ ਹਨ, ਇਉਂ ਉਹ ਧਰਤੀ ਦੀ ਖਿਚ ਦੇ ਨਿਯਮ ਵਿਰੁੱਧ ਕਿਰਿਆ ਕਰਦੇ ਹਨ। ਪਰ ਉਹ ਹਵਾ-ਗਤੀ-ਵਿਦਿਆ ਦੇ ਨੇਮ ਅਨੁਸਾਰ ਉਡਦੇ ਹਨ।

ਅਰਦਾਸ ਮਨੋਵਿਗਿਆਨਕ ਢੰਗ ਨਾਲ ਸਹਾਇਤਾ ਕਰ ਸਕਦੀ ਹੈ। ਲੋਕੀਂ

ਡਰ ਜਾਂ ਤਣਾਓ ਕਾਰਨ ਬੀਮਾਰ ਹੋ ਜਾਂਦੇ ਹਨ। ਇਨ੍ਹਾਂ ਦਾ ਅਸਰ ਭਾਵੇਂ ਸਰੀਰ ਉਪਰ ਪੈਂਦਾ ਹੈ, ਪਰ ਇਹ ਹੈ ਤਾਂ ਮਾਨਸਿਕ ਕਾਰਨਾਂ ਕਰਕੇ। ਅਰਦਾਸ ਮਾਨਸਿਕ ਕਾਰਨਾਂ ਨੂੰ ਦੂਰ ਕਰ ਕੇ ਅਰੋਗ ਕਰ ਸਕਦੀ ਹੈ।

ਸਿਖ ਧਰਮ ਅਨੁਸਾਰ ਅਰਦਾਸ ਮਨੁੱਖ ਦੇ ਮਨ ਨੂੰ ਬਦਲ ਸਕਦੀ ਹੈ। ਜਿਵੇਂ ਸਾਬਣ ਨਾਲ ਮੈਲ ਧੋਤੀ ਜਾਂਦੀ ਹੈ, ਇਸੇ ਤਰ੍ਹਾਂ ਮਨੁੱਖ ਦੇ ਭੈੜੇ ਵਿਚਾਰਾਂ ਨੂੰ ਅਰਦਾਸ ਤੇ ਨਾਮ-ਸਿਮਰਨ ਨਾਲ ਧੋਤਾ ਜਾਂਦਾ ਹੈ। ਐਸੀਆਂ ਮਿਸਾਲਾਂ ਮਿਲਦੀਆਂ ਹਨ ਕਿ ਅਰਦਾਸ ਦੀ ਸ਼ਕਤੀ ਨੇ ਪਾਪੀਆਂ ਨੂੰ ਵੀ ਸੰਤ ਬਣਾ ਦਿੱਤਾ। ਸਜਨ ਠੱਗ ਦੀ ਮਿਸਾਲ ਬੜੀ ਪ੍ਰਸਿੱਧ ਹੈ। ਭਾਈ ਗੁਰਦਾਸ ਜੀ ਨੇ ਰਾਣੀ ਤਾਰਾ ਲੋਚਨ ਦੀ ਵਿਥਿਆ ਦੀ ਉਦਾਹਰਣ ਦੇ ਕੇ ਦੱਸਿਆ ਹੈ ਕਿ ਉਸ ਦੀ ਚੋਰੀ ਕੀਤੀ ਗਈ ਖੜਾਂਵ, ਉਸ ਨੂੰ ਅਰਦਾਸ ਦੀ ਸ਼ਕਤੀ ਨਾਲ ਮਿਲ ਗਈ ਸੀ।

ਸਿਖ ਅਰਦਾਸ ਇਨ੍ਹਾਂ ਤੁਕਾਂ ਨਾਲ ਸ਼ੁਰੂ ਕਰਦਾ ਹੈ:

> **ਤੂ ਠਾਕੁਰੁ ਤੁਮ ਪਹਿ ਅਰਦਾਸਿ॥ ਜੀਉ ਪਿੰਡੁ ਸਭੁ ਤੇਰੀ ਰਾਸਿ॥**
> **ਤੁਮ ਮਾਤ ਪਿਤਾ ਹਮ ਬਾਰਿਕ ਤੇਰੇ॥ ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ॥...**

ਅਰਦਾਸ ਕੇਵਲ ਸ੍ਵੈ-ਸੁਝਾਅ ਹੀ ਨਹੀਂ। ਜਦੋਂ ਇਹ ਇਕ-ਮਨ ਹੋ ਕੇ ਕੀਤੀ ਜਾਏ ਤਾਂ ਇਹ ਮਨ ਨੂੰ ਪ੍ਰਭੂ ਨਾਲ ਜੁੜਨ ਤੇ ਪ੍ਰਭੂ ਦੇ ਗੁਣਾਂ ਨੂੰ ਮਨ ਵਿਚ ਉਜਾਗਰ ਕਰਨ ਦਾ ਸਾਧਨ ਬਣਦੀ ਹੈ। ਰੱਬ ਦੇ ਗੁਣ ਹਨ: ਸੱਚ, ਨੇਕੀ, ਸਬਰ, ਸ਼ਾਂਤੀ ਤੇ ਪ੍ਰੇਮ। ਜਦੋਂ ਕੋਈ ਮਨੁੱਖ ਸੱਚੇ ਦਿਲੋਂ ਸੁਰਤ ਜੋੜ ਕੇ ਅਰਦਾਸ ਕਰਦਾ ਹੈ ਤਾਂ ਪ੍ਰਭੂ ਉਸ ਦੇ ਜੀਵਨ ਵਿਚ ਵਿਚਰਨ ਲੱਗ ਪੈਂਦਾ ਹੈ। ਇੰਜ ਦੈਵੀ ਗੁਣ ਉਸ ਅੰਦਰ ਪਰਵੇਸ਼ ਕਰਨ ਲੱਗ ਜਾਂਦੇ ਹਨ ਅਤੇ ਉਨ੍ਹਾਂ ਗੁਣਾਂ ਦੀ ਸ਼ਕਤੀ ਨਾਲ ਉਸ ਦੇ ਕਾਰਜ ਸਿੱਧ ਹੋਣ ਲੱਗ ਪੈਂਦੇ ਹਨ। ਆਮ ਲੋਕੀਂ ਅਜਿਹੀਆਂ ਗੱਲਾਂ ਨੂੰ ਕੇਵਲ ਸੰਜੋਗ ਹੀ ਕਹਿਣ, ਪਰ ਜੋ ਇਸ ਭੇਦ ਨੂੰ ਸਮਝਦੇ ਹਨ ਉਹ ਇਸ ਨੂੰ ਅਰਦਾਸ ਦਾ ਫਲ ਮੰਨਦੇ ਹਨ—"ਬਹੁਤੇ ਕਾਰਜ ਅਰਦਾਸ ਨਾਲ ਹੀ ਸਿੱਧ ਹੁੰਦੇ ਹਨ—ਉਸ ਤੋਂ ਵੀ ਵੱਧ, ਜਿਤਨੇ ਕਿ ਦੁਨੀਆ ਖ਼ਿਆਲ ਕਰਦੀ ਹੈ।"



# 39

## ਕੀ ਅਰਦਾਸ ਵਿਚ ਸੰਸਾਰਕ ਵਸਤੂਆਂ ਦੀ ਮੰਗ ਕਰਨੀ ਚਾਹੀਦੀ ਹੈ ?

ਅਸਲ ਅਰਦਾਸ ਮਨ ਦੀਆਂ ਡੂੰਘਾਈਆਂ ਵਿਚੋਂ ਅੰਦਰੋਂ ਹੁੰਦੀ ਹੈ। ਇਹ ਮਨੁੱਖ ਤੇ ਪ੍ਰਭੂ ਦੇ ਵਿਚਕਾਰ ਵਾਰਤਾਲਾਪ ਹੈ। ਇਸ ਨਾਲ ਸਰਬ-ਸ਼ਕਤੀਮਾਨ ਪ੍ਰਭੂ ਦੀ ਨੇੜਤਾ ਪ੍ਰਾਪਤ ਹੁੰਦੀ ਹੈ।

ਜੀਵ ਦੀ ਪ੍ਰਭੂ ਅੱਗੇ ਅਰਜ਼ੋਈ ਅਤੇ ਪ੍ਰੀਤ ਮਨੁੱਖ ਨੂੰ ਇਸ ਦਸ਼ਾ ਤਕ ਪਹੁੰਚਾ ਦਿੰਦੀ ਹੈ ਕਿ ਉਹ ਉਸ ਦੇ ਵਿਚ ਹੀ ਲੀਨ ਹੋ ਜਾਵੇ। ਅਜਿਹੀ ਦਸ਼ਾ ਵਿਚ ਮਨੁੱਖ ਆਪਣੇ ਸਰੀਰ ਦੀ ਸੁੱਧ ਬੁੱਧ ਹੀ ਭੁੱਲ ਜਾਂਦਾ ਹੈ ਅਤੇ ਜਿਸ ਸੰਸਾਰ ਵਿਚ ਉਹ ਵਿਚਰ ਰਿਹਾ ਹੁੰਦਾ ਹੈ ਉਸ ਨੂੰ ਵੀ ਭੁੱਲ ਜਾਂਦਾ ਹੈ। ਉਹ ਤਾਂ ਆਪਣੇ ਮਾਲਕ ਅਤੇ ਦਾਤੇ ਪ੍ਰਭੂ ਨਾਲ ਇਕ-ਸੁਰ ਹੋ ਰਿਹਾ ਹੁੰਦਾ ਹੈ।

ਅਸਲੀ ਅਰਦਾਸ ਪਵਿੱਤਰ ਹਿਰਦੇ ਨਾਲ ਕੀਤੀ ਆਰਾਧਨਾ ਹੈ। ਇਹ ਕਿਸੇ ਲੁਕਵੇਂ ਮਨੋਰਥ ਜਾਂ ਦੁਨਿਆਵੀ ਪਦਾਰਥਾਂ ਦੀ ਪ੍ਰਾਪਤੀ ਲਈ ਨਹੀਂ ਹੁੰਦੀ। ਕਿਸੇ ਮਨੋਰਥ ਦੀ ਪੂਰਤੀ ਲਈ ਕੀਤੀ ਗਈ ਅਰਦਾਸ, ਆਪਣਾ ਅਸਲ ਤੇ ਉੱਚਾ ਮੰਤਵ ਗੁਆ ਲੈਂਦੀ ਹੈ।

ਮਨੁੱਖ ਤੇ ਪਰਮਾਤਮਾ ਦਾ, ਪਤੀ ਪਤਨੀ ਦੇ ਰੂਪ ਵਿਚ ਦ੍ਰਿਸ਼ਟਾਂਤ ਦਿੱਤਾ ਗਿਆ ਹੈ। ਜਿਵੇਂ ਇਕ ਪਤਨੀ ਆਪਣੀਆਂ ਲੋੜਾਂ ਤੇ ਮੰਗਾਂ ਆਪਣੇ ਪਤੀ ਨੂੰ ਦੱਸਦੀ ਹੈ, ਇਉਂ ਹੀ ਮਨੁੱਖ ਆਪਣੀਆਂ ਲੋੜਾਂ ਪ੍ਰਭੂ ਅੱਗੇ ਰੱਖਦਾ ਹੈ। ਇਕ ਚੰਗਾ ਪਤੀ ਆਪਣੀ ਪਤਨੀ ਦੀਆਂ ਲੋੜਾਂ ਨੂੰ ਪੂਰਾ ਕਰਦਾ ਹੈ, ਉਸ ਦੀ ਮਦਦ ਤੇ ਅਗਵਾਈ ਕਰਦਾ ਹੈ।

ਸਿਖ ਧਰਮ ਅਨੁਸਾਰ, ਅਰਦਾਸ ਵਿਚ ਸੰਸਾਰਕ ਵਸਤਾਂ ਦੀ ਮੰਗ ਵੀ ਕੀਤੀ ਜਾ ਸਕਦੀ ਹੈ, ਪਰ ਅਸੂਲੀ ਤੌਰ 'ਤੇ ਇੰਜ ਕਰਨਾ ਨਹੀਂ ਸੋਭਦਾ। ਹਾਂ, ਉਹ ਗੱਲਾਂ ਜੋ ਆਤਮਾ ਨੂੰ ਲਾਭ ਪਹੁੰਚਾਣ ਜਾਂ ਮਨੁੱਖ ਨੂੰ ਆਤਮਕ ਖੇਤਰ ਵਿਚ ਉੱਨਤ ਕਰਨ, ਅਰਦਾਸ ਦੁਆਰਾ ਮੰਗੀਆਂ ਜਾ ਸਕਦੀਆਂ ਹਨ। ਗੁਰੂ ਸਾਹਿਬਾਨ

ਪ੍ਰਭੂ ਅੱਗੇ ਬੇਨਤੀ ਕਰਦੇ ਹਨ ਕਿ "ਪ੍ਰਭੂ! ਮੈਨੂੰ ਸਬਰ, ਨਿਮਰਤਾ ਤੇ ਆਪਣੇ ਨਾਮ ਦੀ ਦਾਤਿ ਬਖ਼ਸ਼ੋ।" ਇਕ ਸੱਚਾ ਸਿਖ ਤਾਂ ਕੇਵਲ ਪ੍ਰਭੂ-ਸਿਮਰਨ ਦੀ ਯਾਚਨਾ ਹੀ ਕਰਦਾ ਹੈ:

**ਜਾਚਕ ਜਨੁ ਜਾਚੈ ਪ੍ਰਭ ਦਾਨੁ॥ ਕਰਿ ਕਿਰਪਾ ਦੇਵਹੁ ਹਰਿ ਨਾਮੁ॥**

*(ਸੁਖਮਨੀ ਸਾਹਿਬ, ਪੰਨਾ 289)*

ਜੇ ਅਸੀਂ ਸੰਸਾਰਕ ਵਸਤਾਂ ਦੀ ਮੰਗ ਕਰੀਏ ਤੇ ਉਹ ਤਰੁੱਠ ਕੇ ਦੇ ਵੀ ਦੇਵੇ, ਤਾਂ ਭੀ ਸਾਡੀ ਤ੍ਰਿਪਤੀ ਨਹੀਂ ਹੁੰਦੀ। ਕਿਸੇ ਮਨੁੱਖ ਨੇ ਕਦੇ ਇਹ ਅਨੁਭਵ ਨਹੀਂ ਕੀਤਾ ਕਿ ਉਸ ਕੋਲ ਕਾਫ਼ੀ ਕੁਝ ਹੈ। ਉਹ ਇਹ ਨਹੀਂ ਜਾਣਦਾ ਕਿ ਉਸ ਲਈ ਕੀ ਚੰਗਾ ਹੈ। ਅਤੇ ਜਦੋਂ ਪ੍ਰਭੂ ਉਸ ਦੀ ਬੇਨਤੀ ਮਨਜ਼ੂਰ ਨਹੀਂ ਕਰਦਾ ਤਾਂ ਉਹ ਪ੍ਰਭੂ ਨੂੰ ਦੋਸ਼ ਦੇਂਦਾ ਹੈ ਤੇ ਉਸ ਦੀ ਰਚਨਾ ਨੂੰ ਕੋਸਦਾ ਹੈ। ਪ੍ਰਭੂ ਤਾਂ ਉਸ ਉੱਤੇ ਬਖ਼ਸ਼ਿਸ਼ ਕਰਨਾ ਚਾਹੁੰਦਾ ਹੈ, ਪਰ ਉਸ ਦੇ ਕੀਤੇ ਪਾਪ ਤੇ ਉਸ ਦੀ ਆਪਣੀ ਢਿੱਲ, ਬਖ਼ਸ਼ਿਸ਼ ਨੂੰ ਰੋਕ ਦੇਂਦੇ ਹਨ। ਇਹ ਮਨੁੱਖ ਦੀ ਹਉਮੈ ਹੀ ਹੈ ਜੋ ਉਸ ਨੂੰ ਆਪਣੇ ਵਾਸਤੇ ਕਦੇ ਇਹ ਤੇ ਕਦੇ ਉਹ ਵਸਤੂ ਮੰਗਣ ਲਈ ਪ੍ਰੇਰਦੀ ਹੈ। ਇੰਜ ਕਰਨਾ ਵਾਹਿਗੁਰੂ ਦੀ ਰਜ਼ਾ ਵਿਚ ਰਹਿਣ ਤੋਂ ਉਲਟ ਹੈ।

ਸੰਸਾਰਕ ਵਸਤਾਂ ਮੰਗਣ ਦੀ ਥਾਂ ਸਿਖ ਨੂੰ ਆਪਣੀ ਡੋਰੀ ਪ੍ਰਭੂ ਦੇ ਹੱਥ ਦੇ ਦੇਣੀ ਚਾਹੀਦੀ ਹੈ। ਅਤੇ ਉਹ ਅਰਦਾਸ ਕਰੇ ਕਿ ਹੇ ਈਸ਼ਵਰ! ਆਪ ਨੂੰ ਜੋ ਕੁਝ ਚੰਗਾ ਲੱਗਦਾ ਹੈ। ਉਹੀ ਕਰੋ। ਜਿਹੜੇ ਆਪਣੇ ਆਪ ਨੂੰ ਪੂਰਨ ਤੌਰ 'ਤੇ ਪ੍ਰਭੂ ਦੇ ਹਵਾਲੇ ਕਰ ਦੇਂਦੇ ਹਨ, ਸਰਬ-ਸ਼ਕਤੀਮਾਨ ਪ੍ਰਭੂ ਉਹਨਾਂ ਨੂੰ ਕਿਸੇ ਗੱਲ ਦੀ ਥੁੜ ਨਹੀਂ ਆਉਣ ਦਿੰਦਾ।

ਸਿਖ ਧਰਮ ਅਨੁਸਾਰ ਅਰਦਾਸ ਵਿਚ ਹਰੇਕ ਸਿਖ, ਲਗਾਤਾਰੀ ਨਾਮ-ਸਿਮਰਨ ਦੀ ਦਾਤਿ ਤੇ ਸਰਬੱਤ ਦੇ ਭਲੇ ਦੀ ਮੰਗ ਕਰਦਾ ਹੈ। ਸੱਚੀ ਅਰਦਾਸ ਮਨੁੱਖ ਵਿਚ ਆਸ ਉਮੀਦ, ਭਰੋਸਾ ਤੇ ਦਲੇਰੀ ਪੈਦਾ ਕਰਦੀ ਹੈ।



**40**

# ਸਿਖ ਧਰਮ ਦੀ ਅਰਦਾਸ ਕੀ ਹੈ ?

'ਅਰਦਾਸ' ਬੇਨਤੀ ਹੈ, ਜੋ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖਾਂ ਨੂੰ ਬਖ਼ਸ਼ੀ। ਅਰਦਾਸ ਦੇ ਪਹਿਲੇ ਹਿੱਸੇ ਵਿਚ ਪ੍ਰਭੂ ਦੀ ਆਰਾਧਨਾ ਤੇ ਨੌਂ ਗੁਰੂ ਸਾਹਿਬਾਂ ਦੀ ਬਖ਼ਸ਼ਿਸ਼ ਦੀ ਜਾਚਨਾ ਹੈ। ਦੂਜੇ ਹਿੱਸੇ ਵਿਚ ਸਿਖ ਇਤਿਹਾਸ ਦੀਆਂ ਕੁਝ ਖ਼ਾਸ ਘਟਨਾਵਾਂ ਦੇ ਨਾਲ ਨਾਲ ਗੁਰਦੁਆਰਾ ਸੁਧਾਰ ਤੇ ਸਿਖ ਪਰੰਪਰਾ ਨੂੰ ਕਾਇਮ ਰੱਖਣ ਲਈ, ਜਿਨ੍ਹਾਂ ਸੰਘਰਸ਼ਾਂ ਦਾ ਸਾਹਮਣਾ ਕਰਨਾ ਪਿਆ ਤੇ ਜੋ ਮਹਾਨ ਕੁਰਬਾਨੀਆਂ ਦੇਣੀਆਂ ਪਈਆਂ, ਉਨ੍ਹਾਂ ਨੂੰ ਯਾਦ ਕੀਤਾ ਜਾਂਦਾ ਹੈ। ਤੀਜਾ ਹਿੱਸਾ ਅਰਦਾਸ ਕਰਨ ਵਾਲੇ ਦੇ ਆਪਣੇ ਮਨੋ-ਭਾਵਾਂ ਨਾਲ, ਅਥਵਾ ਉਸ ਮੌਕੇ ਜਾਂ ਮੰਤਵ ਨਾਲ ਸੰਬੰਧਤ ਹੁੰਦਾ ਹੈ ਜਿਸ ਲਈ ਕਿ ਅਰਦਾਸ ਕੀਤੀ ਜਾਂਦੀ ਹੈ। ਅੰਤ ਵਿਚ ਸਿਖ, ਮਨ ਨੀਵਾਂ, ਮਤਿ ਉੱਚੀ, ਪੰਥ ਕੀ ਜੀਤ, ਨਾਮ ਦੀ ਚੜ੍ਹਦੀ ਕਲਾ ਤੇ ਸਰਬੱਤ ਦੇ ਭਲੇ ਦੀ ਮੰਗ ਕਰਦਾ ਹੈ।

ਸਿਖ, ਆਪਣੇ ਪ੍ਰਭੂ ਵਿਚ ਭਰੋਸਾ ਰੱਖਦਾ ਹੈ। ਉਹ ਹਰ ਲੋੜ ਸਮੇਂ ਉਸ ਨੂੰ ਸੰਬੋਧਨ ਕਰਦਾ ਹੈ, ਕਿਉਂਕਿ ਉਹ ਪ੍ਰਭੂ ਨੂੰ ਆਪਣਾ ਸੱਜਣ ਤੇ ਸਹਾਈ ਸਮਝਦਾ ਹੈ। ਕੋਈ ਵੀ ਕੰਮ ਜਾਂ ਵਾਪਾਰ ਆਦਿ ਸ਼ੁਰੂ ਕਰਨ ਤੋਂ ਪਹਿਲਾਂ ਸਿਖ ਅਰਦਾਸ ਕਰਦਾ ਹੈ। ਜੇ ਪਰਚਲਤ ਅਰਦਾਸ ਪੂਰੀ ਕਰਨ ਲਈ ਸਮਾਂ ਨਾ ਹੋਵੇ ਤਾਂ ਛੋਟੀ ਅਰਦਾਸ ਕਰ ਲਈ ਜਾਂਦੀ ਹੈ।

ਸੰਗਤ ਵਿਚ ਕੋਈ ਵੀ ਮਰਦ ਜਾਂ ਇਸਤ੍ਰੀ ਅੱਗੇ ਹੋ ਕੇ ਅਰਦਾਸ ਕਰ ਸਕਦਾ ਹੈ। ਅਰਦਾਸ ਵਿਚਲੀ ਸਮੱਗਰੀ ਦੇ ਪੱਖੋਂ ਇਹ, ਸੰਗਤ ਦੀ ਸਾਂਝੀ ਬੇਨਤੀ ਹੁੰਦੀ ਹੈ। ਇਸ ਵਿਚ ਸਿੱਖਾਂ ਦੀਆਂ ਕੁਰਬਾਨੀਆਂ ਦੀ ਯਾਦ ਤਾਂ ਤਾਜ਼ਾ ਕੀਤੀ ਜਾਂਦੀ ਹੈ, ਪਰ ਵੈਰੀਆਂ ਦਾ ਇਸ ਵਿਚ ਕੋਈ ਜ਼ਿਕਰ ਨਹੀਂ। ਇਸ ਦਾ ਮੰਤਵ ਇਹ ਹੈ ਕਿ ਸਿੱਖਾਂ ਨੂੰ ਪ੍ਰੇਰਨਾ ਦਿੱਤੀ ਜਾ ਸਕੇ ਕਿ ਲੋੜ ਪੈਣ 'ਤੇ ਸਿਖ ਇਹੋ ਜਿਹੀਆਂ ਕੁਰਬਾਨੀਆਂ ਕਰ ਸਕਣ।

ਅਰਦਾਸ ਇਕ ਐਸਾ ਸਾਧਨ ਹੈ ਜਿਸ ਦੁਆਰਾ ਮਨ ਨੂੰ ਬੁਰਾਈਆਂ ਤੇ

ਲੋਭ ਮੋਹ ਆਦਿ ਦੀ ਭਟਕਣ ਤੋਂ ਛੁਟਕਾਰਾ ਦਿਵਾਇਆ ਜਾ ਸਕੇ ਅਤੇ ਸੁੱਚੇ ਵਿਚਾਰਾਂ ਤੇ ਨੇਕ ਇਰਾਦਿਆਂ ਨਾਲ ਜੋੜਿਆ ਜਾ ਸਕੇ। ਸੱਚੀ ਅਰਦਾਸ ਆਪਣੇ ਮਨ ਵਿਚ ਝਾਤੀ ਮਾਰਨ ਦਾ ਜਤਨ ਹੈ, ਪਵਿੱਤਰ ਤੇ ਨੇਕ ਬਣਨ ਦਾ ਉਪਰਾਲਾ ਹੈ। ਮਨ ਨੂੰ ਸੰਸਾਰਕ ਝੰਮੇਲਿਆਂ ਤੇ ਇੱਛਾਵਾਂ ਤੋਂ ਮੁਕਤ ਕਰਨਾ ਜ਼ਰੂਰੀ ਹੈ, ਤਾਂ ਜੁ ਇਸ ਵਿਚ ਸ਼ਾਂਤੀ ਤੇ ਅਨੰਦ ਵੱਸ ਸਕਣ।

ਸਿਖ ਧਰਮ ਦੀ ਅਰਦਾਸ ਦਾ ਭਾਵ ਹੈ—ਪ੍ਰਭੂ ਦੀ ਰਜ਼ਾ ਅੱਗੇ ਪੂਰਨ ਤੌਰ 'ਤੇ ਆਪਾ ਸਮਰਪਣ ਕਰਨਾ। ਰੱਬ ਦੀ ਰਜ਼ਾ ਵਿਚ ਵਿਚਰਨ ਨਾਲ ਹਰ ਹਾਲਤ ਵਿਚ ਜੀਵ ਨੂੰ ਲਾਭ ਹੀ ਹੁੰਦਾ ਹੈ। ਅਜਿਹਾ ਕਰਨ ਨਾਲ ਪ੍ਰਭੂ ਮਨੁੱਖ ਦੀਆਂ ਸਮੱਸਿਆਵਾਂ ਆਪ ਸੁਲਝਾਉਂਦਾ ਹੈ। ਜਿਹੜਾ ਆਪਣੇ ਆਪ ਨੂੰ ਪ੍ਰਭੂ ਦੇ ਰਹਿਮ 'ਤੇ ਛੱਡ ਦੇਂਦਾ ਹੈ, ਪ੍ਰਭੂ ਉਸ ਦਾ ਸਾਥ ਕਦੇ ਨਹੀਂ ਛੱਡਦਾ। ਨਾਲੇ ਇਸ ਹੁਕਮ ਦੀ ਪਾਲਣਾ ਕਰਨ ਨਾਲ, ਹਉਮੈ ਦੀ ਉਹ ਕੰਧ ਡਿੱਗ ਪੈਂਦੀ ਹੈ, ਜੋ ਕਿ ਮਨੁੱਖ ਤੇ ਸਿਰਜਨਹਾਰ ਵਿਚਕਾਰ ਖੜੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਵੀ ਇਕ ਤਰ੍ਹਾਂ ਦੀ ਅਰਦਾਸ ਹੀ ਹੈ। ਗੁਰਬਾਣੀ ਦਾ ਪਾਠ ਕਰ ਕੇ ਅਸੀਂ ਗੁਰੂ ਦੇ ਹੁਕਮ ਦੀ ਯਾਚਨਾ ਕਰਦੇ ਹਾਂ। ਗੁਰੂ ਸਾਨੂੰ ਉਪਦੇਸ਼ ਦੇਂਦਾ ਹੈ, ਪਰ ਉਸ 'ਤੇ ਅਮਲ ਕਰਨਾ ਸਾਡੇ ਆਪਣੇ 'ਤੇ ਨਿਰਭਰ ਹੈ। ਬਾਣੀ ਦੀ ਕੇਵਲ ਪੂਜਾ ਕਰਨੀ ਤੇ ਉਸ ਦੇ ਉਪਦੇਸ਼ ਨੂੰ ਆਪਣੇ ਨਿਤ ਦੇ ਜੀਵਨ ਵਿਚ ਨਾ ਢਾਲਣਾ, ਅਰਦਾਸ ਤੋਂ ਮੁਨਕਰ ਹੋਣ ਦੇ ਤੁੱਲ ਹੈ। ਗੁਰੂ ਦੇ ਹੁਕਮ ਅਨੁਸਾਰ ਅਮਲੀ ਜੀਵਨ ਬਤੀਤ ਕਰਨਾ ਤੇ ਆਤਮਕ ਉੱਨਤੀ ਲਈ ਲਗਾਤਾਰ ਜਤਨ ਕਰਦੇ ਰਹਿਣਾ ਹੀ ਸੱਚੀ ਅਰਦਾਸ ਹੈ।

•

**41**

# ਕੀ ਮੌਤ ਉੱਤੇ ਕਾਬੂ ਪਾਉਣਾ ਸੰਭਵ ਹੈ ?

ਮੌਤ ਦੇ ਵੱਖ ਵੱਖ ਢੰਗਾਂ ਨਾਲ ਅਰਥ ਕੀਤੇ ਗਏ ਹਨ। ਆਮ ਵਿਚਾਰ ਅਨੁਸਾਰ, ਸਰੀਰ ਤੇ ਗਿਆਨ-ਇੰਦਰਿਆਂ ਦਾ ਖ਼ਤਮ ਹੋ ਜਾਣਾ ਹੀ 'ਮੌਤ' ਹੈ। ਸਿਖ ਗੁਰੂ ਸਾਹਿਬਾਨ ਅਨੁਸਾਰ, ਪ੍ਰਭੂ ਨੂੰ ਭੁੱਲ ਜਾਣਾ ਹੀ ਮੌਤ ਹੈ। ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ :

**ਆਖਾ ਜੀਵਾ ਵਿਸਰੈ ਮਰਿ ਜਾਉ ॥** *(ਆਸਾ ਮ: ੧, ਪੰਨਾ 9)*

ਇਹ 'ਵਾਹਿਗੁਰੂ ਨੂੰ ਭੁੱਲਣਾ' ਹੀ ਮਨੁੱਖ ਨੂੰ ਜਨਮ ਮਰਨ ਦੇ ਗੇੜ ਵਿਚ ਪਾ ਦੇਂਦਾ ਹੈ।

ਸਿਖ ਧਰਮ ਤਲਵਾਰ ਦੀ ਛਾਂ ਹੇਠ ਜੰਮਿਆ ਪਲਿਆ। ਖ਼ਾਲਸੇ ਦੀ ਸਿਰਜਨਾ ਸਮੇਂ ਗੁਰੂ ਗੋਬਿੰਦ ਸਿੰਘ ਜੀ ਨੇ ਉਹਨਾਂ ਸਿੱਖਾਂ ਦੀ ਮੰਗ ਕੀਤੀ, ਜਿਹੜੇ ਆਪਣੀਆਂ ਜਾਨਾਂ ਵਾਰਨ ਲਈ ਤਿਆਰ ਹੋਣ। ਖ਼ਾਲਸੇ ਦੀ ਪੱਕੀ ਪਰਖ ਹੀ ਇਹ ਹੈ ਕਿ ਉਹ ਆਪਾ ਵਾਰਨ ਲਈ ਹਰ ਵੇਲੇ ਤਿਆਰ-ਬਰ-ਤਿਆਰ ਰਹਿੰਦਾ ਹੈ। ਖ਼ਾਲਸਾ ਸਭ ਤੋਂ ਉੱਤਮ ਢੰਗ ਦੀ ਮੌਤ ਲੋਚਦਾ ਹੈ ਤੇ ਉਹ ਹੈ ਪੰਥ, ਦੇਸ਼ ਜਾਂ ਧਰਮ ਦੀ ਖ਼ਾਤਰ ਵੈਰੀਆਂ ਵਿਰੁੱਧ ਲੜਦੇ ਹੋਏ ਰਣ-ਖੇਤਰ ਵਿਚ ਜੂਝ ਮਰਨਾ। ਗੁਰੂ ਗੋਬਿੰਦ ਸਿੰਘ ਜੀ ਦਾ ਫ਼ੁਰਮਾਨ ਹੈ :

**ਜਬ ਆਵ ਕੀ ਅਉਧ ਨਿਧਾਨ ਬਨੈ ਅਤ ਹੀ ਰਨ ਮੈ ਤਬ ਜੂਝ ਮਰੋ ॥੨੩੧॥**
*(ਚੰਡੀ ਚਰਿਤ੍ਰ ਉਕਤਿ ਬਿਲਾਸ)*

ਸਿਖ ਧਰਮ ਅਨੁਸਾਰ, ਸਰੀਰਕ ਮੌਤ ਨਾ ਦੁਖਦਾਈ ਹੈ ਤੇ ਨਾ ਹੀ ਭਿਆਨਕ। ਸਭ ਨੇ ਅਵੱਸ਼ ਮਰਨਾ ਹੈ, ਕਿਉਂਕਿ ਪੰਜ-ਭੂਤਕ ਸਰੀਰ ਨਾਸਵੰਤ ਹੈ। ਪਰ ਮਰਨ ਦਾ ਕੋਈ ਢੰਗ ਵੀ ਤਾਂ ਹੈ। ਮੌਤ ਸਾਹਮਣੇ ਆਉਂਦੀ ਦਿੱਸਦੀ ਹੋਵੇ ਤੇ ਫਿਰ ਅਡੋਲ ਰਹਿਣਾ, ਇਸ ਦਾ ਆਪਣਾ ਇਕ ਅਲੌਕਿਕ ਹੀ ਅਨੰਦ ਹੈ। ਵੱਡੇ ਤੋਂ ਵੱਡੇ ਤਸੀਹੇ ਵੀ ਇਕ ਸੱਚੇ ਸਿਖ ਨੂੰ ਡਰਾ ਨਹੀਂ ਸਕਦੇ। ਸਿਖ

ਸ਼ਹੀਦਾਂ ਵੱਲ ਤੱਕੋ। ਬੰਦ ਬੰਦ ਕਟਵਾ ਲੈਣਾ, ਖੋਪਰੀ ਲੁਹਾ ਲੈਣੀ, ਆਰਿਆਂ ਨਾਲ ਦੋ ਫਾੜ ਹੋ ਜਾਣਾ, ਤੋਪ ਦੇ ਮੂੰਹ ਅੱਗੇ ਖਲੋ ਕੇ ਗੋਲਿਆਂ ਨਾਲ ਉਡਾਏ ਜਾਣਾ, ਰੇਲ ਦੇ ਇੰਜਣ ਥੱਲੇ ਆ ਕੇ ਮਿੱਝ ਕਢਾਉਣੀ, ਕੋਈ ਮਖ਼ੌਲ ਨਹੀਂ। ਇਹ ਸ਼ਹੀਦ ਹੀ ਹਨ ਜਿਨ੍ਹਾਂ ਨੇ ਸਹੀ ਅਰਥਾਂ ਵਿਚ ਮੌਤ 'ਤੇ ਕਾਬੂ ਪਾਇਆ ਹੈ।

ਜੋ ਜੀਵਨ ਜੀਉਣ ਦਾ ਸਹੀ ਢੰਗ ਜਾਣਦੇ ਹਨ, ਉਹ ਮਰਨ ਦੇ ਵੀ ਸਹੀ ਢੰਗ ਨੂੰ ਜਾਣਦੇ ਹਨ। ਸੱਚਾ ਜੀਵਨ ਹੈ ਆਪਾ ਮਾਰਨਾ, ਹਉਮੈ ਨੂੰ ਖ਼ਤਮ ਕਰਨਾ ਤੇ ਵਾਹਿਗੁਰੂ ਦੀ ਰਜ਼ਾ ਵਿਚ ਜੀਉਣਾ। ਸੱਚਾ ਮਰਨਾ ਸੂਰਬੀਰਾਂ ਦੇ ਹਿੱਸੇ ਆਇਆ ਹੈ, ਕਿਉਂਕਿ ਉਹ ਕਿਸੇ ਉੱਚੇ ਮੰਤਵ ਲਈ ਜਾਨ ਵਾਰਦੇ ਹਨ। ਬਿਨਾਂ ਕਿਸੇ ਮੰਤਵ ਦੇ ਐਵੇਂ ਮਰੀ ਜਾਣਾ ਵਿਅਰਥ ਹੈ, ਉਸ ਨਾਲ ਕਿਸੇ ਨੂੰ ਕੋਈ ਲਾਭ ਨਹੀਂ ਹੁੰਦਾ।

ਮੌਤ ਨੂੰ ਜਿੱਤ ਲੈਣਾ, ਆਪਣੇ ਆਪ ਨੂੰ ਮੁਕਤੀ ਪ੍ਰਾਪਤ ਕਰਨ ਦੇ ਯੋਗ ਬਣਾਉਣਾ ਹੈ। ਆਮ ਮਨੁੱਖ ਲਈ ਮੌਤ ਇਕ ਹਊਆ ਹੈ। ਉਹ ਇਸ ਲਈ ਡਰਦਾ ਹੈ ਕਿਉਂਕਿ ਉਸ ਨੇ ਆਤਮਕ ਪੱਧਰ 'ਤੇ ਕੋਈ ਉੱਨਤੀ ਨਹੀਂ ਕੀਤੀ ਹੁੰਦੀ। ਉਹ ਆਪਣੇ ਗੁਨਾਹਾਂ ਕਾਰਨ ਅਤੇ ਕੁਕਰਮਾਂ ਦੀ ਸਜ਼ਾ ਦੇ ਡਰ ਕਰਕੇ ਮੌਤ ਤੋਂ ਭੈ ਖਾਂਦਾ ਹੈ।

ਇਕ ਸੱਚਾ ਸਿਦਕੀ ਸਿਖ ਤਾਂ ਮੌਤ ਦਾ ਇੰਜ ਸੁਆਗਤ ਕਰਦਾ ਹੈ, ਜਿਵੇਂ ਕਿਸੇ ਮਿੱਤਰ ਜਾਂ ਦਾਤੇ ਦਾ ਸੁਆਗਤ ਕਰੀਦਾ ਹੈ, ਕਿਉਂਕਿ ਉਹ ਉੱਚਿਓਂ ਉੱਚੇ ਪਰੀਪੂਰਨ ਪਰਮਾਤਮਾ ਨਾਲ ਮਿਲਾਪ ਲੋਚਦਾ ਹੈ। ਉਹ ਜਾਣਦਾ ਹੈ ਕਿ ਸਰੀਰਕ ਮੌਤ ਦੇ ਭੀੜੇ ਰਸਤੇ ਵਿਚੋਂ ਲੰਘ ਕੇ ਹੀ ਉਹ ਆਪਣੇ ਪਿਆਰੇ ਪ੍ਰਭੂ ਦੇ ਗਲ ਲੱਗ ਸਕੇਗਾ। ਮੌਤ ਈਸ਼ਵਰਤਾ ਤੇ ਅਨੰਤਤਾ ਦੇ ਮੰਡਲ ਵਿਚ ਵਿਚਰਨ ਲਈ ਇਕ ਰਸਤਾ ਹੈ—ਹੋਰ ਕੁਝ ਨਹੀਂ। ਪ੍ਰਭੂ-ਪਤੀ ਦੀ ਸੱਚੀ ਸੁਹਾਗਣ ਬਣਨ ਵਾਲਾ ਖ਼ਾਸ ਬਾਣਾ ਪਾਉਣ ਲਈ, ਇਹ ਨਾਸਵਾਨ ਸਰੀਰ ਰੂਪੀ ਬੰਧਨ ਤੋੜਨਾ ਹੀ ਪੈਂਦਾ ਹੈ।



42

# ਕਰਮ ਕੀ ਹੈ ?

ਕਾਰਨ ਤੇ ਕਾਰਜ ਜਾਂ ਕਰਮ ਤੇ ਪ੍ਰਤਿਕਰਮ ਦੇ ਵਿਗਿਆਨਕ ਸੰਕਲਪ ਨੂੰ ਧਾਰਮਕ ਸ਼ਬਦਾਵਲੀ ਵਿਚ ਕਰਮ-ਸਿਧਾਂਤ ਕਹਿੰਦੇ ਹਨ। ਮਨੁੱਖ ਜੋ ਬੀਜਦਾ ਹੈ ਉਹੀ ਵੱਢਦਾ ਹੈ। ਕੀ ਇਹ ਅਜੀਬ ਗੱਲ ਨਹੀਂ ਕਿ ਕਰਮਾਂ ਦੇ ਨਿਯਮ ਹੁੰਦਿਆਂ ਵੀ, ਮਨੁੱਖ ਜ਼ਹਿਰ ਬੀਜ ਕੇ ਅੰਮ੍ਰਿਤ ਦੀ ਆਸ ਰੱਖਦਾ ਹੈ:

**ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ ॥** *(ਪੰਨਾ 474)*

ਜਿਵੇਂ ਸਾਡਾ ਵਰਤਮਾਨ ਜੀਵਨ ਬੀਤੇ ਕਰਮਾਂ ਦਾ ਫਲ ਹੈ, ਇਵੇਂ ਹੀ ਹੁਣ ਦੇ ਕਰਮ ਸਾਡੇ ਆਉਂਦੇ ਜੀਵਨ ਦਾ ਨਿਰਣਾ ਕਰਨਗੇ। ਕਰਮ ਦਾ ਚੱਕਰ ਬੀਤ ਰਹੇ ਜੀਵਨ ਵਿਚ ਵੀ ਚੱਲਦਾ ਹੈ ਤੇ ਆਉਣ ਵਾਲੇ ਜੀਵਨਾਂ ਵਿਚ ਵੀ। ਮੌਤ ਪਿੱਛੋਂ ਕਰਮ ਦਾ ਕਾਨੂੰਨ ਅਮਲ ਵਿਚ ਆਉਣੋਂ ਰੁਕ ਨਹੀਂ ਜਾਂਦਾ, ਕਿਉਂਕਿ ਮੌਤ ਤਾਂ ਕੇਵਲ ਪੰਜ-ਭੂਤਕ ਸਰੀਰ ਦਾ ਖੇਰੂੰ ਖੇਰੂੰ ਹੋਣਾ ਹੈ, ਆਤਮਾ ਤਾਂ ਸਦਾ ਅਮਰ ਹੈ।

ਪਰਮਾਤਮਾ ਆਦਿ-ਕਰਮ ਦਾ ਕਰਤਾ ਹੈ, ਬ੍ਰਹਿਮੰਡ ਦਾ ਆਦਿ 'ਕਾਰਨ' ਹੈ ਅਤੇ ਕਰਮ ਦਾ ਨਾਸ਼ਕ ਵੀ ਉਹੀ ਹੈ।

ਚੰਗੇ ਜਾਂ ਮੰਦੇ ਕਰਮ ਜਦ ਮੁੜ ਮੁੜ ਕੀਤੇ ਜਾਣ ਤਾਂ ਉਹ ਮਨੁੱਖੀ ਸੁਭਾਅ ਉੱਤੇ ਆਪਣੀ ਛਾਪ ਲਾ ਦੇਂਦੇ ਹਨ। ਜੇ ਮਨੁੱਖ ਲਗਾਤਾਰ ਭੈੜੇ ਕਰਮ ਕਰਦਾ ਰਹੇਗਾ ਤਾਂ ਉਹ ਬਦਚਲਨ ਹੋ ਜਾਏਗਾ, ਤੇ ਫਿਰ ਚਿੰਤਾ ਵਿਚ, ਡਰ ਤੇ ਅਪਰਾਧ ਦੀ ਦਸ਼ਾ ਵਿਚ ਵਿਚਰਦਾ ਰਹੇਗਾ, ਜਿਸ ਕਾਰਨ ਮਨੁੱਖ ਨੂੰ ਦੁਖ ਤੇ ਦਰਦ ਸਹਿਣੇ ਪੈਂਦੇ ਹਨ।

ਕਰਮ ਦਾ ਮਤਲਬ ਇਹ ਨਹੀਂ ਕਿ ਸਭ ਕੁਝ ਪਹਿਲਾਂ ਹੀ ਲਿਖਿਆ ਜਾ ਚੁੱਕਾ ਹੈ ਅਤੇ ਮਨੁੱਖ ਕੁਝ ਵੀ ਕਰ ਸਕਣ ਦੀ ਸਮਰੱਥਾ ਨਹੀਂ ਰੱਖਦਾ। ਮਨੁੱਖ ਦੇ ਪਿਛਲੇ ਕਰਮ ਉਸ ਦੇ ਆਚਰਨ ਦੇ ਰੂਪ ਵਿਚ ਉਸ ਦੇ ਨਾਲ ਨਾਲ ਰਹਿੰਦੇ ਹਨ। ਉਸ ਦੇ ਆਪਣੇ ਕਰਮ ਹੀ ਉਸ ਨੂੰ ਕੁਝ ਬਣਾਉਂਦੇ ਹਨ, ਜੋ ਕੁਝ ਕਿ ਉਹ ਹੈ। ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ:

**ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ ॥** *(ਪੰਨਾ 937)*

ਮਨੁੱਖ ਨੂੰ ਕਰਮ-ਬੀਜ ਬੀਜਣ ਦੀ ਖੁੱਲ੍ਹ ਹੈ। ਉਹ ਕਿਸੇ ਹੱਦ ਤਕ ਕੁਝ ਕਰ ਸਕਣ ਦਾ ਨਿਰਣਾ ਤੇ ਅਰੰਭ ਕਰ ਸਕਦਾ ਹੈ। ਮਨੁੱਖ ਇਕ ਸੀਮਤ ਹੱਦ ਤਕ ਘਟਨਾਵਾਂ ਦੇ ਵੇਗ ਨੂੰ ਬਦਲਣ ਦੀ ਯੋਗਤਾ ਭੀ ਰੱਖਦਾ ਹੈ, ਭਾਵੇਂ ਉਹ ਆਪਣੇ ਵਿਰਸੇ ਤੇ ਆਲੇ-ਦੁਆਲੇ ਦੇ ਵਾਤਾਵਰਣ ਦੀ ਲਪੇਟ ਵਿਚ ਹੁੰਦਾ ਹੈ। ਪਰਮਾਤਮਾ ਸਾਰੇ ਬ੍ਰਹਿਮੰਡ ਦਾ ਕਰਤਾ ਧਰਤਾ ਹੋਣ ਦੇ ਨਾਤੇ, ਸਾਰੇ ਹੀ ਜੀਵਾਂ ਦੀ ਸਮੁੱਚੀ ਕਿਸਮਤ ਆਪਣੇ ਹੱਥ ਵਿਚ ਰੱਖਦਾ ਹੈ। ਜਿਵੇਂ ਭੁੱਲੜ ਫ਼ਜ਼ੂਲ-ਖ਼ਰਚ ਪੁੱਤਰ ਅੰਤ ਪਿਤਾ ਕੋਲ ਹੀ ਆ ਜਾਂਦਾ ਹੈ, ਇਉਂ ਹੀ ਗੁਨਾਹਗਾਰ ਪਾਪੀ ਵੀ ਅਖ਼ੀਰ 'ਤੇ ਪ੍ਰਭੂ ਦੀ ਸ਼ਰਨ ਵਿਚ ਆਉਂਦਾ ਹੈ।

ਸਿਖ ਧਰਮ ਨੇ ਕਰਮ-ਸਿਧਾਂਤ ਵਿਚ ਦੋ ਪੱਖਾਂ ਤੋਂ ਸੁਧਾਈ ਕੀਤੀ ਹੈ। ਪਹਿਲੀ ਇਹ ਕਿ ਆਪਣੀ ਹਾਲਤ ਸੁਧਾਰਨ ਲਈ ਮਨੁੱਖ ਦੇ ਆਪਣੇ ਜਤਨ ਜ਼ਰੂਰੀ ਹਨ। ਮਨੁੱਖ ਆਪਣੇ ਭਾਗਾਂ ਦਾ ਆਪ ਜ਼ਿੰਮੇਵਾਰ ਹੈ। ਆਪਣੀ ਕਿਸਮਤ ਲਈ ਉਸ ਨੂੰ ਰੱਬ ਉੱਤੇ ਦੋਸ਼ ਨਹੀਂ ਦੇਣਾ ਚਾਹੀਦਾ। ਉਸ ਨੂੰ ਆਪਣੇ ਵਰਤਮਾਨ ਤੇ ਭਵਿੱਖਤ ਬਾਰੇ ਆਪ ਸੋਚਣਾ ਚਾਹੀਦਾ ਹੈ। ਦੂਜੀ ਇਹ ਕਿ ਅਰਦਾਸ ਤੇ ਪਰਮਾਤਮਾ ਦੀ ਦਇਆ-ਦ੍ਰਿਸ਼ਟੀ ਨਾਲ ਕਰਮ ਬਦਲੇ ਵੀ ਜਾ ਸਕਦੇ ਹਨ। ਜਿਵੇਂ ਫ਼ੁਰਮਾਨ ਹੈ :

**ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ ॥** *(ਪੰਨਾ 1096)*

ਜਦੋਂ ਮਨੁੱਖ ਰੱਬੀ ਰਜ਼ਾ ਦੇ ਅਧੀਨ ਰਹਿਣਾ ਸਿੱਖ ਜਾਂਦਾ ਹੈ, ਉਹ ਫਿਰ ਨਵੇਂ ਕਰਮ ਕਰਨ ਅਥਵਾ ਬਣਾਉਣ ਤੋਂ ਰੁਕ ਜਾਂਦਾ ਹੈ। ਉਹ ਆਪਣੇ ਸਾਰੇ ਕਰਮ ਪ੍ਰਭੂ ਨੂੰ ਸੌਂਪ ਦਿੰਦਾ ਹੈ ਅਤੇ ਉਹ ਉਸ ਦਾ ਆਗਿਆਕਾਰੀ ਹੋ ਕੇ ਵਿਚਰਦਾ ਹੈ। ਸਿਖ ਧਰਮ ਅਨੁਸਾਰ, ਸੰਤਾਂ ਦੀ ਸੰਗਤ ਤੇ ਨਾਮ-ਸਿਮਰਨ ਦੁਆਰਾ ਪੂਰਬਲੇ ਸਾਰੇ ਕਰਮ ਮਿੱਟ ਜਾਂਦੇ ਹਨ :

**ਸੰਤ ਜਨਾ ਮਿਲਿ ਹਰਿ ਜਸੁ ਗਾਇਓ ॥**
**ਕੋਟਿ ਜਨਮ ਕੇ ਦੂਖ ਗਵਾਇਓ ॥** *(ਪੰਨਾ 720)*



43

# ਕੀ ਸਿਖ ਧਰਮ ਅਨੁਸਾਰ ਕਿਸਮਤ ਹੀ ਸਭ ਕੁਝ ਹੈ ਜਾਂ ਸੁਤੰਤਰ ਇੱਛਾ ?

ਸਿਖ ਧਰਮ, ਅਕਾਲ ਪੁਰਖ ਦਾ ਸਰਬ-ਸ਼ਕਤੀਮਾਨ ਹੋਣਾ ਦ੍ਰਿੜ੍ਹ ਕਰਾਉਂਦਾ ਹੈ ਅਤੇ ਇਸ ਦੇ ਫਲ-ਸਰੂਪ ਕਰਮ ਦੇ ਸੰਕਲਪ ਨੂੰ ਨਵੀਂ ਦ੍ਰਿਸ਼ਟੀ ਤੋਂ ਪੇਸ਼ ਕਰਦਾ ਹੈ। ਮਨੁੱਖ ਉੱਕਾ ਹੀ ਬੇਵਸ ਕਠ-ਪੁਤਲੀ ਨਹੀਂ। ਕਿਸਮਤ ਦੇ ਗੇੜ ਨੂੰ ਦਰਿਆ ਦੇ ਵਹਿਣ ਨਾਲ ਤੁਲਨਾ ਦਿੱਤੀ ਜਾ ਸਕਦੀ ਹੈ, ਜਿਸ ਵਿਚ ਜੀਵਾਂ ਦੇ ਕਰਮ ਇਸ ਦੀਆਂ ਲਹਿਰਾਂ ਤੇ ਘੁੰਮਣ-ਘੇਰੀਆਂ ਵਾਂਗ ਹਨ।

ਸੰਸਾਰ ਵਿਚ ਮਨੁੱਖ ਦਾ ਦੂਹਰਾ ਕਰਤੱਵ ਹੈ : ਇਕ ਤਾਂ ਉਹ ਜਿਸ ਕੌਮ, ਫ਼ਿਰਕੇ ਜਾਂ ਵਾਤਾਵਰਣ ਨਾਲ ਸੰਬੰਧ ਰੱਖਦਾ ਹੈ, ਉਸ ਦੀਆਂ ਬੰਦਸ਼ਾਂ ਵਿਚ ਰਹਿ ਕੇ, ਅਤੇ ਦੂਜੇ, ਇਕ ਸੁਤੰਤਰ ਇੱਛਾ ਵਾਲੇ ਮਨੁੱਖ ਦੇ ਰੂਪ ਵਿਚ, ਜੋ ਆਪਣੇ ਆਪ ਨੂੰ ਉੱਚਾ ਚੁੱਕਣ ਲਈ ਇਹ ਜਾਂ ਔਹ ਕੰਮ ਕਰਨਾ ਚਾਹੁੰਦਾ ਹੈ। ਉਹ ਇਕ ਅਜਿਹੇ ਵਾਪਾਰੀ ਵਾਂਗ ਹੈ ਜੋ ਕੁਝ ਸਰਮਾਏ ਨਾਲ ਵਾਪਾਰ ਕਰ ਰਿਹਾ ਹੋਵੇ। ਉਹ ਇਸ ਪੂੰਜੀ ਨੂੰ ਰੋੜ੍ਹ ਵੀ ਸਕਦਾ ਹੈ ਜਾਂ ਸਿਆਣਪ ਨਾਲ ਚੰਗੇ ਪਾਸੇ ਲਾ ਕੇ ਲਾਹਾ ਵੀ ਖੱਟ ਸਕਦਾ ਹੈ। ਉਸ ਨੂੰ ਇਹ ਖੁੱਲ੍ਹ ਤਾਂ ਹੈ ਕਿ ਉਹ ਚੰਗਾ ਮੰਦਾ ਬੀਜ ਬੀਜ ਲਵੇ, ਪਰ ਜਦੋਂ ਕਰਮਾਂ ਦਾ ਬੀਜ ਬੀਜਿਆ ਤਾਂ ਫਿਰ ਬੀਜੇ ਦਾ ਫਲ ਲੈਣ ਦੇ ਸਿਵਾ ਹੋਰ ਕੋਈ ਚਾਰਾ ਨਹੀਂ ਰਹਿ ਜਾਂਦਾ। ਵਰਤਮਾਨ ਲਈ ਤਾਂ ਪੂਰਬਲੇ ਕਰਮਾਂ ਦਾ ਲੇਖਾ ਜ਼ਿੰਮੇਵਾਰ ਹੈ ਪਰ ਵਰਤਮਾਨ ਸਾਨੂੰ ਭਵਿੱਖ ਢਾਲਣ ਦਾ ਅਉਸਰ ਦੇਂਦਾ ਹੈ। ਇਹ ਧਰਤੀ ਦੇ ਚੱਕਰ ਤੇ ਗੇੜ ਵਾਂਗ ਹੈ। ਧਰਤੀ ਸੂਰਜ ਦੁਆਲੇ ਗੇੜੇ ਲਾਉਂਦੀ ਹੈ ਤੇ ਉਸ ਦਾ ਪਰਭਾਵ ਕਬੂਲਦੀ ਹੈ। ਪਰ ਉਹ ਆਪਣੇ ਧੁਰੇ ਦੁਆਲੇ ਵੀ ਘੁੰਮਦੀ ਹੈ।

ਸਿਖ ਧਰਮ ਅਨੁਸਾਰ ਮਨੁੱਖ, ਇਕ ਕਰਮ-ਯੋਗੀ ਉੱਦਮੀ ਜੀਵ ਹੈ, ਜਿਸ ਨੇ ਆਪਣੀਆਂ ਔਕੜਾਂ ਉਪਰ ਸੂਝ ਬੂਝ ਤੇ ਸਿਆਣਪ ਨਾਲ ਕਾਬੂ ਪਾਉਣਾ ਹੈ। ਮਨੁੱਖ ਦਾ ਉੱਦਮ ਨਿਸ਼ਕਾਮ ਕਰਮ ਲਈ ਹੋਣਾ ਚਾਹੀਦਾ ਹੈ, ਨਾ ਕਿ ਹਉਮੈ

ਦੀ ਤ੍ਰਿਪਤੀ ਲਈ। ਇਕ ਸੱਚੇ ਕਰਮ-ਯੋਗੀ ਨੂੰ ਆਪਣੇ ਸੁਆਰਥ ਤੋਂ ਉੱਚਾ ਉਠ ਕੇ ਉਪਕਾਰੀ ਬਣ ਕੇ ਮਨੁੱਖ ਮਾਤਰ ਦੀ ਭਲਾਈ ਲਈ ਕਰਮ ਕਰਨਾ ਚਾਹੀਦਾ ਹੈ।

ਆਤਮਕ ਖੇਤਰ ਵਿਚ ਸਫਲਤਾ ਲਈ ਰੱਬੀ ਮਿਹਰ ਨਾਲ ਵਰੋਸਾਇ ਹੋਣਾ ਜ਼ਰੂਰੀ ਹੈ। ਪਰਮਾਰਥ ਵਿਚ ਉੱਨਤੀ ਦਾ ਯਤਨ ਇਕ ਤਰ੍ਹਾਂ ਨਾਲ ਆਪਣੇ ਆਪ ਨੂੰ ਰੱਬੀ ਰਜ਼ਾ ਦੇ ਹਵਾਲੇ ਕਰਨਾ ਹੈ। ਜੇ ਮਨੁੱਖ ਆਪਣੀ ਖ਼ੁਦਗ਼ਰਜ਼ੀ ਪਿੱਛੇ ਮਾਇਆ ਵਿਚ ਗ਼ਲਤਾਨ ਹੋ ਕੇ ਕਰਮ ਕਰਦਾ ਹੈ ਤਾਂ ਉਹ ਦੁਖ ਪਾਉਂਦਾ ਹੈ। ਪਰ ਜੇ ਉਹ ਬੇਗ਼ਰਜ਼ ਹੋ ਕੇ ਰੱਬ ਦੀ ਰਜ਼ਾ ਵਿਚ ਵਿਚਰਦਾ ਹੈ ਤਾਂ ਉਹ ਦੁੱਖਾਂ-ਕਲੇਸ਼ਾਂ ਤੋਂ ਬੱਚ ਜਾਂਦਾ ਹੈ। ਆਪਣਾ ਆਪ ਪ੍ਰਭੂ ਦੇ ਹਵਾਲੇ ਕਰਨਾ, ਉਸ ਦੀ ਮਿਹਰ ਦੀ ਪ੍ਰਾਪਤੀ ਲਈ ਇਕ ਸੁਚੇਤ ਯਤਨ ਹੈ। ਰੱਬੀ ਰਜ਼ਾ ਤੇ ਮਨੁੱਖ ਦੀ ਸੁਤੰਤਰ ਇੱਛਾ ਵਿਚ ਇਕ-ਸੁਰਤਾ ਲਿਆਉਣ ਲਈ ਸਾਧਨਾ ਦੀ ਲੋੜ ਹੈ। ਇਸੇ ਢੰਗ ਨਾਲ ਰੱਬੀ ਰਜ਼ਾ ਤੇ ਮਨੁੱਖੀ ਰਜ਼ਾ ਮਿਲ ਕੇ ਤੁਰ ਸਕਦੀਆਂ ਹਨ। ਰੱਬ ਦੀ ਰਜ਼ਾ ਵਿਚ ਆਪਣੀ ਹਉਂ ਨੂੰ ਸਮਾ ਦੇਣ ਦੇ ਯਤਨ ਵਿਚ ਹੀ ਮਨੁੱਖ ਦਾ ਪਾਰ-ਉਤਾਰਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਬਾਣੀ ਦੁਆਰਾ ਇਸ ਗੱਲ ਨੂੰ ਕਈ ਥਾਈਂ ਸਮਝਾਂਦੇ ਹਨ। ਉਦਾਹਰਣ ਵਜੋਂ :

**ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ ॥**
**ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ ॥੧॥...**
**ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ ॥**
**ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ ॥੪॥੩॥**

*(ਪੰਨਾ 990)*

•

# 44

## ਰੱਬੀ ਮਿਹਰ ਕੀ ਹੈ ?

ਜੇ ਕਰਮਾਂ ਦੇ ਸਿਧਾਂਤ ਨੂੰ ਨਿਆਇ ਪੂਰਵਕ ਹੱਦ ਤਕ ਲਿਜਾਈਏ, ਤਦ ਤਾਂ ਕੋਈ ਮਨੁੱਖ ਵੀ ਬੰਧਨ-ਮੁਕਤ ਹੋਣ ਦਾ ਅਧਿਕਾਰੀ ਨਹੀਂ ਹੋ ਸਕਦਾ। ਸਿਖ ਧਰਮ ਵਿਚ ਕਰਮ ਸਿਧਾਂਤ ਨੂੰ ਰੱਬੀ ਮਿਹਰ ਦੇ ਅਸੂਲ ਦੁਆਰਾ ਕੁਝ ਬਦਲਿਆ ਗਿਆ ਹੈ। ਮਨੁੱਖ ਆਪਣੇ ਚੰਗੇ ਜਤਨਾਂ ਤੇ ਨੇਕ ਕਰਮਾਂ ਨਾਲ ਕੁਝ ਵਡਿਆਈ ਭਾਵੇਂ ਹਾਸਲ ਕਰ ਲਵੇ, ਪਰ ਆਤਮਕ ਘਾਲਣਾ ਵਿਚ ਪ੍ਰਭੂ ਦੀ ਮਿਹਰ ਦੀ ਲਗਾਤਾਰ ਯਾਚਨਾ ਜ਼ਰੂਰੀ ਹੈ। ਤਪ, ਸਾਧਨਾ, ਸਿਮਰਨ, ਪ੍ਰੇਮ-ਭਰੇ ਕਾਰਜ, ਤੇ ਦਾਨ ਪੁੰਨ ਆਦਿ ਉਸ ਦੀ ਬਖ਼ਸ਼ਿਸ਼ ਪ੍ਰਾਪਤ ਕਰਨ ਲਈ ਸਾਧਨ ਹੀ ਹਨ।

ਜਗਿਆਸੂ, ਪੂਰੀ ਨਿਮਰਤਾ ਨਾਲ, ਇਕ ਸੱਚੀ ਸੁਹਾਗਣ ਵਾਂਗ ਆਪਣਾ ਸਭ ਕੁਝ ਪਰਮੇਸ਼ਰ-ਪਤੀ ਦੀ ਖ਼ੁਸ਼ੀ ਲਈ ਅਰਪਣ ਕਰ ਦੇਂਦਾ ਹੈ। ਪਰਮਾਤਮਾ ਅੱਗੇ ਆਤਮ-ਸਮਰਪਣ ਕਰਨਾ ਗ਼ੁਲਾਮੀ ਨਹੀਂ, ਸਗੋਂ ਆਪਣੀ ਸੀਮਤ ਬੁੱਧੀ ਦੀ ਕੈਦ ਵਿਚੋਂ ਸੁਤੰਤਰਤਾ-ਪ੍ਰਾਪਤੀ ਕਰ ਕੇ, ਆਪਣੇ ਅਨੁਭਵ ਨੂੰ ਅਨੰਤ ਜਿੰਨਾ ਚੌੜਾ ਕਰਨਾ ਹੈ। ਨਿਰਸੰਦੇਹ ਨਮੂਨੇ ਦਾ ਉੱਚਾ ਆਚਰਨ, ਚੰਗੇ ਕਰਮ ਤੇ ਮਿੱਠੇ ਬਚਨ ਜ਼ਰੂਰੀ ਹਨ, ਪਰ ਰੱਬੀ ਮਿਹਰ ਤੋਂ ਬਿਨਾਂ ਇਹ ਫਲੀਭੂਤ ਨਹੀਂ ਹੋ ਸਕਦੇ। ਗੁਰੂ ਸਾਹਿਬਾਨ ਅਨੁਸਾਰ ਪ੍ਰਭੂ ਦੀ ਕਿਰਪਾ ਨਾਲ ਕਰਮ ਮੇਟੇ ਜਾ ਸਕਦੇ ਹਨ। ਕਾਨੂੰਨੀ ਅਦਾਲਤ ਵਿਚੋਂ ਬਾਕਾਇਦਾ ਸਜ਼ਾ ਪਾ ਚੁੱਕੇ ਅਪਰਾਧੀ ਨੂੰ ਵੀ ਖਿਮਾ ਕਰਨ ਦਾ ਜਿਵੇਂ ਵਿਸ਼ੇਸ਼ ਅਧਿਕਾਰ ਰਾਜ ਦੇ ਪਰਧਾਨ ਨੂੰ ਹੁੰਦਾ ਹੈ, ਉਸੇ ਤਰ੍ਹਾਂ ਪ੍ਰਭੂ ਨੂੰ ਦੈਵੀ ਹੱਕ ਹੈ ਕਿ ਉਹ ਕੁਕਰਮੀਆਂ ਨੂੰ ਮਾਫ਼ ਕਰ ਦੇਵੇ, ਤਾਂ ਜੁ ਉਹ ਉਸ ਦੀ ਦਰਗਾਹ ਵਿਚ ਦਾਖ਼ਲ ਹੋ ਸਕਣ। ਇਹ ਉਸ ਦੀ ਰਜ਼ਾ ਹੈ। ਇਹ ਵੀ ਉਸ ਦਾ ਉਚੇਚਾ ਹੱਕ ਹੈ ਕਿ ਉਹ ਆਪਣੇ ਪਿਆਰਿਆਂ ਉੱਤੇ ਬਖ਼ਸ਼ਿਸ਼ਾਂ ਦਾ ਮੀਂਹ ਵਸਾਵੇ। ਜੇ.ਸੀ. ਆਰਚਰ (J.C. Archer) ਅਨੁਸਾਰ ਰੱਬ ਦੀ ਸਰਬ-ਸਮਰੱਥਤਾ ਤੇ ਸਰਬ-ਸ਼ਕਤੀਮਾਨਤਾ ਉਸ ਦੀ ਮਿਹਰ ਤੋਂ ਸਿੱਧ ਹੁੰਦੀ ਹੈ।

ਰੱਬੀ ਮਿਹਰ ਦੇ ਸਿਧਾਂਤ ਦਾ ਇਹ ਭਾਵ ਨਹੀਂ ਕਿ ਕੇਵਲ ਕੁਝ ਚੋਣਵੇਂ

ਪੈਗ਼ੰਬਰ ਜਾਂ ਚੋਣਵੇਂ ਲੋਕੀਂ ਹੀ ਹਨ, ਜਿਨ੍ਹਾਂ 'ਤੇ ਉਸਦੀ ਬਖ਼ਸ਼ਿਸ਼ ਹੁੰਦੀ ਹੈ। ਰੱਬ ਦੇ ਕੋਈ ਖ਼ਾਸ ਲਿਹਾਜ਼ੀ ਨਹੀਂ ਹਨ ਤੇ ਨਾ ਹੀ ਉਹ ਕੋਈ ਐਵੇਂ ਅਨਿਯਮਿਤ ਤੌਰ 'ਤੇ ਹੀ ਕੁਝ ਕੁ ਉਪਰ ਆਪਣੀ ਮਿਹਰ ਕਰਦਾ ਹੈ। ਜਗਿਆਸੂ ਨੂੰ ਉਸ ਦੀ ਕਿਰਪਾ-ਦ੍ਰਿਸ਼ਟੀ ਦਾ ਪਾਤਰ ਬਣਨ ਲਈ ਆਪਣੇ ਆਪ ਨੂੰ ਪੂਰਨ ਤੌਰ 'ਤੇ ਸੱਚੇ ਦਿਲੋਂ ਯਾਚਨਾ ਕਰਨੀ ਚਾਹੀਦੀ ਹੈ। ਉਸ ਨੂੰ ਚਾਹੀਦਾ ਹੈ ਕਿ ਉਹ ਆਪਣਾ ਮਨ ਵਿਕਾਰਾਂ ਤੋਂ ਰਹਿਤ ਕਰ ਕੇ ਉਸ ਨੂੰ ਨਾਮ ਨਾਲ ਭਰਪੂਰ ਕਰੇ। ਇੰਜ ਮਨੁੱਖ ਨੂੰ ਆਪਣੇ ਅੰਦਰ ਰੱਬ ਦੀ ਹੋਂਦ ਦਾ ਇਹਸਾਸ ਹੁੰਦਾ ਹੈ।

ਰੱਬੀ ਮਿਹਰ ਪੜ੍ਹੇ-ਲਿਖੇ 'ਤੇ ਵੀ ਹੋ ਸਕਦੀ ਹੈ ਅਤੇ ਅਨਪੜ੍ਹ 'ਤੇ ਵੀ; ਉੱਚੇ 'ਤੇ ਵੀ ਤੇ ਨੀਵੇਂ 'ਤੇ ਵੀ; ਅਮੀਰ 'ਤੇ ਵੀ ਅਤੇ ਗ਼ਰੀਬ 'ਤੇ ਵੀ। ਮਿਹਰ-ਪ੍ਰਾਪਤੀ ਦਾ ਨਿਰਭਰ ਜਨਮ, ਗਿਆਨ, ਸਿਆਣਪ ਜਾਂ ਤਪੱਸਿਆ ਉੱਪਰ ਨਹੀਂ ਹੈ। ਜਿਹੜੇ ਪ੍ਰਾਣੀ ਨਿਮਰਤਾ ਤੇ ਸੇਵਾ ਦੁਆਰਾ ਰੱਬੀ ਮਿਹਰ ਦੀ ਯਾਚਨਾ ਕਰਦੇ ਹਨ, ਸਹੀ ਤੌਰ 'ਤੇ ਉਹ ਜੀਵਨ ਦੇ ਮਨੋਰਥ ਨੂੰ ਸਮਝਦੇ ਹਨ। ਅਗਨੀ ਲਕੜੀ ਵਿਚ ਲੁਕੀ ਹੋਈ ਹੁੰਦੀ ਹੈ, ਪਰ ਉਸ ਨੂੰ ਬਾਲਣ ਲਈ ਖ਼ਾਸ ਸਾਧਨ ਦੀ ਲੋੜ ਹੈ। ਇਸੇ ਤਰ੍ਹਾਂ ਰੱਬੀ ਮਿਹਰ ਪ੍ਰਾਪਤ ਕਰਨ ਦੀ ਸੱਚਾਈ ਨੂੰ ਜਾਣਨ ਲਈ ਆਪਣੇ ਆਪ ਨੂੰ ਬੇਅੰਤ-ਪ੍ਰਭੂ ਨਾਲ ਇਕ-ਸੁਰ ਕਰਨ ਦੀ ਲੋੜ ਹੈ।

ਸਰਬ-ਸ਼ਕਤੀਮਾਨ ਪ੍ਰਭੂ ਇਤਨਾ ਕਿਰਪਾ-ਨਿਧਾਨ ਤੇ ਮਿਹਰਾਂ ਦਾ ਸਾਈਂ ਹੈ ਕਿ ਉਸ ਦੀਆਂ ਬਖ਼ਸ਼ਿਸ਼ਾਂ ਪ੍ਰਾਪਤ ਕਰਨ ਵਾਲੇ, ਲੈ ਲੈ ਕੇ ਥੱਕ ਜਾਂਦੇ ਹਨ, ਪਰ ਉਸ ਦੀਆਂ ਦਾਤਾਂ ਨਹੀਂ ਮੁੱਕਦੀਆਂ, ਅਤੇ ਉਨ੍ਹਾਂ ਵਿਚ ਕੋਈ ਤੋਟ ਨਹੀਂ ਆਉਂਦੀ। ਜਪੁਜੀ ਵਿਚ ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਹੈ:

**ਦੇਦਾ ਦੇ ਲੈਦੇ ਥਕਿ ਪਾਹਿ ॥**
**ਜੁਗਾ ਜੁਗੰਤਰਿ ਖਾਹੀ ਖਾਹਿ ॥** *(ਪੰਨਾ 2)*

•

# 45

## ਭਗਤੀ ਕੀ ਹੈ ?

ਸਿਖ ਧਰਮ ਅਨੁਸਾਰ ਭਗਤੀ ਜੀਵਨ-ਜਾਚ ਹੈ। ਇਹ ਧਰਮ ਪ੍ਰਤੀ ਵਿਸ਼ਵਾਸ ਦਾ ਕਲਾਧਾਰੀ ਪ੍ਰਗਟਾਅ ਹੈ, ਮਨ ਵਿਚ ਸੱਚ ਦਾ ਪ੍ਰਕਾਸ਼ ਤੇ ਦਿਲ ਦਾ ਚੇਤਨ ਹੋਣਾ ਹੈ।

ਭਗਤੀ ਪ੍ਰਭੂ ਲਈ ਅਗਾਧ ਸ਼ਰਧਾ ਦਾ ਪ੍ਰਗਟਾਅ ਹੈ। ਆਪਣੇ ਸੰਗੀ-ਸਾਥੀਆਂ ਤੋਂ ਵੱਖ ਹੋ ਕੇ ਚੂਨੇ-ਗਚ-ਮੰਦਰਾਂ ਵਿਚ ਵਿਚਰਨ ਦਾ ਭਾਵ ਭਗਤੀ ਨਹੀਂ। ਇਹ ਨਾ ਹੀ ਤਪ ਹੈ ਤੇ ਨਾ ਹੀ ਤਿਆਗ। ਇਹ ਤਾਂ ਸੰਸਾਰ ਵਿਚ ਵਿਚਰਦੇ ਹੋਏ ਕਿਸੇ ਸੱਚੇ ਉਦੇਸ਼ ਲਈ ਜੀਵਨ ਬਤੀਤ ਕਰਨਾ ਹੈ। ਵੱਖ ਵੱਖ ਭਗਤੀ-ਸੰਪਰਦਾਵਾਂ ਵਿਚ ਜੋ ਆਪੋ ਵਿਚ ਵਿਰੋਧ ਹੈ, ਉਹ ਸੱਚੀ ਆਤਮਕਤਾ ਦੀ ਅਣਹੋਂਦ ਦੇ ਕਾਰਨ ਹੈ। ਸੱਚੀ ਭਗਤੀ ਤਾਂ ਪ੍ਰਭੂ ਦੀ ਰਚਨਾ ਦੀ ਸੇਵਾ ਵਿਚ ਹੈ। ਕੁਲ ਲੁਕਾਈ ਦਾ ਭਲਾ ਚਾਹੁਣਾ ਤੇ ਮਨੁੱਖ ਮਾਤਰ ਲਈ ਦਿਆਲਤਾ ਅਸਲ ਭਗਤੀ ਹੈ। ਇਸ ਵਿਚ ਮਨੁੱਖਤਾ ਵੀ ਹੈ ਤੇ ਮਨੁੱਖ ਮਾਤਰ ਦੀ ਸਾਂਝ ਵੀ।

ਭਗਤੀ ਬਾਹਰਮੁਖੀ ਵੀ ਹੋ ਸਕਦੀ ਹੈ ਤੇ ਅੰਤਰਮੁਖੀ ਵੀ। ਗੁਰੂ ਸਾਹਿਬਾਨ ਨੇ ਬਾਹਰਮੁਖੀ ਰੂਪ ਨੂੰ ਅਸਵੀਕਾਰ ਕੀਤਾ, ਜਿਵੇਂ ਕਿ ਰਾਸ ਪਾਉਣੀ। ਉਨ੍ਹਾਂ ਨੇ ਅੰਤਰਮੁਖੀ ਭਾਉ ਵਾਲੀ ਪ੍ਰੇਮਾ-ਭਗਤੀ 'ਤੇ ਜ਼ੋਰ ਦਿੱਤਾ। ਭਗਤੀ ਸਹੀ ਅਰਥਾਂ ਵਿਚ ਤਾਂ ਆਪਣਾ ਆਪ ਸਮਰਪਣ ਕਰਨਾ ਹੈ। ਭਾਵੇਂ ਕੋਈ ਕਿਤਨਾ ਹੀ ਗ਼ਰੀਬ ਕਿਉਂ ਨਾ ਹੋਵੇ, ਉਹ ਦੂਜਿਆਂ ਨੂੰ ਪਿਆਰ ਤੇ ਹਮਦਰਦੀ ਤਾਂ ਵੰਡ ਹੀ ਸਕਦਾ ਹੈ। ਪਿਆਰ ਦੀ ਇਹ ਦਾਤਿ, ਦਿਲ ਦਾ ਡੁਲ੍ਹ ਡੁਲ੍ਹ ਪੈਣਾ ਤੇ ਉਦਾਰ-ਚਿਤ ਹੋ ਕੇ ਸਭ ਨਾਲ ਸਨੇਹ ਕਰਨਾ ਜਾਂ ਆਪੋ ਵਿਚ ਮੈਤ੍ਰੀ-ਭਾਵ ਤੇ ਸਹਿਮਤੀ ਰੱਖਣਾ ਸੱਚੀ ਭਗਤੀ ਹੈ।

ਭਗਤੀ ਆਪੇ ਦੀ ਪਛਾਣ ਤੇ ਸ੍ਵੈ-ਸੰਜਮ ਦੀ ਪ੍ਰੇਰਨਾ ਦੇਂਦੀ ਹੈ। ਮਨ ਤੇ ਸਰੀਰ ਦੋਹਾਂ ਨੂੰ ਗੁਰੂ ਦੇ ਉਪਦੇਸ਼ ਅਨੁਸਾਰ ਢਾਲਣਾ ਸੱਚੀ ਭਗਤੀ ਹੈ। ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ :

**ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ ॥**
**ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ ॥**
**ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠ ਦੇਖੁ ॥੧॥**

*(ਸੋਰਠਿ ਮ: ੧, ਪੰਨਾ 595)*

ਗੁਰੂ ਸਾਹਿਬਾਨ ਨੇ ਭਗਤੀ ਦੇ ਸੰਕਲਪ ਨੂੰ ਦੋ ਢੰਗਾਂ ਨਾਲ ਵਿਕਸਿਤ ਕੀਤਾ। ਜਿਥੇ ਹਿੰਦੂ ਭਗਤਾਂ ਤੇ ਰਹੱਸ-ਵਾਦੀਆਂ ਨੇ ਭਗਤੀ ਦੇ ਖ਼ਿਆਲੀ ਪੱਖ ਉੱਤੇ ਚਰਚਾ ਕੀਤੀ, ਉਥੇ ਗੁਰੂ ਸਾਹਿਬਾਨ ਨੇ ਇਸ ਨੂੰ, ਸਿਰਜਨਾਤਮਕ ਸਾਹਿਤ ਦੁਆਰਾ ਤੇ ਸਰਬ-ਸ਼ਕਤੀਮਾਨ ਪਰਮਾਤਮਾ ਦੀ ਉਸਤਤਿ ਵਿਚ ਰਚੀ ਬਾਣੀ ਰਾਹੀਂ ਅਮਲੀ ਰੂਪ ਦਿੱਤਾ। ਦੂਜੇ, ਭਗਤੀ ਦਾ ਸੰਕਲਪ ਜੋ ਮੂਰਤੀਆਂ ਜਾਂ ਜੀਵਤ-ਮਨੁੱਖਾਂ ਤਕ ਹੀ ਸੀਮਤ ਸੀ, ਉਸ ਦਾ ਵਿਸਤਾਰ ਕਰ ਕੇ ਉਸ ਨੂੰ ਅਕਾਲ ਤੇ ਨਿਰਾਕਾਰ ਦੀ ਅਸੀਮ ਸ਼ਰਧਾ-ਭਗਤੀ ਦਾ ਰੂਪ ਦਿੱਤਾ ਗਿਆ। ਨਿਰਗੁਣ ਪ੍ਰਭੂ ਨੂੰ ਸਭ ਕੁਝ ਸੌਂਪਣਾ ਤੇ ਉਸ ਉਪਰ ਪੂਰਨ ਨਿਸਚਾ ਰੱਖਣਾ ਭਗਤੀ ਦਾ ਸਰਬੋਤਮ ਰੂਪ ਹੈ।

ਇਕ ਸੱਚਾ ਭਗਤ ਅਮਲੀ ਰੂਪ ਵਿਚ ਪ੍ਰਭੂ ਨਾਲ ਜੁੜੇ ਹੋਏ ਬੰਦਿਆਂ ਦਾ ਇਕ ਸਾਖਿਆਤ ਨਮੂਨਾ ਹੁੰਦਾ ਹੈ। ਉਹ ਇਕ ਤਰ੍ਹਾਂ ਨਾਲ ਸਰਬ-ਸ੍ਰੇਸ਼ਟ ਤੇ ਅਲੌਕਿਕ ਮਨੁੱਖ ਹੈ, ਜੋ ਕਿ ਸਦਾਚਾਰੀ ਸੰਜਮ ਵਿਚ ਜੀਂਉਦੇ ਹੋਇਆਂ, ਜੀਵਨ ਦੀਆਂ ਸਮੱਸਿਆਵਾਂ ਦਾ ਟਾਕਰਾ ਕਰਦਾ ਹੈ। ਇਕ ਸੱਚਾ ਭਗਤ ਐਸਾ ਨੇਕ ਜੀਵਨ ਬਤੀਤ ਕਰਦਾ ਹੈ ਜੋ ਕਿ ਸੱਚਮੁੱਚ ਕਿਸੇ ਲੇਖੇ ਲੱਗਦਾ ਹੈ :

**ਹਰਿ ਭਗਤਾਂ ਹਰਿ ਆਰਾਧਿਆ ਹਰਿ ਕੀ ਵਡਿਆਈ ॥**
**ਹਰਿ ਕੀਰਤਨੁ ਭਗਤ ਨਿਤ ਗਾਂਵਦੇ ਹਰਿ ਨਾਮੁ ਸੁਖਦਾਈ ॥**
**ਹਰਿ ਭਗਤਾਂ ਨੋ ਨਿਤ ਨਾਵੈ ਦੀ ਵਡਿਆਈ ਬਖਸੀਅਨੁ ਨਿਤ ਚੜੈ ਸਵਾਈ ॥**
**ਹਰਿ ਭਗਤਾਂ ਨੋ ਥਿਰੁ ਘਰੀ ਬਹਾਲਿਅਨੁ ਅਪਣੀ ਪੈਜ ਰਖਾਈ ॥**

*(ਮ: ੪, ਪੰਨਾ 316)*



46

## ਸੰਤ ਕੌਣ ਹੈ?

ਇਕ ਸੰਤ ਲਈ ਇਹ ਜ਼ਰੂਰੀ ਨਹੀਂ ਕਿ ਉਹ ਕਿਸੇ ਕੱਟੜ ਰਹੁ-ਰੀਤ ਨੂੰ ਮੰਨਦਾ ਹੋਵੇ ਜਾਂ ਕਿਸੇ ਖ਼ਾਸ ਪਹਿਰਾਵੇ ਦਾ ਧਾਰਨੀ ਹੋਵੇ। ਸੰਤ ਤਾਂ ਆਪਣੇ ਗੁਣਾਂ ਤੋਂ ਜਾਣਿਆ ਜਾਂਦਾ ਹੈ। ਇਕ ਸੱਚਾ ਸੰਤ ਪੰਜ ਵਿਕਾਰਾਂ ਤੋਂ ਬਚਿਆ ਰਹਿੰਦਾ ਹੈ। ਉਹ ਮਨ ਬਚਨਾਂ ਤੇ ਕਰਮਾਂ ਕਰਕੇ ਨਿਰਮਲ ਹੁੰਦਾ ਹੈ। ਉਸ ਉਪਰ ਰਜੋ, ਤਮੋ ਤੇ ਸਤੋ ਤਿੰਨੇ ਗੁਣ ਹੀ ਅਸਰ ਨਹੀਂ ਕਰਦੇ।

ਇਕ ਸੱਚਾ ਸੰਤ ਆਪਣੇ ਆਪ ਨੂੰ ਪਰਮਾਤਮਾ ਦਾ ਇਕ ਨਿਮਾਣਾ ਜਿਹਾ ਸੇਵਕ ਸਮਝਦਾ ਹੈ। ਉਹ ਖਿੜੇ ਮੱਥੇ ਰਹਿੰਦਿਆਂ ਪੂਰਨ ਤੌਰ 'ਤੇ ਆਪਣਾ ਆਪ ਪ੍ਰਭੂ ਦੀ ਰਜ਼ਾ ਵਿਚ ਲੀਨ ਕਰ ਦਿੰਦਾ ਹੈ। ਉਹ ਕੇਵਲ ਪ੍ਰਭੂ ਨੂੰ ਹੀ ਆਪਣੀ ਓਟ ਤੇ ਆਸਰਾ ਮੰਨਦਾ ਹੈ।

ਇਕ ਪੂਰਨ ਸੰਤ ਰਸਮਾਂ-ਰੀਤਾਂ, ਸਮਾਜਕ ਬੰਧਨਾਂ ਤੇ ਲੋਕ-ਰਾਇ ਦੇ ਨੇਮਾਂ ਵਿਚ ਨਹੀਂ ਬੱਝਦਾ। ਪ੍ਰਭੂ-ਭਗਤੀ ਨੂੰ ਹੀ ਉਹ ਆਪਣਾ ਜੀਵਨ-ਉਦੇਸ਼ ਜਾਣਦਾ ਹੈ। ਤੇ ਲੋਕਾਂ ਵਿਚ ਨਾਮ-ਸਿਮਰਨ ਦੇ ਪਰਚਾਰ ਕਰਨ ਵਿਚ ਜੁਟਿਆ ਰਹਿੰਦਾ ਹੈ।

ਸੱਚਾ ਸੰਤ ਤਾਂ ਹਰ ਇਕ ਵਿਚ ਪ੍ਰਭੂ ਨੂੰ ਹੀ ਤੱਕਦਾ ਹੈ ਤੇ ਇਸ ਨਾਤੇ ਉਹ ਸਭ ਨੂੰ ਪਿਆਰ ਕਰਦਾ ਹੈ। ਉਹ ਸੰਸਾਰ ਵਿਚ ਰਹਿੰਦੇ ਹੋਇਆਂ ਵੀ ਇਸ ਦੇ ਪਦਾਰਥਾਂ ਤੋਂ ਨਿਰਲੇਪ ਰਹਿੰਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਤ ਦੇ ਲੱਛਣ ਇਹ ਦੱਸੇ ਹਨ:

**ਆਠ ਪਹਰ ਨਿਕਟਿ ਕਰਿ ਜਾਨੈ॥**
**ਪ੍ਰਭ ਕਾ ਕੀਆ ਮੀਠਾ ਮਾਨੈ॥**
**ਏਕੁ ਨਾਮੁ ਸੰਤਨ ਆਧਾਰੁ॥**
**ਹੋਇ ਰਹੇ ਸਭ ਕੀ ਪਗ ਛਾਰੁ॥੧॥...**
**ਵਰਤਨਿ ਜਾ ਕੈ ਕੇਵਲ ਨਾਮ॥**
**ਅਨਦ ਰੂਪ ਕੀਰਤਨੁ ਬਿਸ੍ਰਾਮ॥**

**ਮਿਤ੍ਰ ਸਤ੍ਰ ਜਾ ਕੈ ਏਕ ਸਮਾਨੈ ॥**
**ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ ॥੨॥** *(ਆਸਾ ਮ: ੫, ਪੰਨਾ 392)*

ਸੰਤ ਰੱਬ ਦਾ ਪਿਆਰਾ ਭਗਤ ਹੈ। ਉਹ ਆਪਣੇ ਸਾਥੀਆਂ ਤੋਂ ਅੱਡਰਾ ਹੋ ਕੇ ਕਿਧਰੇ ਇਕਾਂਤ ਵਿਚ ਨਹੀਂ ਰਹਿੰਦਾ, ਸਗੋਂ ਖੁੱਲ੍ਹੇ ਤੌਰ 'ਤੇ ਉਨ੍ਹਾਂ ਵਿਚ ਵਿਚਰਦੇ ਹੋਇਆਂ, ਉਨ੍ਹਾਂ ਦੀ ਸੇਵਾ ਲਈ ਤਤਪਰ ਰਹਿੰਦਾ ਹੈ ਅਤੇ ਉਨ੍ਹਾਂ ਦੀਆਂ ਲੋੜਾਂ ਪੂਰੀਆਂ ਕਰਨ ਦੇ ਜਤਨ ਕਰਦਾ ਹੈ। ਉਸ ਲਈ ਕੋਈ ਉੱਚਾ ਜਾਂ ਨੀਵਾਂ ਨਹੀਂ ਹੁੰਦਾ। ਉਸ ਦੇ ਪਿਆਰ ਦੀ ਦ੍ਰਿਸ਼ਟੀ ਸਭ ਉਪਰ ਇਕੋ ਜਿਹੀ ਹੁੰਦੀ ਹੈ, ਕਿਉਂਕਿ ਸੱਚਾ ਸੰਤ ਤਾਂ ਰੱਬ ਦਾ ਹੀ ਰੂਪ ਹੁੰਦਾ ਹੈ। ਸੰਤਾਂ ਦੀ ਸੰਗਤ ਹਉਮੈ ਦਾ ਨਾਸ ਕਰਦੀ ਹੈ ਤੇ ਜਗਿਆਸੂ ਨੂੰ ਨਾਮ-ਸਿਮਰਨ ਵਿਚ ਜੋੜਦੀ ਹੈ।

ਪ੍ਰਭੂ ਦਾ ਪਿਆਰਾ ਸੰਤ ਜਨ, ਸ਼ਖ਼ਸੀ ਤੇ ਸਮਾਜਕ ਦੋਹਾਂ ਤਰ੍ਹਾਂ ਦੇ ਸਦਾਚਾਰਕ ਨੇਮਾਂ ਦੀ ਪਾਲਣਾ ਕਰਦਾ ਹੈ। ਉਹ ਨਿਆਂ-ਕਾਰ, ਸਹਿਨ-ਸ਼ੀਲ, ਸੰਤੋਖੀ, ਨਿਮਰ, ਉਦਾਰ-ਚਿਤ ਤੇ ਦਿਆਲੂ ਹੁੰਦਾ ਹੈ। ਉਹ ਸੱਚਾ, ਸੁੱਚਾ ਤੇ ਨੇਕ ਆਦਰਸ਼ਾਂ ਵਾਲਾ ਜੀਵਨ ਜੀਉਂਦਾ ਹੈ। ਅਭਿਮਾਨ ਵਿਚ ਨਹੀਂ, ਸਗੋਂ ਨਿਮਰ ਭਾਵ ਵਿਚ ਹੋ ਕੇ ਉਹ ਲੋਕਾਂ ਸਾਹਮਣੇ ਨਮੂਨੇ ਦਾ ਜੀਵਨ ਪੇਸ਼ ਕਰਦਾ ਹੈ, ਤਾਂ ਜੁ ਦੂਜੇ ਵੀ ਓਹੋ ਜਿਹੇ ਬਣ ਸਕਣ। ਜਿਵੇਂ ਇਕ ਆਜੜੀ ਰਾਹੋਂ-ਭੁੱਲੇ ਲੇਲੇ ਨੂੰ ਭਾਲ ਕੇ ਸਿੱਧੇ ਰਾਹ ਪਾਉਂਦਾ ਹੈ, ਇੰਜ ਹੀ ਇਕ ਸੱਚਾ ਸੰਤ ਰਾਹੋਂ ਭਟਕੀ ਆਤਮਾ ਨੂੰ ਬਚਾਉਣ ਵਿਚ ਖ਼ੁਸ਼ੀ ਪਰਤੀਤ ਕਰਦਾ ਹੈ। ਉਹ ਸਹਿਜੇ ਸਹਿਜੇ, ਪਰ ਪੂਰੀ ਦ੍ਰਿੜ੍ਹਤਾ ਨਾਲ ਪਾਪੀਆਂ ਨੂੰ ਬਚਾਉਣ ਲਈ ਜਤਨ ਕਰਦਾ ਹੈ ਅਤੇ ਉਨ੍ਹਾਂ ਨੂੰ ਸਿੱਧੇ ਰਸਤੇ ਲਿਆਉਂਦਾ ਹੈ।

•

47

## ਸਿਖ ਧਰਮ ਅਨੁਸਾਰ ਸਦਗੁਣ ਕੀ ਹਨ ?

ਸ਼ਾਂਤੀ ਤੇ ਅਨੰਦ ਦੀ ਪ੍ਰਾਪਤੀ ਲਈ ਸਦਗੁਣਾਂ ਦਾ ਹੋਣਾ ਬਹੁਤ ਜ਼ਰੂਰੀ ਹੈ। ਸਦਗੁਣ ਕੀ ਹੈ ? ਇਹ ਹੈ ਨੇਕੀ ਕਰ ਸਕਣ ਦੀ ਸਮਰੱਥਾ। ਮਨ ਆਮ ਤੌਰ 'ਤੇ ਬੁਰੇ ਵਿਚਾਰਾਂ ਵਿਚ ਫਸਿਆ ਰਹਿੰਦਾ ਹੈ, ਇਸ ਲਈ ਸ੍ਵੈ-ਸੰਜਮ ਆਪਣੇ ਆਪ ਵਿਚ ਇਕ ਬਹੁਤ ਵੱਡਾ ਗੁਣ ਹੈ। ਕਰਮ-ਇੰਦਰੀਆਂ 'ਤੇ ਕਾਬੂ ਸੱਚਮੁੱਚ ਜ਼ਰੂਰੀ ਹੈ। ਮੈਲੀ ਨਜ਼ਰ ਤੇ ਗੰਦੀ ਜ਼ਬਾਨ ਦਾ ਸਹੀ ਅੰਦਾਜ਼ਾ ਨਹੀਂ ਲੱਗ ਸਕਦਾ ਅਤੇ ਇਨ੍ਹਾਂ ਉਪਰ ਪੂਰਾ ਕਾਬੂ ਪਾਉਣਾ ਵੀ ਕਠਨ ਹੈ। ਭਾਈ ਗੁਰਦਾਸ ਜੀ ਨੇ ਮਿੱਠੀ ਜ਼ਬਾਨ, ਸਹਿਨ-ਸ਼ੀਲਤਾ ਤੇ ਉਦਾਰ-ਚਿਤ ਸੁਭਾਵ ਬਣਾਉਣ ਉਪਰ ਜ਼ੋਰ ਦਿੱਤਾ ਹੈ :

**ਮਿਠਾ ਬੋਲਣੁ, ਨਿਵ ਚਲਣੁ, ਹਥਹੁ ਦੇ ਕੈ ਭਲਾ ਮਨਾਏ ॥**
**ਥੋੜਾ ਸਵਣਾ ਖਾਵਣਾ, ਥੋੜਾ ਬੋਲਨੁ ਗੁਰਮਤਿ ਪਾਏ ॥**
**ਘਾਲਿ ਖਾਇ ਸੁਕ੍ਰਿਤੁ ਕਰੈ, ਵਡਾ ਹੋਇ ਨ ਆਪੁ ਗਣਾਏ ॥੧੫॥੨੯॥**

ਗੁਰੂ ਸਾਹਿਬਾਨ ਨੇ ਜਿਨ੍ਹਾਂ ਗੁਣਾਂ ਨੂੰ ਗ੍ਰਹਿਣ ਕਰਨ ਦੀ ਪ੍ਰੇਰਨਾ ਦਿੱਤੀ ਹੈ, ਉਨ੍ਹਾਂ ਵਿਚੋਂ ਸੱਚ ਨੂੰ ਖ਼ਾਸ ਥਾਂ ਦਿੱਤੀ ਗਈ ਹੈ। ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ : "ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥"[1] ਸੱਚ ਵਿਚ ਸੱਚਾ ਸੁੱਚਾ ਵਿਹਾਰ, ਦਿਆਨਤਦਾਰੀ, ਇਨਸਾਫ਼, ਨਿਰਪੱਖਤਾ ਤੇ ਨਿਰਮਲ ਜੀਵਨ ਸ਼ਾਮਲ ਹਨ। ਗੁਰੂ ਸਾਹਿਬਾਨ ਦੇ ਦੱਸੇ ਨਮੂਨੇ ਅਨੁਸਾਰ ਜੀਵਿਆ ਜੀਵਨ ਹੀ ਅਸਲ ਵਿਚ ਸੱਚੇ ਆਚਾਰ ਵਾਲਾ ਜੀਵਨ ਹੈ।

ਸੰਤੋਖ ਇਕ ਹੋਰ ਸਦਗੁਣ ਹੈ। ਸੰਤੋਖੀ ਮਨ ਤ੍ਰਿਸ਼ਨਾ, ਈਰਖਾ, ਲੋਭ ਤੇ ਸਾੜੇ ਤੋਂ ਮੁਕਤ ਹੁੰਦਾ ਹੈ। ਸੰਤੋਖ ਤੋਂ ਬਿਨਾਂ ਮਨ ਦੀ ਸ਼ਾਂਤੀ ਪ੍ਰਾਪਤ ਹੋਣੀ ਅਸੰਭਵ ਹੈ।

---

1. ਆਸਾ ਦੀ ਵਾਰ, ਪੰਨਾ 468.

ਸਬਰ ਇਕ ਹੋਰ ਗੁਣ ਹੈ, ਜੋ ਕਿ ਸਿਖ ਲਈ ਗ੍ਰਹਿਣ ਕਰਨਾ ਜ਼ਰੂਰੀ ਹੈ। ਸਬਰ ਰਾਹੀਂ ਹੀ ਪ੍ਰਬਲ ਕਿਸਮਤ ਦੇ ਮਾਰੂ ਹੱਲਿਆਂ ਦਾ ਟਾਕਰਾ ਦਲੇਰੀ ਤੇ ਬਹਾਦਰੀ ਨਾਲ ਕੀਤਾ ਜਾ ਸਕਦਾ ਹੈ। ਧੀਰਜ ਬੜੀ ਵੱਡੀ ਪੂੰਜੀ ਹੈ, ਖ਼ਾਸ ਤੌਰ 'ਤੇ ਓਦੋਂ, ਜਦ ਕਿ ਕੋਈ ਆਪਣੇ ਵਿਰੋਧੀ ਨੂੰ ਸਜ਼ਾ ਦੇਣ ਦੀ ਸਮਰੱਥਾ ਰੱਖਦਾ ਹੋਵੇ।

ਸਤਿਗੁਰੂ 'ਤੇ ਪੂਰਨ ਭਰੋਸਾ ਹੋਣਾ ਇਕ ਹੋਰ ਸਦਗੁਣ ਹੈ, ਜੋ ਕਿ ਸਿਖ ਲਈ ਅਤਿ ਜ਼ਰੂਰੀ ਹੈ। ਸਿਖ ਦਾ ਸਤਿਗੁਰੂ ਦੇ ਬਚਨਾਂ 'ਤੇ ਦ੍ਰਿੜ੍ਹ ਵਿਸ਼ਵਾਸ ਹੋਵੇ ਅਤੇ ਉਹ ਉਨ੍ਹਾਂ ਤੋਂ ਕਦੇ ਵੀ ਨਾ ਥਿੜਕੇ, ਸਗੋਂ ਗੁਰੂ ਦੇ ਹੁਕਮਾਂ ਨੂੰ ਅਮਲੀ ਜੀਵਨ ਵਿਚ ਨਿਤ ਕਮਾਉਂਦਾ ਰਹੇ। ਸਤਿਗੁਰੂ ਵਲੋਂ ਨਿਤ ਪਰਚੇ ਪੈਂਦੇ ਰਹਿੰਦੇ ਹਨ, ਪਰ ਸਿਖ ਕਦੇ ਵੀ ਨਹੀਂ ਡੋਲਦਾ ਅਤੇ ਸਤਿਗੁਰੂ ਤੋਂ ਬਿਨਾਂ ਹੋਰ ਕਿਸੇ 'ਤੇ ਈਮਾਨ ਨਹੀਂ ਲਿਆਉਂਦਾ। ਕੱਚੇ-ਪਿਲੇ ਭਰੋਸੇ ਵਾਲੇ ਸਿਖ, ਸਤਿਗੁਰੂ ਦੀ ਖ਼ੁਸ਼ੀ ਨਹੀਂ ਲੈ ਸਕਦੇ ਅਤੇ ਨਾ ਹੀ ਉਹ ਆਤਮਿਕ ਅਨੰਦ ਪ੍ਰਾਪਤ ਕਰ ਸਕਦੇ ਹਨ।

ਇਸ ਤੋਂ ਅਗਲਾ ਗੁਣ 'ਦਇਆ' ਹੈ। ਦੂਜਿਆਂ ਦੇ ਦੁਖਾਂ-ਦਰਦਾਂ ਨੂੰ ਆਪਣਾ ਸਮਝਣਾ, ਅਤੇ ਉਨ੍ਹਾਂ ਦੀ ਪੀੜਾ ਨੂੰ ਦੂਰ ਕਰਨ ਲਈ ਹਰ ਹੀਲਾ ਕਰਨਾ 'ਦਇਆ' ਹੈ। ਇਸੇ ਤਰ੍ਹਾਂ ਦੂਜਿਆਂ ਦੀਆਂ ਭੁੱਲਾਂ ਤੇ ਖ਼ਾਮੀਆਂ ਨੂੰ ਅਣਡਿੱਠ ਕਰਨਾ ਵੀ 'ਦਇਆ' ਹੈ, ਕਿਉਂਕਿ ਹਰ ਮਨੁੱਖ ਭੁੱਲਣਹਾਰ ਹੈ। ਸਤਿਗੁਰਾਂ ਨੇ ਸਿੱਖਾਂ ਦੀਆਂ ਭੁੱਲਾਂ ਬਖ਼ਸ਼ੀਆਂ ਅਤੇ ਉਨ੍ਹਾਂ ਦੇ ਪਰਦੇ ਕੱਜੇ।

ਇਕ ਸਿਖ ਇਨ੍ਹਾਂ ਗੁਣਾਂ ਨੂੰ ਅਸਲ ਮਨੋਰਥ ਦੀ ਪ੍ਰਾਪਤੀ ਦਾ ਸਾਧਨ ਸਮਝਦਾ ਹੈ, ਅਤੇ ਅਸਲ ਮਨੋਰਥ ਹੈ ਮਨੁੱਖੀ ਸ਼ਖ਼ਸੀਅਤ ਤੇ ਆਤਮਕ ਪ੍ਰਾਪਤੀ ਦਾ ਸੁਮੇਲ।

•

48

## ਪੰਜ ਵੱਡੇ ਵਿਕਾਰ ਕਿਹੜੇ ਹਨ ?

ਹਰੇਕ ਧਰਮ ਨੇ ਕੁਝ ਵਿਕਾਰ ਮਿਥੇ ਹਨ, ਜਿਨ੍ਹਾਂ ਤੋਂ ਉਸ ਧਰਮ ਦੇ ਮੰਨਣ ਵਾਲਿਆਂ ਨੂੰ ਬਚਣ ਦੀ ਹਦਾਇਤ ਕੀਤੀ ਜਾਂਦੀ ਹੈ। ਈਸਾਈ ਮਤ ਵਿਚ ਸੱਤ ਬੱਜਰ ਪਾਪ ਦੱਸੇ ਜਾਂਦੇ ਹਨ। ਸਿਖ ਧਰਮ ਅਨੁਸਾਰ ਰੱਬ ਦੇ ਕਾਨੂੰਨ ਦੀ ਜਾਣ ਬੁਝ ਕੇ ਉਲੰਘਣਾ ਕਰਨੀ ਜਾਂ ਸਦਾਚਾਰ ਦੇ ਨੇਮਾਂ ਦੀ ਪਾਲਣਾ ਨਾ ਕਰਨੀ ਪਾਪ ਹੈ।

ਵਿਕਾਰ ਤੋਂ ਬਚਣ ਲਈ ਸਾਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਵਿਕਾਰ ਕੀ ਹੈ ਅਤੇ ਇਸ ਗੱਲ ਦਾ ਪੱਕਾ ਇਰਾਦਾ ਹੋਣਾ ਚਾਹੀਦਾ ਹੈ ਕਿ ਅਸਾਂ ਵਿਕਾਰਾਂ 'ਤੇ ਕਾਬੂ ਪਾਉਣਾ ਹੈ। ਸਿਖ ਧਰਮ ਵਿਚ ਪੰਜ ਵੱਡੇ ਵਿਕਾਰ ਦੱਸੇ ਗਏ ਹਨ : ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ। ਇਹ ਮਨੁੱਖ ਦੇ ਵੱਡੇ ਵੈਰੀ ਹਨ ਤੇ ਇਸ ਨੂੰ ਬਹੁਤ ਦੁਖ ਦੇਂਦੇ ਹਨ। ਜਦੋਂ ਇਹ ਵਿਕਾਰ ਸਰੀਰ ਵਿਚ ਵਸਦੇ ਹੋਣ ਤਾਂ ਫਿਰ ਪ੍ਰਭੂ ਦਾ ਨਾਮ ਉਥੇ ਕਿਵੇਂ ਆ ਸਕਦਾ ਹੈ।

'ਕਾਮ' ਇਕ ਬਹੁਤ ਹੀ ਘੋਰ ਪਾਪ ਹੈ ਅਤੇ ਇਸ ਵਿਚ ਸ਼ਰਮਿੰਦਗੀ ਤੇ ਮੁਸੀਬਤ ਤੋਂ ਸਿਵਾਏ ਹੋਰ ਕੁਝ ਨਹੀਂ ਲੱਭਦਾ। ਸਿਖ ਧਰਮ ਵਿਚ ਗ੍ਰਹਿਸਤੀ ਨੂੰ ਆਪਣੀ ਪਤਨੀ ਨਾਲ ਸਾਧਾਰਨ ਤੌਰ 'ਤੇ ਲਿੰਗ-ਸੰਬੰਧ ਰੱਖਣ ਦੀ ਆਗਿਆ ਹੈ, ਪਰ ਕਿਸੇ ਹੋਰ ਇਸਤ੍ਰੀ ਨਾਲ ਅਜਿਹੇ ਸੰਬੰਧ ਰੱਖਣ ਦੀ ਸਖ਼ਤ ਮਨਾਹੀ ਹੈ। ਸਪੱਸ਼ਟ ਹੈ ਕਿ ਕਾਮ ਵਿਚ ਗ੍ਰਸਤ ਹੋਣ ਤੇ ਵਿਭਚਾਰੀ ਹੋਣ ਦੀ ਸਖ਼ਤ ਪਾਬੰਦੀ ਹੈ। ਗੁਰੂ ਅਰਜਨ ਦੇਵ ਜੀ ਕਾਮੀ ਪੁਰਸ਼ ਨੂੰ ਸਖ਼ਤ ਤਾੜਨਾ ਕਰਦੇ ਹਨ :

**ਰੇ ਨਰ ਕਾਇ ਪਰ ਗ੍ਰਿਹਿ ਜਾਇ ॥**
**ਕੁਚਲ ਕਠੋਰ ਕਾਮਿ ਗਰਧਭ, ਤੁਮ ਨਹੀ ਸੁਨਿਓ ਧਰਮ ਰਾਇ ॥**

*(ਪੰਨਾ 1001)*

ਮਨ ਦੇ ਭੜਕ ਪੈਣ ਨੂੰ 'ਕ੍ਰੋਧ' ਕਹਿੰਦੇ ਹਨ, ਜਿਸ ਕਾਰਨ ਲੜਾਈ ਝਗੜੇ ਤੇ ਮਾਰੂ ਦੰਗੇ-ਫ਼ਸਾਦ ਹੁੰਦੇ ਹਨ। ਸਬਰ ਤੇ ਖਿਮਾ ਦੇ ਗੁਣਾਂ ਨਾਲ ਕ੍ਰੋਧ ਨੂੰ ਜਿੱਤਿਆ ਜਾ ਸਕਦਾ ਹੈ। ਪ੍ਰਭੂ ਹਰੇਕ ਦੇ ਦਿਲ ਵਿਚ ਵਸਦਾ ਹੈ, ਇਸ ਲਈ ਕਿਸੇ ਮਨੁੱਖ ਦੇ ਮਨ ਨੂੰ ਦੁਖਾਉਣਾ ਉਸ ਵਿਚ ਵਸਦੇ ਰੱਬ ਨੂੰ ਦੁਖਾਉਣ ਦੇ ਤੁੱਲ ਹੈ। ਫ਼ਰੀਦ ਜੀ ਕਹਿੰਦੇ ਹਨ:

**ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ॥**

*(ਪੰਨਾ 1384)*

ਧਨ ਦੌਲਤ ਦੀ ਤ੍ਰਿਸ਼ਨਾ ਤੇ ਲਾਭ ਦੀ ਇੱਛਾ 'ਲੋਭ' ਹੈ। ਹੱਕ ਹਲਾਲ ਦੀ ਕਮਾਈ ਕਰਨ ਤੇ ਯੋਗ ਸਾਧਨ ਦੁਆਰਾ ਮਾਇਆ ਖ਼ਰਚ ਕਰਨਾ ਤਾਂ ਜਾਇਜ਼ ਹੈ, ਪਰ ਇਤਰਾਜ਼ ਯੋਗ ਗੱਲ ਹੈ ਮਾਇਆ ਨਾਲ ਹੱਦੋਂ ਵੱਧ ਪਿਆਰ—ਖ਼ਾਸ ਤੌਰ 'ਤੇ ਉਸ ਮਾਇਆ ਨਾਲ ਜੋ ਕਿ ਧੋਖੇ, ਠੱਗੀ ਤੇ ਨਜਾਇਜ਼ ਤਰੀਕਿਆਂ ਨਾਲ ਇਕੱਠੀ ਕੀਤੀ ਗਈ ਹੋਵੇ। ਹੁਕਮ ਹੈ:

**ਲਾਲਚ ਝੂਠ ਬਿਕਾਰ ਮੋਹ, ਬਿਆਪਤ ਮੂੜੇ ਅੰਧ॥**
**ਲਾਗਿ ਪਰੇ ਦੁਰਗੰਧ ਸਿਉ, ਨਾਨਕ ਮਾਇਆ ਬੰਧ॥੧॥੧੧॥**

*(ਬਾਵਨ ਅਖਰੀ ਮ: ੫, ਪੰਨਾ 252)*

ਤ੍ਰਿਸ਼ਨਾ ਨੂੰ ਸੰਤੋਖ ਨਾਲ ਜਿੱਤਿਆ ਜਾ ਸਕਦਾ ਹੈ। ਨਾਲੇ ਹੱਦੋਂ ਵੱਧ ਦੌਲਤ ਐਸ਼ ਇਸ਼ਰਤ ਦੀ ਇੱਛਾ ਉਤਪੰਨ ਕਰਦੀ ਹੈ, ਜਿਸ ਤੋਂ ਵਿਕਾਰ ਹੀ ਪੈਦਾ ਹੁੰਦੇ ਹਨ।

ਪਤਨੀ, ਬੱਚਿਆਂ ਤੇ ਪਦਾਰਥਕ ਵਸਤਾਂ ਨਾਲ ਹੱਦੋਂ ਵੱਧ ਲਗਾਓ 'ਮੋਹ' ਹੈ। ਆਪਣੇ ਸਾਕ-ਸੰਬੰਧੀਆਂ ਤੇ ਸਨੇਹੀਆਂ ਨੂੰ ਇਹ ਸਮਝੋ ਕਿ ਤੁਹਾਡੇ ਕੋਲ ਅਮਾਨਤ ਹਨ ਤੇ ਤੁਸਾਂ ਉਨ੍ਹਾਂ ਦੀ ਸੇਵਾ ਕਰਨੀ ਹੈ। ਉਹ ਸਦਾ ਲਈ ਤੁਹਾਡੇ ਨਹੀਂ ਰਹਿ ਸਕਦੇ।

'ਹੰਕਾਰ' ਪੰਜਾਂ ਹੀ ਵਿਕਾਰਾਂ ਵਿਚੋਂ ਸਭ ਤੋਂ ਭੈੜਾ ਹੈ। ਇਸ ਵਿਚ ਹੱਦੋਂ ਵੱਧ ਘੁਮੰਡ, ਫੋਕਾ ਅਭਿਮਾਨ, ਹਸਦ ਤੇ ਹੈਂਕੜ ਆ ਜਾਂਦੇ ਹਨ। ਹਉਮੈ ਦਾ ਪ੍ਰਗਟਾਅ ਹੀ ਤਾਂ ਹੰਕਾਰ ਹੈ। ਹੰਕਾਰ ਦਾ ਇਲਾਜ ਨਿਮਰਤਾ ਹੈ। ਨਿਮਰਤਾ, ਖਿਮਾ ਤੇ ਦਇਆ ਦੀ ਸਾਂਝ ਹੈ। ਇਕ ਸੱਚਾ ਸਿਖ ਆਪਣੇ ਆਪ ਨੂੰ ਦੂਜਿਆਂ ਦੀ ਚਰਨ-ਧੂੜ ਸਮਝਦਾ ਹੈ।

ਜੇ ਗੁਰੂ ਦੀ ਕਿਰਪਾ ਹੋ ਜਾਵੇ ਤਾਂ ਇਹ ਪੰਜ ਵਿਕਾਰ ਜਗਿਆਸੂ ਦੇ ਸੇਵਕ ਬਣ ਸਕਦੇ ਹਨ। ਫਿਰ ਇਹ ਮਨੁੱਖ ਉਪਰ ਕਾਬੂ ਨਹੀਂ ਪਾਉਂਦੇ, ਸਗੋਂ ਉਸ ਦੇ ਆਗਿਆਕਾਰੀ ਹੋ ਕੇ ਸੇਵਾ ਕਰਦੇ ਹਨ।

**ਰਾਖਿ ਲੀਏ ਅਪਨੀ ਕਿਰਪਾ ਧਾਰਿ ॥ ਪੰਚ ਦੂਤ ਭਾਗੇ ਬਿਕਰਾਲ ॥**
**ਜੂਐ ਜਨਮੁ ਨ ਕਬਹੂ ਹਾਰਿ ॥ ਨਾਨਕ ਕਾ ਅੰਗੁ ਕੀਆ ਕਰਤਾਰਿ ॥**

*(ਪੰਨਾ 866)*

•

# 49

## ਸਿਖ ਧਰਮ ਅਨੁਸਾਰ ਬੁਰਾਈ ਕੀ ਹੈ ?

ਸਭ ਕੁਝ ਪ੍ਰਭੂ ਨੇ ਰਚਿਆ ਹੈ। ਇਥੋਂ ਤਕ ਕਿ ਬੁਰਾਈ ਵੀ ਉਸੇ ਦੀ ਬਣਾਈ ਹੋਈ ਹੈ। ਪਰ ਜਿਸ ਨੂੰ ਅਸੀਂ ਬੁਰਾਈ ਕਹਿੰਦੇ ਹਾਂ ਉਸ ਦਾ ਵੀ ਕੋਈ ਖ਼ਾਸ ਮਨੋਰਥ ਹੈ। ਬੁਰਾਈ ਨਾ ਹੀ ਕਿਸੇ ਸ਼ੈਤਾਨ ਦਾ ਨਾਂ ਹੈ ਤੇ ਨਾ ਹੀ ਕਿਸੇ ਰਾਖਸ਼ ਦਾ। ਇਸ ਕਲਜੁੱਗ ਦੇ ਘੋਰ ਭਿਆਨਕ ਸਮੇਂ ਵਿਚ ਬੁਰਾਈ ਨੇ ਤਾਂ ਵਧਣਾ ਫੁਲਣਾ ਹੀ ਹੈ।

ਬੁਰਾਈ ਤੋਂ ਮੰਤਵ ਹੈ ਮਨੁੱਖ ਦੇ ਆਚਰਨ ਨੂੰ ਪਰਖਣਾ। ਸ੍ਰੀ ਗੁਰੂ ਨਾਨਕ ਦੇਵ ਜੀ ਅਨੁਸਾਰ ਤਾਂ "ਦੁਖੁ ਦਾਰੂ, ਸੁਖੁ ਰੋਗੁ ਭਇਆ" ਹੈ। ਮਨੁੱਖ ਲਾਲਚ ਦਾ ਸ਼ਿਕਾਰ ਹੋ ਸਕਦਾ ਹੈ। ਜਿਤਨਾ ਵੱਧ ਕਿਸੇ ਦਾ ਵਿਸ਼ਵਾਸ ਹੋਏਗਾ, ਉਤਨੀ ਵੱਡੀ ਬੁਰਾਈ ਉਸ ਨੂੰ ਵੰਗਾਰੇਗੀ। ਮਾਦੇ (ਪਦਾਰਥ) ਉੱਤੇ ਆਤਮਾ ਦੀ ਜਿੱਤ ਸਿੱਧ ਕਰਨ ਲਈ ਮਹਾਂ-ਪੁਰਸ਼ਾਂ ਨੂੰ ਬੁਰਾਈ ਤੇ ਅਤਿਆਚਾਰ ਦਾ ਕਿਸੇ ਨਾ ਕਿਸੇ ਰੂਪ ਵਿਚ ਟਾਕਰਾ ਕਰਨਾ ਪਿਆ ਹੈ; ਭਾਵੇਂ ਉਹ ਕਿਸੇ ਜ਼ਾਲਮ ਦੇ ਰੂਪ ਵਿਚ ਸੀ ਜਾਂ ਕਿਸੇ ਗ਼ੱਦਾਰ ਦੇ ਰੂਪ ਵਿਚ, ਜਾਂ ਫਿਰ ਕਿਸੇ ਆਪਣੇ ਹੀ ਸਾਕ-ਸੰਬੰਧੀ ਦੇ ਰੂਪ ਵਿਚ।

ਭੈੜਿਆਂ ਦੀ ਸੰਗਤ ਤੋਂ ਹਰ ਹਾਲ ਬਚਣਾ ਜ਼ਰੂਰੀ ਹੈ। ਕੁਕਰਮੀਆਂ ਦੀ ਸੰਗਤ ਜਨਮ-ਮਰਨ ਦੇ ਗੇੜ ਵਿਚ ਪਾਉਂਦੀ ਹੈ। ਇਸ ਨੂੰ ਕਾਲਖ ਨਾਲ ਉਪਮਾ ਦਿੱਤੀ ਗਈ ਹੈ। ਜੋ ਵੀ ਇਸ ਦੇ ਸੰਪਰਕ ਵਿਚ ਆਉਂਦਾ ਹੈ, ਕਾਲਾ ਹੋ ਜਾਂਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਵਿਚ ਸਾਨੂੰ ਪ੍ਰਭੂ ਤੋਂ ਭੁੱਲਿਆਂ ਹੋਇਆਂ ਦੀ ਸੰਗਤ ਤੋਂ ਬਚਣ ਲਈ ਚੇਤਾਵਨੀ ਦਿੱਤੀ ਹੈ।

ਮਨੁੱਖ ਦਾ ਮਨ ਨੇਕੀ ਨਾਲੋਂ ਬੁਰਾਈ ਵੱਲ ਵਧੇਰੇ ਲੱਗਦਾ ਹੈ। ਇਨਸਾਨ, ਗੁਣ ਤਾਂ ਹੌਲੇ ਹੌਲੇ ਗ੍ਰਹਿਣ ਕਰਦਾ ਹੈ, ਪਰ ਔਗੁਣਾਂ ਦੀ ਲਪੇਟ ਵਿਚ ਛੇਤੀ ਆ ਜਾਂਦਾ ਹੈ। ਚਾਹੇ ਕੁਝ ਵੀ ਹੋਵੇ, ਲਗਾਤਾਰ ਜਤਨਾਂ ਨਾਲ ਮਨ ਵਿਚੋਂ ਭੈੜੇ ਵਿਚਾਰਾਂ ਨੂੰ ਕੱਢ ਕੇ ਇਸ ਨੂੰ ਸ਼ੁਧ ਕਰਨਾ ਜ਼ਰੂਰੀ ਹੈ, ਤਾਂ ਜੁ ਚੰਗਿਆਈ ਅੰਦਰ

ਵੱਸ ਸਕੇ। ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਦੇ ਕਾਰਨ ਮਨੁੱਖ ਦੇ ਮਨ ਅੰਦਰ ਜੋ ਭੈੜੇ ਵਿਚਾਰ ਉਠਦੇ ਹਨ, ਉਨ੍ਹਾਂ ਵਿਚੋਂ ਹੀ ਭੈੜੇ ਕਰਮ ਉਪਜਦੇ ਹਨ। ਕੁਝ ਹੋਰ ਭੈੜੇ ਕਰਮ ਝੂਠ ਬੋਲਣ, ਸ਼ਰਾਬ ਪੀਣ, ਜੂਆ ਖੇਡਣ, ਮੰਗ ਖਾਣ ਤੇ ਨਿੰਦਾ ਚੁਗ਼ਲੀ ਆਦਿ ਦੇ ਰੂਪ ਵਿਚ ਹਨ। ਸਿਖ ਧਰਮ ਇਹ ਨਹੀਂ ਮੰਨਦਾ ਕਿ ਮਨੁੱਖ ਨੂੰ ਮੁੱਢਲੇ ਪਾਪਾਂ, ਭਾਵ ਆਪਣੇ ਵੱਡੇ-ਵਡੇਰਿਆਂ ਦੇ ਕੀਤੇ ਗੁਨਾਹਾਂ ਦੀ ਸਜ਼ਾ ਭੁਗਤਣੀ ਪੈਂਦੀ ਹੈ।

ਬੁਰਾਈ ਤੋਂ ਬਚਣ ਲਈ ਸਭ ਤੋਂ ਮਜ਼ਬੂਤ ਆਸਰਾ ਨੇਕ ਤੇ ਸਤਿ-ਪੁਰਸ਼ਾਂ ਦੀ ਸੰਗਤ ਹੋ ਸਕਦੀ ਹੈ। ਆਤਮਕ ਪ੍ਰਾਪਤੀ ਵਿਚ ਧਰਮੀ ਬੰਦਿਆਂ ਦੀ ਸੰਗਤ ਦਾ ਖ਼ਾਸ ਕਰਤੱਵ ਹੈ। ਧਰਮੀਆਂ ਦੀ ਸੰਗਤ ਵਿਚ ਮਨੁੱਖ ਉਨ੍ਹਾਂ ਦੇ ਬਚਨਾਂ ਤੇ ਕਰਮਾਂ ਤੋਂ ਪ੍ਰਭਾਵਿਤ ਹੋ ਕੇ ਨੇਕ ਤੇ ਪਵਿੱਤਰ ਬਣ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਇਸ ਬੁਰਾਈ ਦਾ ਟਾਕਰਾ ਕਰਨ ਲਈ ਇਲਾਜ ਇਉਂ ਦੱਸਦੇ ਹਨ:

> **ਸਚ ਕੀ ਕਾਤੀ ਸਚੁ ਸਭੁ ਸਾਰੁ॥ ਘਾੜਤ ਤਿਸ ਕੀ ਅਪਰ ਅਪਾਰ॥**
> **ਸਬਦੇ ਸਾਣ ਰਖਾਈ ਲਾਇ॥ ਗੁਣ ਕੀ ਥੇਕੈ ਵਿਚਿ ਸਮਾਇ॥** *(ਪੰਨਾ 956)*

> [ਭਾਵ, ਬੁਰਾਈ ਦਾ ਟਾਕਰਾ ਕਰਨ ਲਈ ਅਨੂਪਮ ਘਾੜਤ ਵਾਲੀ 'ਸਚ' ਰੂਪੀ ਕਰਦ ਹੋਵੇ, ਜੋ ਪ੍ਰਭੂ-ਨਾਮ ਦੀ ਸਾਣ 'ਤੇ ਤਿੱਖੀ ਕੀਤੀ ਹੋਵੇ ਅਤੇ ਉਸ ਨੂੰ ਸ਼ੁਭ ਗੁਣਾਂ ਦੀ ਕਰਣੀ ਦੇ ਮਿਆਨ ਵਿਚ ਰੱਖਿਆ ਹੋਵੇ।]

ਸਭ ਤੋਂ ਵੱਡੀ ਬੁਰਾਈ ਹਉਮੈ ਹੈ, ਕਿਉਂਕਿ ਇਹ ਮਨੁੱਖ ਤੇ ਕਰਤਾ ਪੁਰਖ ਦੇ ਵਿਚਕਾਰ ਕੰਧ ਬਣ ਖਲੋਂਦੀ ਹੈ। ਰੱਬ ਦੀ ਰਜ਼ਾ ਅੱਗੇ ਸਿਰ ਨਿਵਾ ਕੇ ਤੇ ਦਾਤਾਰ ਪ੍ਰਭੂ ਕੋਲੋਂ ਸਹਾਇਤਾ ਦੀ ਯਾਚਨਾ ਕਰ ਕੇ ਇਹ ਹਉਮੈ ਦੀ ਪਾਲ ਤੋੜੀ ਜਾ ਸਕਦੀ ਹੈ। ਸਿਖ, ਆਪਣੀ ਨਿੱਤ ਦੀ ਅਰਦਾਸ ਵਿਚ ਅਕਾਲ ਪੁਰਖ ਦੀ ਮਿਹਰ ਮੰਗਦਾ ਹੈ, ਤਾਂ ਜੁ ਉਹ ਮਨ, ਬਚ, ਕਰਮ ਕਰਕੇ ਬੁਰਾਈ ਤੋਂ ਬਚਿਆ ਰਹੇ।

•

## 50

# ਵਰਤ ਰੱਖਣ ਦੀ ਕੀ ਮਹੱਤਤਾ ਹੈ ?

ਵਰਤ ਰੱਖਣਾ ਸਿਹਤ ਵਾਸਤੇ ਚੰਗਾ ਹੈ, ਪਰ ਇਸ ਦਾ ਧਾਰਮਕ ਤੌਰ 'ਤੇ ਕੋਈ ਪੁੰਨ ਨਹੀਂ। ਵਰਤ ਰੱਖਣ ਬਾਰੇ ਹਿੰਦੂਆਂ ਦੇ ਕੁਝ ਫ਼ਿਰਕਿਆਂ ਦੇ ਬਹੁਤ ਕੱਟੜ ਵਿਚਾਰ ਹਨ। ਉਨ੍ਹਾਂ ਲਈ ਵਰਤ ਰੱਖਣਾ ਸੱਚਮੁੱਚ ਮਹੱਤਵਪੂਰਨ ਹੈ। ਉਨ੍ਹਾਂ ਅਨੁਸਾਰ ਵਰਤ ਬਾਕਾਇਦਾ ਤੇ ਪੱਕੇ ਤੌਰ 'ਤੇ ਰੱਖਣੇ ਜ਼ਰੂਰੀ ਹਨ।

ਸਿਖ ਧਰਮ ਵਰਤ ਰੱਖਣ ਨੂੰ ਕੋਈ ਪੁੰਨ-ਕਰਮ ਨਹੀਂ ਮੰਨਦਾ। ਪ੍ਰਭੂ ਨੇ ਸਾਨੂੰ ਮਨੁੱਖਾ ਦੇਹੀ ਬਖ਼ਸ਼ੀ ਹੈ। ਇਹ ਆਤਮਾ ਦਾ ਮੰਦਰ ਹੈ, ਜਿਸ ਦਾ ਪਾਲਣ ਪੋਸਣ ਤੇ ਧਿਆਨ ਰੱਖਣਾ ਜ਼ਰੂਰੀ ਹੈ। ਤਪ ਸਾਧਣ ਦੀ ਭਾਵਨਾ ਨਾਲ ਜਾਂ ਧਾਰਮਕ ਰਹੁ-ਰੀਤ ਸਮਝ ਕੇ ਵਰਤ ਰੱਖਣ ਦੀ ਜਾਂ ਫਿਰ ਜਾਣ ਬੁਝ ਕੇ ਭੁੱਖਿਆਂ ਰਹਿ ਕੇ ਸਰੀਰ ਨੂੰ ਕਸ਼ਟ ਦੇ ਕੇ ਕਰਮ-ਇੰਦਰਿਆਂ 'ਤੇ ਕਾਬੂ ਪਾਉਣ ਦੇ ਜਤਨ ਕਰਨ ਦੀ ਸਿਖ ਧਰਮ ਵਿਚ ਮਨਾਹੀ ਹੈ। ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ :

**ਅਨਿਕ ਪ੍ਰਕਾਰ ਕੀਏ ਬਹੁ ਜਤਨਾ॥ ਪੁੰਨ ਦਾਨ ਹੋਮੇ ਬਹੁ ਰਤਨਾ॥**
**ਸਰੀਰੁ ਕਟਾਇ ਹੋਮੈ ਕਰਿ ਰਾਤੀ॥ ਵਰਤ ਨੇਮ ਕਰੈ ਬਹੁ ਭਾਤੀ॥**
**ਨਹੀ ਤੁਲਿ ਰਾਮ ਨਾਮ ਬੀਚਾਰ॥ ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ॥**

*(ਸੁਖਮਨੀ ਸਾਹਿਬ, ਪੰਨਾ 265)*

ਕੁਝ ਅਜਿਹੇ ਫ਼ਿਰਕੇ ਹਨ ਜੋ ਕਿ ਖਾਣ ਪੀਣ ਉਪਰ ਪਾਬੰਦੀ ਲਾਉਂਦੇ ਹਨ ਕਿ ਇਹ ਨਹੀਂ ਖਾਣਾ, ਔਹ ਨਹੀਂ ਖਾਣਾ। ਕੁਝ ਅਜਿਹੇ ਲੋਕ ਹਨ ਜੋ ਅਨਾਜ ਨੂੰ ਹੱਥ ਨਹੀਂ ਲਾਉਂਦੇ, ਪਰ ਹੋਰ ਕਿਸਮ ਦੀ ਖ਼ੁਰਾਕ ਖਾ ਲੈਂਦੇ ਹਨ। ਅਜਿਹੇ ਲੋਕਾਂ ਨੂੰ ਪਾਖੰਡੀ ਕਿਹਾ ਜਾ ਸਕਦਾ ਹੈ। ਉਹ ਕੁਝ ਖ਼ਾਸ ਕਿਸਮ ਦੇ ਅਨਾਜਾਂ ਦਾ ਤਿਆਗ ਇਸ ਲਈ ਨਹੀਂ ਕਰਦੇ ਕਿ ਉਹ ਸੱਚਮੁੱਚ ਤਿਆਗ ਕਰਨਾ ਚਾਹੁੰਦੇ ਹਨ, ਸਗੋਂ ਇਸ ਲਈ ਕਰਦੇ ਹਨ ਕਿ ਉਹ ਆਪਣੇ ਤਿਆਗ ਦਾ ਪਰਭਾਵ ਪਾ ਸਕਣ। ਇਉਂ ਕਰਨ ਦਾ ਕੀ ਲਾਭ ? ਇਹ ਤਾਂ ਹਉਮੈ ਨੂੰ ਪੱਠੇ ਪਾਉਣ ਵਾਲੀ ਗੱਲ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਅਨੁਸਾਰ ਆਪਣੇ ਕਰਮਾਂ ਦੇ ਫਲ

ਦੀ ਇੱਛਾ ਨਾ ਰੱਖ ਕੇ ਨਿਸ਼ਕਾਮ ਕਰਮ ਕਰਨਾ ਹੀ ਅਸਲੀ ਵਰਤ ਹੈ।

ਸਰੀਰ ਨੂੰ ਅਰੋਗ ਰੱਖਣ ਲਈ ਤਾਂ ਵਰਤ ਰੱਖਣ ਦਾ ਕੁਝ ਭਾਵ ਹੈ। ਪਰ ਇਹ ਵੀ ਡਾਕਟਰੀ ਸਲਾਹ ਅਨੁਸਾਰ ਹੀ ਕਰਨਾ ਚਾਹੀਦਾ ਹੈ। ਕੁਝ ਅਜਿਹੇ ਲੋਕ ਵੀ ਹਨ ਜੋ ਕਿ ਹਫ਼ਤੇ ਦੇ ਕਿਸੇ ਇਕ ਮਿਥੇ ਹੋਏ ਦਿਨ ਬਾਕਾਇਦਾ ਵਰਤ ਰੱਖਦੇ ਹਨ। ਇਸ ਦਾ ਭਾਵ ਸਰੀਰ ਦੇ ਹਜ਼ਮ ਕਰਨ ਵਾਲੇ ਅੰਗਾਂ ਨੂੰ ਆਰਾਮ ਦੇਣਾ ਹੋ ਸਕਦਾ ਹੈ। ਇੰਜ ਵਰਤ ਰੱਖਣ ਨਾਲ ਕਾਲ ਜਾਂ ਅੰਨ-ਸੰਕਟ ਸਮੇਂ ਖ਼ੁਰਾਕ ਦੀ ਬਚਤ ਵੀ ਹੋ ਸਕਦੀ ਹੈ; ਜਾਂ ਫਿਰ ਘਰੇਲੂ ਆਮਦਨ-ਖ਼ਰਚ ਨੂੰ ਸਾਵਾਂ ਰੱਖਣ ਲਈ ਵਰਤ ਦਾ ਸਾਧਨ ਵਰਤਿਆ ਜਾ ਸਕਦਾ ਹੈ।

ਖਾਣ-ਪੀਣ ਦੇ ਮਾਮਲੇ ਵਿਚ ਸਿਖ ਧਰਮ ਸਾਦੇ ਭੋਜਨ 'ਤੇ ਜ਼ੋਰ ਦਿੰਦਾ ਹੈ ਅਤੇ ਨਸ਼ੀਲੀਆਂ ਚੀਜ਼ਾਂ ਵਰਤਣ ਤੋਂ ਵਰਜਦਾ ਹੈ। 'ਨਾ ਹੀ ਭੁੱਖੇ ਰਹੋ ਤੇ ਨਾ ਹੀ ਲੋੜ ਤੋਂ ਵੱਧ ਖਾਓ,' ਇਹ ਸੁਨਹਿਰੀ ਅਸੂਲ ਹੈ। ਜੋ ਮਨੁੱਖ ਸਿਮਰਨ ਵਿਚ ਜੁੜਨਾ ਚਾਹੁੰਦੇ ਹਨ, ਉਨ੍ਹਾਂ ਨੂੰ ਸਾਦਾ ਤੇ ਸਰੀਰਕ ਬਲ ਕਾਇਮ ਰੱਖਣ ਵਾਲੀ ਖ਼ੁਰਾਕ ਖਾਣੀ ਚਾਹੀਦੀ ਹੈ। ਖ਼ੁਰਾਕ ਥੋੜ੍ਹੀ ਹੋਵੇ, ਪਰ ਹੋਵੇ ਨਰੋਈ। ਆਤਮਾ ਤੇ ਸਰੀਰ ਦੋਹਾਂ ਨੂੰ ਬਲਵਾਨ ਰੱਖਣ ਲਈ ਅਤੇ ਬਹੁਤੀ ਨੀਂਦ ਤੇ ਆਲਸ ਤੋਂ ਬਚਣ ਲਈ ਸਿਖ ਨੂੰ 'ਅਲਪ ਅਹਾਰ' ਦਾ ਉਪਦੇਸ਼ ਹੈ :

**ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ ॥**

*(ਸ਼ਬਦ ਹਜਾਰੇ ਪਾ: ੧੦)*

ਦੂਜੇ ਪਾਸੇ ਖਾ ਖਾ ਕੇ ਪੇਟ ਵਧਾਉਣ, ਜੋ ਕਿ ਹਰਿਦੁਆਰ ਤੇ ਕਾਸ਼ੀ ਦੇ ਪਾਂਡਿਆਂ ਵਿਚ ਆਮ ਹੈ, ਨਾ ਕੇਵਲ ਸਮਾਜਕ ਬੁਰਾਈ ਹੈ, ਸਗੋਂ ਸਦਾਚਾਰਕ ਦ੍ਰਿਸ਼ਟੀ ਤੋਂ ਵੀ ਨਿੰਦਨੀਯ ਹੈ।

ਵਰਤ ਰੱਖਣ ਦਾ ਸੁਨਹਿਰੀ ਅਸੂਲ ਇਹੋ ਹੈ ਕਿ ਵਰਤ ਓਦੋਂ ਹੀ ਰੱਖੋ, ਜਦੋਂ ਸਿਹਤ ਦੇ ਪੱਖੋਂ ਜ਼ਰੂਰੀ ਹੋਵੇ।

•

# 51

## ਤੀਰਥ ਯਾਤਰਾ ਦਾ ਕੀ ਲਾਭ ਹੈ?

ਹਿੰਦੂ ਪਰੰਪਰਾ ਇਸ ਗੱਲ 'ਤੇ ਜ਼ੋਰ ਦੇਂਦੀ ਹੈ ਕਿ ਆਤਮਕ ਉੱਨਤੀ ਲਈ ਤੀਰਥ-ਯਾਤਰਾ ਦਾ ਖ਼ਾਸ ਮਹੱਤਵ ਹੈ। ਸਿਖ ਧਰਮ, ਤੀਰਥ-ਯਾਤਰਾ ਨੂੰ ਆਤਮਕ ਗੁਣਾਂ ਦੀ ਪ੍ਰਾਪਤੀ ਲਈ ਕੋਈ ਥਾਂ ਨਹੀਂ ਦਿੰਦਾ। ਸ੍ਰੀ ਗੁਰੂ ਨਾਨਕ ਦੇਵ ਜੀ ਉਨ੍ਹਾਂ ਕੁਰਾਹੇ ਪਏ ਹੋਏ ਲੋਕਾਂ ਨੂੰ ਸਿੱਧੇ ਰਸਤੇ ਪਾਉਣ ਲਈ ਤੀਰਥਾਂ 'ਤੇ ਗਏ ਜੋ ਕਿ ਨਿਰੇ ਕਰਮ-ਕਾਂਡੀ ਬਣ ਗਏ ਸਨ। ਗੁਰੂ ਜੀ ਨੇ ਉਨ੍ਹਾਂ ਨੂੰ ਦੱਸਿਆ ਕਿ ਮਨੁੱਖ ਦਾ ਸਰੀਰ ਹੀ ਹਰੀ ਦਾ ਮੰਦਰ ਹੈ ਤੇ ਇਸ ਦੇ ਅੰਤਰ-ਆਤਮੇ ਵੱਸਦੇ ਪ੍ਰਭੂ ਦੇ ਦਰਸ਼ਨ ਕਰਨ ਦੀ ਲੋੜ ਹੈ। ਗੁਰੂ ਜੀ ਦਾ ਵਿਚਾਰ ਹੈ ਕਿ ਜੋ ਪੰਜ ਵਿਕਾਰਾਂ 'ਤੇ ਕਾਬੂ ਪਾ ਲੈਂਦਾ ਹੈ, ਉਹ ਸਹੀ ਅਰਥਾਂ ਵਿਚ ਤੀਰਥ-ਯਾਤਰਾ ਕਰ ਲੈਂਦਾ ਹੈ। ਫ਼ੁਰਮਾਨ ਹੈ:

**ਜਾਂ ਪੰਚ ਰਾਸੀ ਤਾਂ ਤੀਰਥ ਵਾਸੀ॥** *(ਪੰਨਾ 356)*

ਲੋਕੀਂ ਵੱਖ ਵੱਖ ਕਾਰਨਾਂ ਕਰਕੇ ਤੀਰਥ-ਅਸਥਾਨਾਂ 'ਤੇ ਜਾਂਦੇ ਹਨ। ਕਈ ਤਾਂ ਧਾਰਮਕ ਮਰਯਾਦਾ ਸਮਝ ਕੇ, ਪਰ ਕਈ ਦਿਖਾਵੇ ਲਈ, ਕਈ ਨਿਰੇ ਮੌਜ-ਮੇਲੇ ਲਈ ਤੇ ਕਈ ਹੋਰ ਨਿਤ ਦੇ ਜੀਵਨ ਦੇ ਝੰਬੇਲਿਆਂ ਤੋਂ ਛੁਟਕਾਰਾ ਪਾਉਣ ਲਈ। ਕਈਆਂ ਨੂੰ ਇਹ ਤਸੱਲੀ ਹੁੰਦੀ ਹੈ ਕਿ ਪਵਿੱਤਰ ਅਸਥਾਨਾਂ 'ਤੇ ਜਾ ਕੇ ਉਨ੍ਹਾਂ ਦੇ ਪਾਪ ਧੋਤੇ ਜਾਣਗੇ। ਪਰ ਇਸ਼ਨਾਨ ਤੇ ਕੁਝ ਹੋਰ ਰਹੁ-ਰੀਤਾਂ ਨਾਲ ਪਾਪ ਧੋਤੇ ਨਹੀਂ ਜਾ ਸਕਦੇ।

**ਪਾਪ ਕਰਹਿ ਪੰਚਾਂ ਕੇ ਬਸਿ ਰੇ॥ ਤੀਰਥਿ ਨਾਇ ਕਹਹਿ ਸਭਿ ਉਤਰੇ॥**
**ਬਹੁਰਿ ਕਮਾਵਹਿ ਹੋਇ ਨਿਸੰਕ॥ ਜਮ ਪੁਰਿ ਬਾਂਧਿ ਖਰੇ ਕਾਲੰਕ॥੧॥**
*(ਪ੍ਰਭਾਤੀ ਮ: ੫, ਪੰਨਾ 1348)*

ਅਸਲੀ ਮੈਲ ਤਾਂ ਮਨ ਦੀ ਹੈ, ਤੇ ਉਹ ਅੰਦਰ ਹੈ। ਤ੍ਰਿਸ਼ਨਾ ਦੇ ਵਧਦੇ

ਵੇਗ ਨੂੰ ਜਾਂ ਮਾਇਆ ਦੇ ਬੰਧਨਾਂ ਨੂੰ ਨਿਰੇ ਸਰੀਰਕ ਕਰਮਾਂ ਨਾਲ ਨਹੀਂ ਹਟਾਇਆ ਜਾ ਸਕਦਾ। ਪਰ ਫਿਰ ਵੀ, ਪਾਵਨ-ਪਵਿੱਤਰ ਮਹਾਂ ਪੁਰਸ਼ਾਂ ਨਾਲ ਸੰਬੰਧਤ ਇਤਿਹਾਸਕ ਅਸਥਾਨਾਂ ਦੇ ਦਰਸ਼ਨ ਕਰਨ ਨਾਲ ਕਿਸੇ ਹੱਦ ਤਕ ਲਾਭ ਹੋ ਸਕਦਾ ਹੈ। ਅਜਿਹੇ ਅਸਥਾਨ ਲੋਕਾਂ ਨੂੰ ਚੰਗਿਆਈ ਤੇ ਨੇਕ ਰਵਾਇਤਾਂ ਦੀ ਯਾਦ ਦਿਵਾਉਂਦੇ ਹਨ। ਇਹ ਵੀ ਹੋ ਸਕਦਾ ਹੈ ਕਿ ਇਨ੍ਹਾਂ ਪਵਿੱਤਰ ਅਸਥਾਨਾਂ 'ਤੇ ਕਿਸੇ ਨੇਕ ਤੇ ਧਰਮਾਤਮਾ ਪੁਰਸ਼ ਦੇ ਦਰਸ਼ਨ ਹੋ ਜਾਣ।

ਸ੍ਰੀ ਗੁਰੂ ਅਮਰਦਾਸ ਜੀ ਦੇ ਜੀਵਨ ਤੋਂ, ਅਜਿਹੇ ਅਖੌਤੀ ਪਵਿੱਤਰ ਅਸਥਾਨਾਂ ਦੀ ਯਾਤਰਾ ਕਰਨ ਦੀ ਨਿਰਾਰਥਕਤਾ ਚੰਗੀ ਤਰ੍ਹਾਂ ਪਰਗਟ ਹੋ ਜਾਂਦੀ ਹੈ। ਗੁਰੂ ਥਾਪੇ ਜਾਣ ਤੋਂ ਪਹਿਲਾਂ ਉਨ੍ਹਾਂ ਨੇ ਵੀਹ ਕੁ ਵਾਰੀ ਤੀਰਥ-ਯਾਤਰਾ ਕੀਤੀ, ਪਰ ਕੋਈ ਲਾਭ ਨਾ ਹੋਇਆ। ਜਦੋਂ ਆਪ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਮਿਲੇ ਤਾਂ ਆਪ ਨੂੰ ਗਿਆਨ ਦੀ ਪ੍ਰਾਪਤੀ ਹੋਈ। ਗੁਰੂ ਸਾਹਿਬਾਨ ਨੇ ਤੀਰਥ-ਯਾਤਰਾ ਦੇ ਪੁੰਨ ਬਾਰੇ ਗ਼ਲਤ ਵਿਚਾਰਾਂ ਨੂੰ ਦੂਰ ਕਰਨ ਦਾ ਯਤਨ ਕੀਤਾ। ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ:

**ਤੀਰਥਿ ਨਾਵਾ ਜੇ ਤਿਸੁ ਭਾਵਾ... ॥** *(ਜਪੁਜੀ ਸਾਹਿਬ)*

ਇਸੇ ਤਰ੍ਹਾਂ ਇਕ ਹੋਰ ਥਾਂ ਫ਼ੁਰਮਾਉਂਦੇ ਹਨ:

**ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥**
**ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ ॥** *(ਪੰਨਾ 687)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੀਰਥ-ਯਾਤਰਾ ਦੀ ਨਿਰਾਰਥਕਤਾ ਬਾਰੇ ਬਹੁਤ ਹੀ ਸਖ਼ਤ ਤਾਕੀਦ ਕਰਦੇ ਹਨ। ਉਨ੍ਹਾਂ ਅਨੁਸਾਰ ਪ੍ਰਭੂ ਦੇ ਨਾਮ ਤੋਂ ਬਿਨਾਂ ਤੀਰਥਾਂ ਦੇ ਦਰਸ਼ਨ ਰੱਤੀ ਭਰ ਭੀ ਮਹੱਤਤਾ ਨਹੀਂ ਰੱਖਦੇ:

**ਤੀਰਥ ਕੋਟ ਕੀਏ ਇਸਨਾਨ, ਦੀਏ ਬਹੁ ਦਾਨ, ਮਹਾ ਬ੍ਰਤ ਧਾਰੇ ॥...**
**ਦੀਨ ਦਇਆਲ ਅਕਾਲ ਭਜੇ ਬਿਨੁ ਅੰਤ ਕੋ ਅੰਤ ਕੇ ਧਾਮ ਸਿਧਾਰੇ ॥੧੦॥**
*(ਤ੍ਵਪ੍ਰਸਾਦਿ ਸਵੱਯੇ, ਪਾ: ੧੦)*

ਕਬੀਰ ਜੀ ਨੇ ਪ੍ਰਭੂ ਨੂੰ ਆਪਣੇ ਮਨ-ਮੰਦਰ ਵਿਚੋਂ ਲੱਭਿਆ। ਇਸੇ ਲਈ ਉਹ ਇਕ ਪ੍ਰਸਿੱਧ ਤੇ ਪਵਿੱਤਰ ਤੀਰਥ-ਅਸਥਾਨ ਬਨਾਰਸ ਨੂੰ ਛੱਡ ਕੇ, ਰਵਾਇਤੀ ਤੌਰ 'ਤੇ ਸਰਾਪੇ ਹੋਏ ਕਸਬੇ ਮਗਹਰ ਚਲੇ ਗਏ।

ਅਸਲ ਤੀਰਥ-ਯਾਤਰਾ ਤਾਂ ਸੱਚੇ ਗੁਰੂ ਦੇ ਦਰਸ਼ਨ ਕਰਨ ਵਿਚ ਹੈ ਜਿਸ ਦੁਆਰਾ ਗਿਆਨ ਦੀ ਪ੍ਰਾਪਤੀ ਹੁੰਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਹੈ :

**ਗੁਰੁ ਦਰੀਆਉ ਸਦਾ ਜਲੁ ਨਿਰਮਲੁ ਮਿਲਿਆ ਦੁਰਮਤਿ ਮੈਲੁ ਹਰੈ ॥**
**ਸਤਿਗੁਰਿ ਪਾਇਐ ਪੂਰਾ ਨਾਵਣੁ ਪਸੂ ਪਰੇਤਹੁ ਦੇਵ ਕਰੈ ॥੨॥੬॥**

*(ਪ੍ਰਭਾਤੀ ਮ: ੧, ਪੰਨਾ 1329)*



52

## ਸਿਖ ਧਰਮ ਅਨੁਸਾਰ ਸੱਚੀ ਵਿਦਿਆ ਕਿਹੜੀ ਹੈ ?

ਮਨੁੱਖ ਦੀ ਸ਼ਖ਼ਸੀਅਤ ਦਾ ਵਿਕਾਸ ਕਰਨਾ ਤੇ ਉਸ ਵਿਚ ਹਰ ਪਹਿਲੂ ਤੋਂ ਇਕ-ਸਾਰਤਾ ਲਿਆਉਣੀ ਵਿਦਿਆ ਦਾ ਮੁਖ ਮੰਤਵ ਹੈ। ਵਰਤਮਾਨ ਵਿਦਿਆ-ਪ੍ਰਣਾਲੀ ਸਾਵੀਂ ਨਹੀਂ, ਇਸ ਵਿਚ ਸੁਧਾਰ ਦੀ ਲੋੜ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਨੁੱਖੀ ਵਿਕਾਸ ਦਾ ਆਧਾਰ ਆਚਰਨਕ ਉੱਨਤੀ ਦੱਸਿਆ। ਇਹ ਆਚਰਨ ਹੀ ਹੈ ਜੋ ਸਦਾਚਾਰਕ ਦ੍ਰਿਸ਼ਟੀ ਤੋਂ ਔਖੀ ਘੜੀ ਸਮੇਂ ਠੀਕ ਰਾਹ ਚੁਣਨ ਤੇ ਠੀਕ ਕਦਮ ਚੁੱਕਣ ਵਿਚ ਸਹਾਇਤਾ ਕਰਦਾ ਹੈ। ਲੋਭ ਲਾਲਚ ਇਤਨੀ ਜਲਦੀ ਭਰਮਾਉਂਦੇ ਹਨ ਕਿ ਮਨੁੱਖ ਨੂੰ ਤੁਰੰਤ ਫ਼ੈਸਲਾ ਕਰਨਾ ਜ਼ਰੂਰੀ ਹੁੰਦਾ ਹੈ। ਜੇ ਕਿਸੇ ਮਨੁੱਖ ਨੇ ਵਰ੍ਹਿਆਂ ਬੱਧੀ ਲਗਾਤਾਰ ਕੋਸ਼ਿਸ਼ ਕਰ ਕੇ ਕਾਫ਼ੀ ਮਾਤਰਾ ਵਿਚ ਸ਼ੁਭ ਗੁਣ ਤੇ ਦਲੇਰੀ ਹਿੰਮਤ ਆਦਿਕ ਪ੍ਰਾਪਤ ਨਹੀਂ ਕੀਤੇ ਤਾਂ ਉਹ ਕਿਸੇ ਵੇਲੇ ਵੀ ਬੁਰਾਈ ਦਾ ਸ਼ਿਕਾਰ ਹੋ ਸਕਦਾ ਹੈ।

ਵਿਦਿਆ ਦਾ ਕੰਮ ਹੈ ਕਿ ਮਨੁੱਖ ਦੇ ਅੰਦਰ ਇੰਨੀ ਸੋਝੀ, ਸੁਹਜ ਅਤੇ ਭਾਵੁਕਤਾ ਭਰ ਦੇਵੇ, ਜਿਸ ਨਾਲ ਕਿ ਉਹ ਪੂਰੀ ਤਰ੍ਹਾਂ ਉੱਨਤ ਹੋ ਸਕੇ। ਉਹ ਆਪਣੇ ਧਰਮ ਨੂੰ ਸਮਝ ਸਕੇ ਅਤੇ ਉਸ ਦੀ ਦ੍ਰਿਸ਼ਟੀ ਇਸ ਹੱਦ ਤਕ ਚੌੜੀ ਹੋ ਜਾਵੇ, ਜਿਸ ਵਿਚ ਕਿ ਆਪਣੇ ਬਜ਼ੁਰਗਾਂ ਤੇ ਅਧਿਆਪਕਾਂ ਦਾ ਸਤਿਕਾਰ, ਆਪਣੇ ਗੁਆਂਢੀਆਂ ਤੇ ਸਾਥੀ-ਸ਼ਹਿਰੀਆਂ ਦੀ ਭਲਾਈ ਦੀ ਭਾਵਨਾ, ਪਸ਼ੂ ਪੰਛੀਆਂ ਤੇ ਬਨਸਪਤੀ ਆਦਿ ਹਰ ਪ੍ਰਕਾਰ ਦੇ ਜੀਵਾਂ-ਜੰਤੂਆਂ ਦੀ ਰੱਖਿਆ ਤੇ ਸਨਮਾਨ, ਅਤੇ ਹੱਕ ਜਣਾਉਣ ਨਾਲੋਂ ਕਰਤੱਵ ਤੇ ਫ਼ਰਜ਼ ਦੀ ਪਾਲਣਾ ਉਤੇ ਜ਼ੋਰ, ਸਭ ਗੱਲਾਂ ਆ ਜਾਂਦੀਆਂ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਾਨੂੰ ਸੰਸਾਰਕ ਗਿਆਨ ਤੇ ਦੁਨਿਆਵੀ ਹਿਸਾਬ ਕਿਤਾਬ ਦੀ ਥਾਂ ਹੱਥਾਂ ਦਾ, ਬੁੱਧੀ ਦਾ ਤੇ ਹਿਰਦੇ ਦਾ ਗਿਆਨ ਬਖ਼ਸ਼ਿਆ। ਹੱਥਾਂ ਦੇ ਗਿਆਨ ਤੋਂ ਭਾਵ ਹੈ ਕਿਰਤ ਦੀ ਮਹਾਨਤਾ, ਸ੍ਵੈ-ਵਿਸ਼ਵਾਸ ਤੇ ਮਨੁੱਖ-ਮਾਤਰ ਦੀ ਸੇਵਾ ਦਾ ਚਾਅ। ਬੁੱਧੀ ਦੇ ਗਿਆਨ ਤੋਂ ਭਾਵ ਹੈ ਕੁਦਰਤ

ਦੀ ਵਚਿੱਤਰ ਲੀਲ੍ਹਾ ਤੋਂ ਪ੍ਰਭਾਵਤ ਹੋ ਕੇ ਕਾਦਰ ਦੀ ਸਿਫ਼ਤਿ-ਸਾਲਾਹ ਵਿਚ ਜੁੜਨਾ, ਪ੍ਰਭੂ ਦੇ ਰਚੇ ਬ੍ਰਹਿਮੰਡ ਦੀ ਬੇਅੰਤਤਾ ਤੇ ਉਸ ਅੰਦਰ ਵਰਤ ਰਹੀਆਂ ਰਹੱਸਮਈ ਕਿਰਿਆਵਾਂ ਨੂੰ ਪੇਖਣਾ, ਅਤੇ ਸੱਚ ਸਰੂਪ ਵਾਹਿਗੁਰੂ ਨੂੰ ਪਛਾਣਨਾ ਹੈ। ਇਸੇ ਤਰ੍ਹਾਂ ਹਿਰਦੇ ਦੇ ਗਿਆਨ ਤੋਂ ਭਾਵ ਹੈ ਆਪਣੇ 'ਉਚੇਰੇ ਆਪੇ' ਦੀ ਜਾਗ੍ਰਿਤੀ, ਅਥਵਾ ਆਪਣੇ ਅਸਲੇ ਦੀ ਸੂਝ ਤੇ ਧੁਰ ਅੰਦਰੋਂ ਸੱਚੀ ਪ੍ਰੇਰਨਾ ਦੀ ਪ੍ਰਾਪਤੀ ਕਰਨਾ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਪੰਡਿਤ' ਤੇ 'ਮੁੱਲਾਂ' ਨੂੰ ਲਿਪੀ ਦੇ ਅੱਖਰਾਂ ਦੀ ਮਹਾਨਤਾ ਖੋਲ੍ਹ ਕੇ ਸਮਝਾਉਂਦਿਆਂ ਦੱਸਿਆ ਕਿ 'ਅਲਿਫ਼' ਦਾ ਭਾਵ ਹੈ 'ਅੱਲਾਹ' ਅਤੇ 'ਸੱਸਾ' ਤੋਂ ਭਾਵ ਹੈ ਸ੍ਰਿਸ਼ਟੀ ਦੇ ਸਿਰਜਨਹਾਰ ਦੀ ਪਛਾਣ। ਗੁਰੂ ਜੀ ਨੇ ਆਚਰਨ-ਉਸਾਰੀ, ਚੰਗੇ ਸ਼ਹਿਰੀ ਬਣਨ ਤੇ ਸੇਵਾ ਉੱਤੇ ਜ਼ੋਰ ਦਿੱਤਾ ਅਤੇ ਫ਼ੁਰਮਾਇਆ :

**ਵਿਦਿਆ ਵੀਚਾਰੀ ਤਾਂ ਪਰਉਪਕਾਰੀ॥** *(ਆਸਾ ਮਹਲਾ ੧, ਪੰਨਾ 356)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਸੇਵਕ ਭਾਈ ਲਹਿਣਾ ਜੀ ਨੂੰ, ਜੋ ਬਾਅਦ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਬਣੇ, ਸਿਰਜਨਾਤਮਿਕ ਤੇ ਮਨੋਰਥ-ਭਰਪੂਰ ਸੰਜਮ ਵਿਚ ਰਹਿਣ ਦੀ ਸਿਖਿਆ ਦਿੱਤੀ। ਜਿਵੇਂ ਇਕ ਵਿਦਿਆਰਥੀ ਨੂੰ ਅਧਿਆਪਕ ਦੀ ਲੋੜ ਹੈ, ਤਿਵੇਂ ਹੀ ਸਿਖ ਨੂੰ ਗੁਰੂ ਦੀ ਅਗਵਾਈ ਦੀ ਲੋੜ ਹੈ। ਜੇ ਮਨੁੱਖ ਨੂੰ ਆਪਣੇ ਆਪ 'ਤੇ ਛੱਡ ਦਿੱਤਾ ਜਾਏ ਤਾਂ ਸ਼ਾਇਦ ਉਸ ਲਈ ਬੁਰਾਈ ਤੋਂ ਬਚਣਾ ਤੇ ਨੇਕੀ ਕਰਨਾ ਕਠਨ ਹੋ ਜਾਏ, ਪਰ ਜੇ ਉਸ ਨੂੰ ਕਲਾਧਾਰੀ ਸ਼ਕਤੀਆਂ ਵਾਲੇ ਕਿਸੇ ਮਹਾਂਪੁਰਸ਼ ਦੀ ਅਗਵਾਈ ਮਿਲ ਜਾਏ ਤਾਂ ਉਹ ਸਦੈਵੀ ਤੇ ਪ੍ਰਭਾਵਸ਼ਾਲੀ ਉੱਨਤੀ ਕਰ ਸਕਦਾ ਹੈ।

•

53

## ਜ਼ਮੀਰ ਅਥਵਾ ਅੰਤਹਕਰਣ ਕੀ ਹੈ ?

ਹਰੇਕ ਮਨੁੱਖ ਦੇ ਅੰਦਰ, ਇਕ ਧੁਰ-ਅੰਦਰ ਦਾ ਨਿਰਣਾ ਕਰਨ ਵਾਲੀ ਸ਼ਕਤੀ ਹੁੰਦੀ ਹੈ, ਜਿਸ ਨਾਲ ਉਸ ਨੂੰ ਇਹ ਸੋਝੀ ਮਿਲਦੀ ਹੈ ਕਿ ਠੀਕ ਕੀ ਹੈ।

ਜ਼ਮੀਰ ਜਾਂ ਅੰਤਹਕਰਣ ਨੂੰ ਆਮ ਤੌਰ 'ਤੇ ਪ੍ਰਭੂ ਦੀ ਆਵਾਜ਼ ਕਿਹਾ ਜਾਂਦਾ ਹੈ। ਉਹ ਲੋਕ, ਜੋ ਕਿਸੇ ਵੀ ਧਰਮ ਦੇ ਧਾਰਨੀ ਨਹੀਂ ਹੁੰਦੇ, ਉਨ੍ਹਾਂ ਵਿਚ ਵੀ ਸਦਾਚਾਰਕ ਸੂਝ ਹੁੰਦੀ ਹੈ। ਉਹ ਜਾਣਦੇ ਹਨ ਕਿ ਕੀ ਕਰਨਾ ਚਾਹੀਦਾ ਹੈ ਤੇ ਕੀ ਨਹੀਂ ਕਰਨਾ ਚਾਹੀਦਾ। ਇਥੋਂ ਤਕ ਕਿ ਨਾਸਤਕ ਵੀ ਜਦ ਕੋਈ ਭੈੜਾ ਕੰਮ ਕਰ ਬਹਿੰਦੇ ਹਨ ਤਾਂ ਪਛਤਾਵੇ ਦਾ ਪ੍ਰਗਟਾਅ ਕਰਦੇ ਹਨ, ਕਿਉਂਕਿ ਉਹ ਆਪਣੇ ਆਪ ਨੂੰ ਨਿਰਾਸ ਤੇ ਅੰਦਰੋਂ ਮਲੀਨ ਅਨੁਭਵ ਕਰਦੇ ਹਨ। ਇਉਂ ਸ਼ਾਇਦ ਲੋਕ-ਰਾਇ ਦੇ ਪਰਭਾਵ ਕਰਕੇ, ਜਾਂ ਸ਼ਾਇਦ ਉਸ ਸਦਾਚਾਰਕ ਸੂਝ ਕਰਕੇ ਹੁੰਦਾ ਹੈ, ਜੋ ਕਿ ਉਨ੍ਹਾਂ ਦੀ ਬਚਪਨ ਸਮੇਂ ਤੋਂ ਬਣੀ ਹੁੰਦੀ ਹੈ।

ਨਿਰਸੰਦੇਹ ਸਿਖ ਇਸ ਗੱਲ ਵਿਚ ਯਕੀਨ ਰੱਖਦੇ ਹਨ ਕਿ ਸਾਰੇ ਬ੍ਰਹਿਮੰਡ ਦਾ ਕੋਈ ਸਦਾਚਾਰਕ ਨੇਮ ਹੈ। ਉਨ੍ਹਾਂ ਦਾ ਨਿਸਚਾ ਹੈ ਕਿ ਪ੍ਰਭੂ ਨਿਆਕਾਰੀ ਵੀ ਹੈ ਤੇ ਦਿਆਲੂ ਵੀ। ਉਹ ਹਰ ਮਨੁੱਖ ਦੇ ਅੰਦਰ ਵੱਸਦਾ ਹੈ। ਇਹ ਅੰਦਰ-ਵੱਸਦਾ-ਪ੍ਰਭੂ ਧੁਰ-ਅੰਦਰ ਦੀ ਆਵਾਜ਼ ਰਾਹੀਂ ਜੀਵ ਦੀ ਅਗਵਾਈ ਕਰਦਾ ਹੈ। ਇਸੇ ਨੂੰ ਆਮ ਤੌਰ 'ਤੇ ਜ਼ਮੀਰ ਜਾਂ ਅੰਤਹਕਰਣ ਕਿਹਾ ਜਾਂਦਾ ਹੈ। ਮਨੁੱਖ ਦੇ ਅੰਦਰ ਨੇਕੀ ਤੇ ਬਦੀ ਵਿਚਕਾਰ ਲਗਾਤਾਰ ਖਿਚੋਤਾਣ ਹੁੰਦੀ ਰਹਿੰਦੀ ਹੈ। ਜ਼ਮੀਰ ਬੁਰਾਈ ਨੂੰ ਕੋਸਦੀ ਤੇ ਨਿੰਦਦੀ ਰਹਿੰਦੀ ਹੈ ਅਤੇ ਨੇਕੀ ਨੂੰ ਉਤਸ਼ਾਹਤ ਕਰਦੀ ਹੈ। ਜੇ ਅਸੀਂ ਇਸ ਅੰਦਰਲੀ ਆਵਾਜ਼ 'ਤੇ ਅਮਲ ਕਰਦੇ ਹਾਂ ਤਾਂ ਖ਼ੁਸ਼ੀ ਮਿਲਦੀ ਹੈ ਅਤੇ ਜੇ ਇਸ ਦੇ ਆਖੇ ਨਹੀਂ ਲੱਗਦੇ ਤਾਂ ਦੁਖੀ ਹੁੰਦੇ ਹਾਂ।

'ਜ਼ਮੀਰ' ਨੂੰ ਵਿਵੇਕ ਵੀ ਕਹਿ ਸਕਦੇ ਹਾਂ, ਜੋ ਕਿ ਹਰ ਮਨੁੱਖ ਦੀ ਆਪੋ ਆਪਣੀ ਹੁੰਦੀ ਹੈ। ਇਸ ਦਾ ਨਿਰਭਰ ਹਰ ਮਨੁੱਖ ਦੇ ਵਿਕਾਸ ਦੀ ਹਾਲਤ 'ਤੇ ਹੁੰਦਾ ਹੈ। ਇਸ ਲਈ ਇਹ ਜ਼ਰੂਰੀ ਹੈ ਕਿ ਇਖ਼ਲਾਕੀ ਸੂਝ ਦਾ ਗਿਆਨ ਦਿੱਤਾ

ਜਾਵੇ। ਇਸ ਦੀ ਪ੍ਰਾਪਤੀ ਦਾ ਸਭ ਤੋਂ ਚੰਗਾ ਸਾਧਨ ਹੈ—ਨੇਕ ਪੁਰਸ਼ਾਂ ਦੀ ਸੰਗਤ ਤੇ ਸ਼ਬਦ ਵਿਚ ਸੁਰਤ ਜੋੜਨਾ।

ਮਨੁੱਖੀ ਕਰਮਾਂ ਨੂੰ ਕਾਬੂ ਵਿਚ ਰੱਖਣ ਲਈ ਇਹ ਜ਼ਮੀਰ ਆਪਣੀ ਮਜ਼ਬੂਤੀ ਤੇ ਸ਼ਕਤੀ ਦੇ ਪੱਖੋਂ ਵੱਖ ਵੱਖ ਸਮਿਆਂ 'ਤੇ ਵੱਖ ਵੱਖ ਹੁੰਦੀ ਹੈ। ਜਦੋਂ ਅਸੀਂ ਦੁਬਿਧਾ ਵਿਚ ਹੁੰਦੇ ਹਾਂ ਕਿ ਇਹ ਕੰਮ ਕਰੀਏ ਜਾਂ ਨਾ ਕਰੀਏ ਤਾਂ ਸਾਨੂੰ ਮਾਮਲਾ ਜ਼ਮੀਰ ਦੀ ਕਚਹਿਰੀ ਵਿਚ ਲੈ ਜਾਣਾ ਚਾਹੀਦਾ ਹੈ। ਉਥੋਂ ਸਾਨੂੰ ਬਿਲਕੁਲ ਠੀਕ ਅਗਵਾਈ ਦੀ ਆਸ ਰੱਖਣੀ ਚਾਹੀਦੀ ਹੈ ਅਤੇ ਅਮਲੀ ਜੀਵਨ ਵਿਚ ਉਸ ਅਨੁਸਾਰ ਚੱਲਣਾ ਚਾਹੀਦਾ ਹੈ। ਕੁਝ ਅਜਿਹੇ ਲੋਕ ਵੀ ਹੁੰਦੇ ਹਨ ਜਿਨ੍ਹਾਂ ਦੀ ਜ਼ਮੀਰ ਮਰ ਜਾਂਦੀ ਹੈ। ਲਗਾਤਾਰ ਬੁਰਾਈ ਕਰਨ ਨਾਲ ਜ਼ਮੀਰ ਸੌਂ ਜਾਂਦੀ ਹੈ ਜਾਂ ਦੱਬ ਜਾਂਦੀ ਹੈ।

ਪ੍ਰਭੂ ਦੀ ਰਜ਼ਾ ਵਿਚ ਰਹਿਣਾ ਸਿਖ ਧਰਮ ਦਾ ਮੁੱਢਲਾ ਅਸੂਲ ਹੈ, ਪਰ ਰੱਬ ਦੀ ਰਜ਼ਾ ਦਾ ਪਤਾ ਕਿਵੇਂ ਲੱਗੇ ? ਸ੍ਰੀ ਗੁਰੂ ਨਾਨਕ ਦੇਵ ਜੀ ਅਨੁਸਾਰ ਰੱਬੀ ਰਜ਼ਾ ਮਨੁੱਖੀ ਸ਼ਖ਼ਸੀਅਤ ਜਾਂ ਅੰਤਹਕਰਣ (ਵਿਵੇਕ) ਵਿਚ ਸਮਾਈ ਹੋਈ ਹੈ। ਇਸ ਲਈ ਅੰਤਹਕਰਣ ਦੀ ਆਵਾਜ਼ ਮਗਰ ਚੱਲਣਾ ਰੱਬੀ ਰਜ਼ਾ ਦੇ ਮੁਤਾਬਿਕ ਜੀਵਨ ਬਤੀਤ ਕਰਨਾ ਹੈ।



54

## ਮਾਇਆ ਕੀ ਹੈ ?

ਸਿਖ ਧਰਮ 'ਮਾਇਆ' ਦੇ ਇਨ੍ਹਾਂ ਰਵਾਇਤੀ ਅਰਥਾਂ ਨੂੰ ਨਹੀਂ ਮੰਨਦਾ ਕਿ ਮਾਇਆ ਨਿਰਾ ਇਕ ਭਰਮ ਹੀ ਹੈ। ਇਹ ਸੰਸਾਰ 'ਮਾਇਆ' ਨਹੀਂ, ਇਹ ਅਕਾਲ ਪੁਰਖ ਦੀ ਰਚਨਾ ਹੈ, ਇਸ ਤਰ੍ਹਾਂ ਇਹ ਸੱਚੇ ਪ੍ਰਭੂ ਦਾ ਨਿਵਾਸ ਅਸਥਾਨ ਹੈ—ਸਗੋਂ ਇਹ ਈਸ਼ਵਰ ਦਾ ਮੰਦਰ ਹੈ। ਸਿੱਖ ਧਰਮ ਅਨੁਸਾਰ ਦਵੈਤ ਭਾਵ ਦਾ ਸਿਧਾਂਤ ਮਾਇਆ ਹੈ। ਇਹ ਦਵੈਤ ਹੀ ਹੈ ਜੋ ਮਨੁੱਖ ਨੂੰ ਈਸ਼ਵਰ ਨਾਲੋਂ ਤੋੜ ਕੇ ਧਨ ਦੌਲਤ, ਰੂਪ ਰੰਗ, ਬਲ-ਜ਼ੋਰ, ਵਿਦਵਤਾ ਆਦਿ ਵੱਲ ਖਿੱਚਦੀ ਹੈ। ਗੁਰਬਾਣੀ ਸਪਸ਼ਟ ਕਰਦੀ ਹੈ:

**ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ॥**

*(ਅਨੰਦੁ ਸਾਹਿਬ, ਪੰਨਾ 921)*

ਮਾਇਆ ਦਾ ਮੂਲ ਹੈ ਹਉਮੈ, ਅਹੰ-ਭਾਵ ਦਾ ਦਾਅਵਾ, ਜਿਸ ਕਾਰਨ ਮਨੁੱਖ ਆਪਣੇ ਆਪ ਨੂੰ ਆਪਣੇ ਦੈਵੀ-ਸੋਮੇ ਤੋਂ ਵੱਖਰਾ ਮਹਿਸੂਸ ਕਰਦਾ ਹੈ। ਅਜਿਹੇ ਬੰਧਨਾਂ ਦੇ ਕਾਰਨ ਮਨੁੱਖ ਆਪਣੇ ਆਪ ਨੂੰ ਆਪਣੇ ਸਾਕਾਂ-ਸੰਬੰਧੀਆਂ ਤੇ ਸੰਸਾਰਕ ਪਦਾਰਥਾਂ ਦੀ ਪਕੜ ਨਾਲ ਜਕੜ ਲੈਂਦਾ ਹੈ। ਮਾਇਆ ਆਤਮਾ ਲਈ ਫਾਹੀ ਹੈ।

ਮਾਇਆ ਸ੍ਵੈ-ਚੇਤਨਤਾ ਜਾਂ ਸ੍ਵੈ-ਮਗਨਤਾ ਜਿਹੇ ਸੂਖਸ਼ਮ ਰੂਪ ਵੀ ਧਾਰ ਸਕਦੀ ਹੈ। ਇਸ ਦੇ ਹੋਰ ਵੱਖ ਵੱਖ ਪਹਿਲੂ ਵੀ ਹੋ ਸਕਦੇ ਹਨ, ਜਿਵੇਂ ਅਕਲੀ ਹੰਕਾਰ, ਪਰਿਵਾਰਿਕ ਮੋਹ, ਐਸ਼ ਆਰਾਮ ਦੀ ਇੱਛਾ ਅਤੇ ਧਨ ਦੌਲਤ ਦੀ ਪਕੜ ਆਦਿ। ਇਸ ਤਰ੍ਹਾਂ ਸਾਡੇ ਨਿੱਤ ਦੇ ਜੀਵਨ ਵਿਚ ਮਾਇਆ ਦਾ ਹਿੱਸਾ ਸਭ ਤੋਂ ਵੱਧ ਹੈ।

ਸਤਿਗੁਰੂ ਆਪਣੀ ਮਿਹਰ ਸਦਕਾ ਮਾਇਆ ਦੇ ਪਰਭਾਵ ਤੋਂ ਬਚਣ ਦਾ ਦਾਰੂ ਦੱਸਦੇ ਹਨ। ਇਹ ਦਾਰੂ ਹੈ ਈਸ਼ਵਰ ਦਾ ਨਾਮ, ਜੋ ਕਿ ਜਾਦੂ ਦੀ ਤਰ੍ਹਾਂ

ਅਸਰ ਕਰਦਾ ਹੈ। ਇਸ ਦੁਆਰਾ ਮਾਇਆ ਵੱਸ ਵਿਚ ਆ ਜਾਂਦੀ ਹੈ ਤੇ ਸਿਖ ਨੂੰ ਸਤਾਉਂਦੀ ਨਹੀਂ।

ਕਈ ਜਨਮਾਂ ਵਿਚੋਂ ਲੰਘਣ ਕਰਕੇ ਸਾਡੇ ਮਨ ਉੱਤੇ ਮਾਇਆ ਦੀ ਮੈਲ ਇਕੱਠੀ ਹੋਈ ਹੋਈ ਹੈ :

**ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ ॥**

*(ਸਲੋਕ ਮ: ੩, ਪੰਨਾ 651)*

ਇਹ 'ਮਾਇਆ' ਜੀਵ ਨੂੰ ਜੋਕ ਵਾਂਗ ਚੰਬੜੀ ਰਹਿੰਦੀ ਹੈ। ਮਾਇਆ ਵਖੇਵੇਂ ਦਾ ਭਾਵ ਉਤਪੰਨ ਕਰਦੀ ਹੈ ਤੇ ਮਨੁੱਖ ਆਪਣੇ ਦੈਵੀ ਗੁਣਾਂ ਨੂੰ ਭੁੱਲ ਕੇ ਪਸ਼ੂ-ਪੁਣੇ ਦੇ ਪੱਧਰ 'ਤੇ ਜਾ ਡਿੱਗਦਾ ਹੈ। ਨਿਰਸੰਦੇਹ, ਛੇਤੀ ਜਾਂ ਦੇਰ ਨਾਲ, ਜੀਵ ਨੇ ਇਸ ਗੱਲ ਨੂੰ ਜਾਣਨਾ ਹੈ ਕਿ ਪਰਮਾਤਮਾ ਦੀ ਮਹਾਨ ਜੋਤੀ ਉਸ ਦੇ ਅੰਦਰ ਵੱਸ ਰਹੀ ਹੈ। ਇਹੀ ਆਤਮਕ ਜਾਗ੍ਰਿਤੀ ਹੈ, ਜਿਸ ਨਾਲ ਵਿਕਾਰਾਂ ਤੇ ਤ੍ਰਿਸ਼ਨਾ ਤੋਂ ਛੁਟਕਾਰਾ ਮਿਲਦਾ ਹੈ। ਇਹ ਛੁਟਕਾਰਾ ਸ੍ਵੈ-ਸੰਜਮ ਨਾਲ ਅਮਲੀ ਤੌਰ 'ਤੇ ਪਵਿੱਤਰ ਜੀਵਨ ਦੁਆਰਾ ਪ੍ਰਾਪਤ ਹੁੰਦਾ ਹੈ। ਇਹ ਸੱਚ ਹੈ ਕਿ ਸਤਿਗੁਰੂ ਨਾਲ ਮਿਲਾਪ ਅਤੇ ਸੰਤ ਪੁਰਸ਼ਾਂ ਦੀ ਸੰਗਤ ਨਾਲ ਮਨੁੱਖ ਨੂੰ ਇਹ ਸੋਝੀ ਸਹਿਜੇ ਹੀ ਹੋ ਜਾਂਦੀ ਹੈ ਕਿ ਉਹ 'ਜੋਤਿ-ਸਰੂਪ' ਹੈ।

'ਮਾਇਆ' ਦੇ ਭੈੜੇ ਅਸਰ ਨੂੰ ਦੂਰ ਕਰਨ ਵਿਚ ਬੜਾ ਸਮਾਂ ਲੱਗਦਾ ਹੈ। ਆਪਣੇ ਜਤਨਾਂ ਦੇ ਨਾਲ ਹੀ ਗੁਰੂ ਦੀ ਮਿਹਰ ਵੀ ਬਹੁਤ ਜ਼ਰੂਰੀ ਹੈ। ਗੁਰੂ ਨਾਨਕ ਦੇਵ ਜੀ ਦੱਸਦੇ ਹਨ ਕਿ ਸੱਚੇ ਗੁਰੂ ਨੇ ਮੈਨੂੰ ਇਕ ਪ੍ਰਭੂ ਦੀ ਸੋਝੀ ਦੇ ਦਿੱਤੀ ਹੈ। ਮੈਂ ਦਵੈਤ ਨੂੰ ਮਾਰ ਲਿਆ ਹੈ ਅਤੇ ਗੁਰੂ ਸ਼ਬਦ ਰਾਹੀਂ ਪ੍ਰਭੂ ਨੂੰ ਪਾ ਲਿਆ ਹੈ :

**...ਸਤਿਗੁਰਿ ਮੋ ਕਉ ਏਕੁ ਬੁਝਾਇਆ ॥੫॥**<br>
**ਏਕੁ ਨਿਰੰਜਨੁ ਗੁਰਮੁਖਿ ਜਾਤਾ ॥**<br>
**ਦੂਜਾ ਮਾਰਿ ਸਬਦਿ ਪਛਾਤਾ ॥੬॥** *(ਪੰਨਾ 223)*

ਮਨੁੱਖ ਤੇ ਰੱਬ ਦੇ ਵਿਚਕਾਰ ਅਗਿਆਨਤਾ ਦੀ ਕੰਧ ਖੜੀ ਹੈ। ਇਸ ਕੰਧ ਦੇ ਢਹਿਣ ਨਾਲ ਹੀ ਮਨੁੱਖ ਨੂੰ ਈਸ਼ਵਰ ਨਾਲ ਆਪਣੀ ਸਾਂਝ ਦੀ ਸਮਝ ਆਉਂਦੀ ਹੈ।



# 55

## ਹਉਮੈ ਕੀ ਹੈ ?

ਮਨੁੱਖ ਦਾ ਮੂਲ ਈਸ਼ਵਰਤਾ ਹੈ। ਉਹ ਪਰਮਾਤਮਾ ਤੋਂ ਵੱਖਰਾ ਨਹੀਂ, ਪਰ ਖ਼ੁਦੀ ਦੇ ਦਾਅਵੇ ਕਾਰਨ ਉਹ ਆਪਣੇ ਆਪ ਨੂੰ ਉਸ ਤੋਂ ਵੱਖ ਸਮਝਦਾ ਹੈ। ਫਿਰ ਉਹ ਆਪਣੇ ਦੁਆਲੇ ਹਉਮੈ ਦੀ ਕੰਧ ਉਸਾਰ ਲੈਂਦਾ ਹੈ ਜੋ ਕਿ ਉਸ ਨੂੰ ਉਸ ਦੇ ਆਪਣੇ ਅੰਦਰ ਵਸਦੇ ਤੇ ਇਰਦ ਗਿਰਦ ਦੇ ਜੀਵਾਂ ਅਤੇ ਵਸਤੂਆਂ ਵਿਚ ਵਿਚਰਦੇ ਪ੍ਰਭੂ ਤੋਂ ਨਿਖੇੜ ਦੇਂਦੀ ਹੈ। ਇਸੇ ਨੂੰ ਅਗਿਆਨ ਕਹਿੰਦੇ ਹਨ। ਗੁਰੂ ਸਾਹਿਬ ਨੇ ਦੱਸਿਆ ਹੈ ਕਿ ਅਗਿਆਨਤਾ ਦੀਆਂ ਜੜ੍ਹਾਂ ਹਉਮੈ ਦੇ ਸੰਕਲਪ ਵਿਚ ਹਨ :

**ਹਉਮੈ ਵਡਾ ਗੁਬਾਰੁ ਹੈ ਹਉਮੈ ਵਿਚਿ ਬੁਝਿ ਨ ਸਕੈ ਕੋਇ ॥**

*(ਵਡਹੰਸੁ ਮ: ੩, ਪੰਨਾ 560)*

ਪਰ ਕਈ ਇਹ ਅਨੁਭਵ ਕਰਦੇ ਹਨ ਕਿ ਮਾਇਆ ਜਾਂ ਛਲ-ਰੂਪ ਸੰਸਾਰ ਦੇ ਕਾਰਨ ਹੀ ਇਹ ਵਖੇਵਾਂ ਜਾਂ ਦਵੈਤ-ਭਾਵ ਪੈਦਾ ਹੁੰਦਾ ਹੈ :

**ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ ॥**

*(ਰਾਮਕਲੀ ਮਹਲਾ ੩ ਅਨੰਦੁ, ਪੰਨਾ 921)*

ਇਹ ਮਾਇਆ ਹੈ ਜਾਂ ਹਉਮੈ, ਇਹੋ ਹੀ ਮਨੁੱਖੀ ਆਤਮਾ ਦਾ ਸਰਬ-ਵਿਆਪੀ ਸੋਮੇ ਤੋਂ ਵਿਛੋੜੇ ਦਾ ਕਾਰਨ ਹੈ। ਇਹੋ ਹੀ ਸਾਰੇ ਦੁਖਾਂ ਤੇ ਇਸ ਦੇ ਫਲ-ਸਰੂਪ ਆਵਾਗਵਨ ਦਾ ਕਾਰਨ ਹੈ। ਮਨੁੱਖ ਦਾ ਆਪਣੀ ਵੱਖਰੀ ਹੋਂਦ ਕਾਇਮ ਕਰਨਾ ਹੀ ਦੁਖਾਂ-ਕਲੇਸ਼ਾਂ ਦਾ ਮੂਲ ਹੈ।

ਸਿਖ ਧਰਮ ਅਨੁਸਾਰ, ਮਨੁੱਖ ਆਪਣੇ ਕਰਮਾਂ ਦਾ ਆਪ ਜ਼ਿੰਮੇਵਾਰ ਹੈ। ਮਨੁੱਖ ਦੀ ਆਪਣੀ ਮਰਜ਼ੀ, ਭਾਵ ਹਉਮੈ, ਉਸ ਕੋਲੋਂ ਚੰਗੇ ਮੰਦੇ ਕਰਮ ਕਰਾਂਦੀ ਹੈ, ਜਿਸ ਤੋਂ ਅੱਗੇ ਫਿਰ ਹੋਰ ਸਿੱਟੇ ਨਿਕਲਦੇ ਹਨ।

ਹਉਮੈ ਹੀ ਅਹੰਕਾਰ ਤੇ ਝੂਠੇ ਘੁਮੰਡ ਦਾ ਰੂਪ ਧਾਰਨ ਕਰ ਲੈਂਦੀ ਹੈ, ਜੋ ਕਿ ਵਿਦਿਆ, ਤਾਕਤ ਜਾਂ ਧਨ-ਪਦਾਰਥ ਦੇ ਕਾਰਨ ਹੋ ਸਕਦਾ ਹੈ। ਇਸ ਤੋਂ

ਹੀ ਘੁਮੰਡ ਤੇ ਸ੍ਵੈ-ਅਭਿਮਾਨ ਪੈਦਾ ਹੁੰਦੇ ਹਨ, ਜਿਨ੍ਹਾਂ ਕਰਕੇ ਮਨੁੱਖ ਹੋਰਨਾਂ ਦੀ ਪਰਵਾਹ ਨਹੀਂ ਕਰਦਾ, ਸਗੋਂ ਦੂਜਿਆਂ ਤੋਂ ਨਫ਼ਰਤ ਕਰਦਾ ਹੈ। ਇਹ ਨਫ਼ਰਤ ਉਸ ਨੂੰ ਆਪਣੇ ਸਾਥੀ ਮਨੁੱਖਾਂ ਤੋਂ ਹੀ ਵੱਖ ਨਹੀਂ ਕਰ ਦੇਂਦੀ, ਸਗੋਂ ਪ੍ਰਭੂ ਤੋਂ ਵੀ ਵਿਛੋੜ ਦੇਂਦੀ ਹੈ। ਪ੍ਰਭੂ ਅਜਿਹੇ ਮਨੁੱਖ ਨੂੰ, ਜੋ ਸਭ ਸ਼ਕਤੀਆਂ ਦੇ ਸੋਮੇ ਨੂੰ ਉੱਕਾ ਹੀ ਵਿਸਾਰ ਕੇ ਦੇਵ-ਕਦ ਕੰਧ ਵਾਂਗ ਆਕੜਿਆ ਖੜਾ ਹੈ, ਭਾਵ ਹਉਮੈ ਦੀ ਭਾਰੀ ਕੰਧ ਉਸਾਰੀ ਬੈਠਾ ਹੈ, ਬੜੀ ਨਿਰਾਦਰੀ ਨਾਲ ਵੇਖਦਾ ਹੈ। ਹਉਮੈ ਵਿਚ ਮੱਤੇ ਹੋਏ ਮਨੁੱਖ ਦੇ ਕਰਮ, ਉਸ ਦੀ ਧੌਣ ਦੁਆਲੇ ਫਾਹੀਆਂ ਦੀ ਨਿਆਈਂ ਹੁੰਦੇ ਹਨ।

ਹਉਮੈ ਦਾ ਇਲਾਜ ਹਉਮੈ ਵਿਚ ਹੀ ਹੈ। ਜੇ ਮਨੁੱਖ ਆਪਣੀ ਮਰਜ਼ੀ ਨੂੰ ਪ੍ਰਭੂ ਦੀ ਰਜ਼ਾ ਦੇ ਅਧੀਨ ਕਰ ਦੇਵੇ ਤੇ ਆਪਣੇ ਆਪ ਨੂੰ ਉਸ ਦੀ ਕਠ-ਪੁਤਲੀ ਸਮਝੇ ਤਾਂ ਉਹ ਆਪਣੇ ਆਪ ਨੂੰ ਕਰਮਾਂ ਤੇ ਉਨ੍ਹਾਂ ਦੇ ਫਲ ਦੀ ਪਕੜ ਤੋਂ ਉੱਚਾ ਕਰ ਲੈਂਦਾ ਹੈ। ਆਪੇ ਦਾ ਦਾਅਵਾ ਕਰਨਾ ਰੋਗ ਹੈ, ਪਰ ਆਪੇ ਦਾ ਤਿਆਗ ਇਲਾਜ ਹੈ। ਆਪਣੇ ਆਪ ਨੂੰ ਰੱਬੀ ਰਜ਼ਾ ਦੇ ਹਵਾਲੇ ਕਰ ਦੇਣ ਨਾਲ ਮਨੁੱਖ ਤੇ ਪ੍ਰਭੂ ਵਿਚਕਾਰ ਪਈ ਰੁਕਾਵਟ ਦੂਰ ਹੋ ਜਾਂਦੀ ਹੈ। ਗੁਰੂ ਰਾਮਦਾਸ ਜੀ ਫ਼ੁਰਮਾਉਂਦੇ ਹਨ :

**ਧਨ ਪਿਰ ਕਾ ਇਕ ਹੀ ਸੰਗਿ ਵਾਸਾ ਵਿਚਿ ਹਉਮੈ ਭੀਤਿ ਕਰਾਰੀ ॥**
**ਗੁਰਿ ਪੂਰੈ ਹਉਮੈ ਭੀਤਿ ਤੋਰੀ ਜਨ ਨਾਨਕ ਮਿਲੇ ਬਨਵਾਰੀ ॥**

*(ਮਲਾਰ ਮ: 4, ਪੰਨਾ 1263)*

ਜਦੋਂ ਮਨੁੱਖ ਨੂੰ ਇਹ ਸਮਝ ਆ ਜਾਂਦੀ ਹੈ ਕਿ ਸਭ ਕੁਝ ਹੀ ਪ੍ਰਭੂ ਦੀ ਰਜ਼ਾ ਵਿਚ ਹੈ ਤੇ ਉਸ ਦਾ ਆਪਣਾ ਆਪ ਵੀ ਉਸੇ ਦੇ ਅਧੀਨ ਹੈ ਤਾਂ ਫਿਰ ਉਹ ਵਾਹਿਗੁਰੂ ਨਾਲ ਇਕ-ਸੁਰ ਹੋ ਕੇ ਵਿਚਰਨ ਲੱਗ ਪੈਂਦਾ ਹੈ। ਪਰ ਜੇ ਉਹ ਖ਼ੁਦੀ ਦੇ ਦਾਅਵੇ ਕਾਰਨ ਆਪਣੇ ਆਪ ਨੂੰ ਅਸਲੀਅਤ ਨਾਲੋਂ ਤੋੜ ਲੈਂਦਾ ਹੈ ਤਾਂ ਉਹ ਉਜਾੜ ਵਿਚ ਹੀ ਭਟਕਦਾ ਫਿਰਦਾ ਹੈ। ਪਰ ਜਿਵੇਂ ਇਕ ਵਿਗੜਿਆ ਹੋਇਆ ਫ਼ਜ਼ੂਲ-ਖ਼ਰਚ ਪੁੱਤਰ ਸੁਧਰ ਕੇ ਮੁੜ ਪਿਤਾ ਦੀ ਗਲਵਕੜੀ ਵਿਚ ਆ ਸਕਦਾ ਹੈ, ਇਸੇ ਤਰ੍ਹਾਂ ਹੀ ਮਨੁੱਖ ਦਾ ਸੁਧਰ ਕੇ ਪਿਤਾ-ਪਰਮਾਤਮਾ ਦੀ ਗੋਦ ਵਿਚ ਆ ਬੈਠਣਾ ਸੰਭਵ ਹੈ।

•

# 56

## ਨਾਮ ਕੀ ਹੈ ?

'ਨਾਮ' ਸੰਸਕ੍ਰਿਤ ਦੇ ਸ਼ਬਦ 'ਨਾਮਨ' ਤੋਂ ਨਿਕਲਿਆ ਹੈ, ਜਿਸ ਦਾ ਅਰਥ ਹੈ—ਯਾਦ ਕਰਨ ਦਾ ਅਭਿਆਸ। ਰੱਬ ਦੀ ਯਾਦ ਜਾਂ ਨਾਮ-ਮਾਰਗ ਸਿਖ ਧਰਮ ਦਾ ਤਤਸਾਰ ਹੈ। ਨਾਮ, ਸ਼ਬਦ ਜਾਂ ਸਿਮਰਨ ਤੋਂ ਬਗ਼ੈਰ ਜੀਵਨ ਵਿਅਰਥ ਤੇ ਨਿਰਾਰਥ ਹੈ। ਕੇਵਲ ਨਾਮ ਹੀ ਮਨ ਦੀ ਸੱਚੀ ਸ਼ਾਂਤੀ ਬਖ਼ਸ਼ਦਾ ਹੈ। ਸੰਸਾਰਕ ਰੁਚੀਆਂ, ਆਲਸ ਤੇ ਰਿੱਧੀਆਂ ਸਿੱਧੀਆਂ ਨਾਮ ਦੇ ਰਾਹ ਵਿਚ ਰੁਕਾਵਟਾਂ ਹਨ।

ਨਾਮ ਹਰ ਵਿਅਕਤੀ ਦੇ ਅੰਦਰ ਹੈ। ਜਗਿਆਸੂ ਨੂੰ ਨਾਮ ਦੀ ਪ੍ਰਾਪਤੀ ਗੁਰੂ ਤੋਂ ਹੀ ਹੋ ਸਕਦੀ ਹੈ। ਸ਼ਰਧਾਲੂ ਸਿਖ ਹੱਥਾਂ ਪੈਰਾਂ ਨਾਲ ਤਾਂ ਆਪਣਾ ਸਾਧਾਰਨ ਕੰਮ ਕਾਜ ਕਰਦਾ ਹੈ, ਪਰ ਉਹ ਆਪਣਾ ਚਿਤ ਮਾਲਕ ਪ੍ਰਭੂ ਨਾਲ ਜੋੜੀ ਰੱਖਦਾ ਹੈ। ਕੁਝ ਲੋਕੀਂ ਸੁਆਸਾਂ ਰਾਹੀਂ ਨਾਮ-ਅਭਿਆਸ ਕਰਦੇ ਹਨ। ਉਹ ਸਾਹ ਅੰਦਰ ਲੈਂਦਿਆਂ 'ਵਾਹ' ਉਚਰਦੇ ਹਨ ਤੇ ਸਾਹ ਬਾਰ ਕੱਢਦਿਆਂ 'ਗੁਰੂ' ਉਚਰਦੇ ਹਨ। ਇਹ ਹਰੇਕ ਦੀ ਆਪੋ-ਆਪਣੀ ਸੁਖੈਨਤਾ 'ਤੇ ਨਿਰਭਰ ਹੋ ਸਕਦਾ ਹੈ।

ਨਾਮ ਦੇ ਤਿੰਨ ਲਾਭ ਹਨ : ਇਕ ਤਾਂ ਇਸ ਨਾਲ ਅੰਤਰ-ਆਤਮੇ ਦੀ ਸ਼ੁਧੀ ਹੁੰਦੀ ਹੈ, ਭਾਵ ਇਹ ਕਿ ਇਸ ਨਾਲ ਬੁਰਾਈਆਂ ਦੂਰ ਹੁੰਦੀਆਂ ਹਨ। ਦੂਜੇ, ਇਹ ਪ੍ਰਕਾਸ਼-ਮਈ ਹੈ, ਕਿਉਂਕਿ ਇਹ ਸਾਨੂੰ "ਸਤਯੰ, ਸ਼ਿਵੰ ਤੇ ਸੁੰਦਰਮ" ਦਾ ਗਿਆਨ ਦੇਂਦਾ ਹੈ। ਤੀਜੇ, ਇਹ ਜੋੜਨ ਵਾਲਾ ਹੈ, ਭਾਵ ਇਹ ਮਨੁੱਖ ਦੀ ਪ੍ਰਭੂ ਨਾਲ ਲਿਵ ਜੋੜਦਾ ਹੈ। ਨਾਮ-ਸਿਮਰਨ ਵੀ ਤਿੰਨ ਤਰ੍ਹਾਂ ਦਾ ਹੈ : ਮਨ ਕਰਕੇ, ਬਚਨਾਂ ਕਰਕੇ ਤੇ ਕਰਮਾਂ ਕਰਕੇ। ਗੁਰਬਾਣੀ ਦਾ ਮੁੜ ਮੁੜ ਪਾਠ ਸੁਰਤ ਨੂੰ ਰੱਬ ਨਾਲ ਜੋੜਨ ਵਿਚ ਸਹਾਈ ਹੁੰਦਾ ਹੈ। ਇਹ ਆਤਮਾ ਨੂੰ ਨਿਰਮਲ ਤੇ ਬਲਵਾਨ ਕਰਨ ਵਾਲੀ ਖ਼ੁਰਾਕ ਹੈ।

**ਇਹ ਬਾਣੀ ਜੋ ਜੀਅਹੁ ਜਾਣੈ ਤਿਸੁ ਅੰਤਰਿ ਰਵੈ ਹਰਿ ਨਾਮਾ ॥** *(ਪੰਨਾ 797)*

ਨਾਮ ਸਿਮਰਨ ਦੀਆਂ ਪੰਜ ਅਵਸਥਾਵਾਂ ਹਨ : ਪਹਿਲੀ, ਨਾਮ ਭਾਵ

'ਵਾਹਿਗੁਰੂ' ਸ਼ਬਦ ਦਾ ਮੂੰਹ ਨਾਲ ਲਗਾਤਾਰ ਜਾਪ। ਦੂਜੀ, ਨਾਮ ਦਾ ਮਨ ਵਿਚ ਵਸ ਜਾਣਾ। ਤੀਜੀ, ਪ੍ਰਭੂ ਦੇ ਮਿਲਾਪ ਲਈ ਤਾਂਘ—ਜਿਵੇਂ ਕਿ ਇਕ ਪਤਨੀ ਆਪਣੇ ਪ੍ਰਿਆ ਦੀ ਉਡੀਕ ਕਰਦੀ ਹੈ। ਚੌਥੀ, ਸਭ ਥਾਈਂ ਵਾਹਿਗੁਰੂ ਜੀ ਦੇ ਦੀਦਾਰ ਕਰਨੇ। ਆਖ਼ਰੀ ਅਵਸਥਾ ਹੈ ਸਰਬ-ਸ਼ਕਤੀਮਾਨ ਪਰਮਾਤਮਾ ਨਾਲ ਇਕ-ਮਿਕ ਹੋ ਜਾਣਾ।

ਨਾਮ ਸਿਮਰਨ ਨੂੰ ਵੱਧ ਤੋਂ ਵੱਧ ਫਲਦਾਇਕ ਬਣਾਉਣ ਲਈ ਨਾਮ-ਅਭਿਆਸੀ ਲਈ ਕੁਝ ਸਾਵਧਾਨੀਆਂ ਜ਼ਰੂਰੀ ਹਨ। ਇਕ ਤਾਂ ਇਹ ਕਿ ਉਹ ਅੰਮ੍ਰਿਤ ਵੇਲੇ ਉਠੇ। ਉਸ ਵੇਲੇ ਦੇ ਇਕਾਂਤ-ਮਈ ਤੇ ਅੰਮ੍ਰਿਤ-ਭਿੰਨੇ ਸਮੇਂ ਵਿਚ ਨਾਮ ਸਿਮਰਨ ਕਰੇ। ਫਿਰ ਆਲਸ ਤੇ ਕਾਮ ਕ੍ਰੋਧ ਆਦਿਕ ਪੰਜ ਵਿਕਾਰਾਂ ਦਾ ਤਿਆਗ ਕਰੇ। ਸਤਿ-ਪੁਰਸ਼ਾਂ ਦੀ ਸੰਗਤ ਸਿਮਰਨ ਕਰਨ ਵਿਚ ਬਹੁਤ ਸਹਾਈ ਹੁੰਦੀ ਹੈ। ਰਹਿਤ-ਬਹਿਤ ਦੀ ਪਾਬੰਦੀ ਤੇ ਸਦਾਚਾਰਕ ਸੰਜਮ ਵੀ ਆਤਮਕ ਉੱਨਤੀ ਕਰਨ ਵਿਚ ਸਹਾਈ ਹੁੰਦੇ ਹਨ। ਪਰ ਸਭ ਤੋਂ ਵੱਡੀ ਗੱਲ ਤਾਂ ਰੱਬ ਦੀ ਮਿਹਰ ਹੈ। ਨਾਮ ਅਭਿਆਸ ਕਰਨ ਲਈ ਉਸ ਦੀ ਦਇਆ-ਦ੍ਰਿਸ਼ਟੀ ਜ਼ਰੂਰੀ ਹੈ।

ਨਾਮ ਦਾ ਇਕ ਅਰਥ ਤਾਂ ਸਿਮਰਨ ਹੈ। ਇਸ ਦਾ ਇਕ ਹੋਰ ਅਰਥ ਵੀ ਹੈ, ਉਹ ਹੈ ਸਰਬ-ਵਿਆਪਕ ਪਰਮਾਤਮਾ ਦੀ ਸੱਤਾ। ਸਾਰਾ ਸੰਸਾਰ ਹੀ ਨਾਮ ਦੇ ਆਸਰੇ ਹੈ :

**ਨਾਮ ਕੇ ਧਾਰੇ ਸਗਲੇ ਜੰਤ॥ ਨਾਮ ਕੇ ਧਾਰੇ ਖੰਡ ਬ੍ਰਹਮੰਡ॥** *(ਪੰਨਾ 284)*

ਸੋ ਪ੍ਰਭੂ ਨੂੰ ਸਦਾ ਮਨ ਵਿਚ ਵਸਾ ਕੇ, ਉਸ ਦੇ ਗੁਣ ਗਾ ਕੇ ਜਾਂ ਉਸ ਦੀਆਂ ਵਡਿਆਈਆਂ ਦਾ ਵਰਣਨ ਕਰ ਕੇ, ਪ੍ਰਭੂ ਦੀ ਹਰ ਥਾਂ ਮੌਜੂਦਗੀ ਦਾ ਅਭਿਆਸ ਕਰਨਾ, ਚੇਤਾ ਕਰਨਾ ਹੀ ਨਾਮ-ਸਿਮਰਨ ਹੈ। ਅਜਿਹਾ ਸਿਮਰਨ ਵਿਸਮਾਦ ਤੇ ਅਨੰਦ ਦੇ ਭਾਵਾਂ ਵਿਚ ਲੀਨ ਕਰ ਦਿੰਦਾ ਹੈ।



## 57

# ਸਹਿਜ ਯੋਗ ਕੀ ਹੈ ?

'ਯੋਗ' ਦਾ ਅਰਥ ਹੈ ਜੁੜਨਾ। ਰੱਬ ਨਾਲ ਜੁੜਨ ਦੇ ਅਰਥਾਂ ਵਿਚ 'ਯੋਗ' ਪ੍ਰਭੂ ਵਿਚ ਅਭੇਦ ਹੋਣ ਦਾ ਸਾਧਨ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦੱਸੇ ਹੋਏ ਸਾਧਨ ਨੂੰ 'ਨਾਮ ਯੋਗ' ਜਾਂ 'ਸਹਿਜ ਯੋਗ' ਕਹਿੰਦੇ ਹਨ। 'ਸਹਿਜ' ਦਾ ਅਰਥ ਹੈ ਹੌਲੇ ਹੌਲੇ ਕੀਤੇ ਜਾਣ ਵਾਲਾ ਅਮਲ। ਜਿਵੇਂ ਮੱਠੀ ਮੱਠੀ ਅੱਗ ਉੱਤੇ ਪਕਾਈਆਂ ਗਈਆਂ ਸਬਜ਼ੀਆਂ ਦੀ ਸੁਗੰਧੀ ਤੇ ਸੁਆਦ ਕਾਇਮ ਰਹਿੰਦੇ ਹਨ, ਇਸੇ ਤਰ੍ਹਾਂ ਜੀਵ ਦੇ ਮਨ ਵਿਚ ਤੇ ਸਰੀਰ ਨੂੰ ਸਹਿਜ ਸੰਜਮ ਵਿਚ ਰੱਖਣ ਨਾਲ, ਅਤੀ ਜ਼ਰੂਰੀ ਤੱਤ ਚੰਗਿਆਈ ਦੇ ਰੂਪ ਵਿਚ ਉਘੜ ਕੇ ਸਾਹਮਣੇ ਆ ਜਾਂਦੀ ਹੈ। ਰਾਜ ਯੋਗ ਤੇ ਹਠ ਯੋਗ ਨਾਲੋਂ, ਸਹਿਜ ਯੋਗ ਮੂਲ ਰੂਪ ਵਿਚ ਹੀ ਵੱਖਰਾ ਹੈ।

'ਸਹਿਜ ਯੋਗ' ਜੋ ਕਿ ਸਿਖ ਧਰਮ ਦੀ ਵਿਸ਼ੇਸ਼ਤਾਈ ਹੈ, ਤਿੰਨਾਂ ਹੀ ਰਵਾਇਤੀ ਯੋਗਾਂ—ਕਰਮ ਯੋਗ, ਗਿਆਨ ਯੋਗ ਤੇ ਭਗਤੀ ਯੋਗ ਨਾਲੋਂ ਉੱਤਮ ਹੈ। ਇਸ ਵਿਚ ਇਹ ਤਿੰਨੋਂ ਹੀ ਮਿਲ ਕੇ ਇਕ ਆਦਰਸ਼ਕ ਯੋਗ ਬਣ ਜਾਂਦੇ ਹਨ। ਨੇਕ ਤੇ ਸੱਚੇ ਸੁੱਚੇ ਕਰਮ, ਨਾਮ-ਸਿਮਰਨ ਨਾਲ ਮਿਲ ਕੇ ਹਉਮੈ ਨੂੰ ਮਾਰਦੇ ਹਨ ਤੇ ਪ੍ਰਭੂ-ਪ੍ਰਾਪਤੀ ਦਾ ਰਾਹ ਵਿਖਾਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਸ ਨੂੰ ਚੌਥਾ ਪਦ ਕਿਹਾ ਗਿਆ ਹੈ ਜਿਸ ਦਾ ਅਰਥ ਹੈ ਕਿ ਇਹ ਪਦ ਰਜੋ, ਤਮੋ ਤੇ ਸਤੋ ਤਿੰਨਾਂ ਹੀ ਗੁਣਾਂ ਅਤੇ ਤਿੰਨਾਂ ਹੀ ਅਵਸਥਾਵਾਂ—'ਜਾਗ੍ਰਤ, 'ਸੁਪਨ' ਤੇ 'ਸਖੋਪਤ' (ਸੁਪਨ ਰਹਿਤ ਗੂੜ੍ਹੀ ਨੀਂਦ)—ਤੋਂ ਉਪਰ ਹੈ। ਇਹ ਮਨ ਦੇ ਟਿਕਾਉ ਦੀ ਅਵਸਥਾ ਹੈ, ਜਿਸ ਨੂੰ 'ਤੁਰੀਆ' ਕਹਿੰਦੇ ਹਨ।

ਅਸਾਂ ਆਤਮਕ ਰੋਗਾਂ ਦਾ ਇਲਾਜ ਇਸ ਜੀਵਨ ਵਿਚ ਹੀ ਕਰਨਾ ਹੈ, ਨਹੀਂ ਤਾਂ ਇਹ ਅਗਲੇ ਜਨਮ ਵਿਚ ਵੀ ਨਾਲ ਹੀ ਜਾਣਗੇ। ਸ੍ਵੈ-ਸੰਜਮ ਵਾਲਾ ਗੁਰੂ-ਅਰਪਤ-ਜੀਵਨ ਜ਼ਰੂਰੀ ਹੈ। ਗੁਰੂ ਸਾਹਿਬਾਂ ਦਾ ਉਪਦੇਸ਼ ਹੈ ਕਿ ਜਿਸ ਨੇ ਪੰਜਾਂ ਵਿਕਾਰਾਂ 'ਤੇ ਕਾਬੂ ਪਾ ਲਿਆ ਹੈ ਤੇ ਮਨ ਨੂੰ ਅਡੋਲ ਰੱਖਣ ਵਿਚ ਸਫਲ

ਹੈ, ਸਮਝੋ ਉਸ ਨੇ ਯੋਗ ਦਾ ਸਹੀ ਮਾਰਗ ਪ੍ਰਾਪਤ ਕਰ ਲਿਆ ਹੈ। ਗੁਰ ਫ਼ੁਰਮਾਨ ਹੈ :

**ਪੰਚ ਮਾਰਿ ਚਿਤੁ ਰਖਹੁ ਥਾਇ ॥**
**ਜੋਗ ਜੁਗਤਿ ਕੀ ਇਹੈ ਪਾਂਇ ॥੫॥** *(ਬਸੰਤ ਮ: ੧, ਪੰਨਾ 1189)*

ਸਹਿਜ ਯੋਗ ਮਾਇਆ ਵਿਚ ਨਿਰਲੇਪ ਰਹਿਣ ਦਾ ਰਸਤਾ ਹੈ। ਜਿਵੇਂ ਕੰਵਲ ਫੁਲ ਪਾਣੀ ਵਿਚ ਹੁੰਦਿਆਂ ਹੋਇਆਂ ਵੀ ਪਾਣੀ ਤੋਂ ਅਭਿਜ ਰਹਿੰਦਾ ਹੈ, ਇਵੇਂ ਹੀ ਇਕ ਸੱਚਾ ਸੇਵਕ ਮਾਇਆ ਜਾਂ ਸੰਸਾਰਕ ਪਦਾਰਥਾਂ ਤੋਂ ਨਿਰਲੇਪ ਰਹਿੰਦਾ ਹੈ। ਸਹਿਜ ਵਿਚ ਸੰਤੋਖ ਹੈ ਤੇ ਤ੍ਰਿਸ਼ਨਾ ਤੋਂ ਛੁਟਕਾਰਾ ਹੈ। ਮਨੁੱਖ ਮੂਲ ਕਰਕੇ ਜੋਤਿ-ਸਰੂਪ ਹੈ, ਅਤੇ ਜਿਉਂ ਹੀ ਉਸ ਨੂੰ ਇਸ ਦੀ ਸੋਝੀ ਹੁੰਦੀ ਹੈ, ਉਹ ਸਰਬ-ਵਿਆਪਕ ਕਰਤਾ ਪੁਰਖ ਵਿਚ ਅਭੇਦ ਹੋਣਾ ਲੋਚਦਾ ਹੈ। ਸਤਿਗੁਰੂ ਦੀ ਅਗਵਾਈ ਤੇ ਪ੍ਰਭੂ ਦੀ ਕਿਰਪਾ ਨਾਲ ਹਉਮੈ ਦੀ ਕੰਧ ਢਹਿ ਜਾਂਦੀ ਹੈ।

ਮਨੁੱਖ ਦਾ ਪ੍ਰਭੂ ਨਾਲ ਮਿਲਾਪ ਇਸ ਤਰ੍ਹਾਂ ਹੈ ਜਿਸ ਤਰ੍ਹਾਂ ਧਨ ਤੇ ਪਿਰ ਇਕ ਦੂਜੇ ਵਿਚ ਅਭੇਦ ਹੋ ਜਾਣ। ਜਾਂ ਫਿਰ ਇੰਜ ਸਮਝੋ ਕਿ ਜਿਵੇਂ ਦੋ ਨਦੀਆਂ ਦਾ ਮਿਲਾਪ, ਭਾਵ, ਸੰਗਮ ਹੁੰਦਾ ਹੈ। ਸੰਸਾਰਕ ਪਦਾਰਥਾਂ ਵਿਚ ਵਿਚਰਦੇ ਹੋਇਆਂ ਅਤੇ ਨਿੱਤ ਦੇ ਫ਼ਰਜ਼ ਨਿਭਾਉਂਦੇ ਹੋਇਆਂ ਵੀ ਪ੍ਰਭੂ ਨਾਲ ਇਹ ਮਿਲਾਪ ਸੰਭਵ ਹੋ ਸਕਦਾ ਹੈ।

**ਕਹੈ ਨਾਨਕੁ ਗੁਰ ਪਰਸਾਦੀ ਜਿਨਾ ਲਿਵ ਲਾਗੀ,**
**ਤਿਨੀ ਵਿਚੇ ਮਾਇਆ ਪਾਇਆ ॥੨੯॥**

*(ਰਾਮਕਲੀ ਮ: ੩ ਅਨੰਦੁ, ਪੰਨਾ 921)*

•

## 58

# ਸੰਤੋਖ ਕੀ ਹੈ?

ਜਿੰਨਾ ਕੁਝ ਕਿਸੇ ਕੋਲ ਹੈ, ਉਸੇ ਵਿਚ ਹੀ ਤਸੱਲੀ ਰੱਖਣੀ ਸੰਤੋਖ ਹੈ। ਕੁਝ ਲੋਕ ਸੰਤੋਖ ਦੀ ਮਹੱਤਤਾ 'ਤੇ ਕਿੰਤੂ ਕਰ ਸਕਦੇ ਹਨ, ਕਿਉਂਕਿ ਉਨ੍ਹਾਂ ਦਾ ਖ਼ਿਆਲ ਹੈ ਕਿ ਤ੍ਰਿਸ਼ਨਾ ਹੀ ਉੱਨਤੀ ਦੀ ਪੌੜੀ ਹੈ। ਪਰ ਇਹ ਗੱਲ ਪੱਕੀ ਜਾਣੋ ਕਿ ਜਿਤਨਾ ਜ਼ਿਆਦਾ ਕਿਸੇ ਕੋਲ ਧਨ-ਪਦਾਰਥ ਹੁੰਦਾ ਹੈ, ਉਤਨੀ ਹੀ ਉਸ ਦੀ ਲਾਲਸਾ ਵਧਦੀ ਜਾਂਦੀ ਹੈ। ਤ੍ਰਿਸ਼ਨਾ ਤੇ ਲਾਲਚ ਦਾ ਕੋਈ ਅੰਤ ਨਹੀਂ:

**ਸਹਸ ਖਟੇ ਲਖ ਕਉ ਉਠਿ ਧਾਵੈ ॥**
**ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ ॥**
**ਅਨਿਕ ਭੋਗ ਬਿਖਿਆ ਕੇ ਕਰੈ ॥**
**ਨਹ ਤ੍ਰਿਪਤਾਵੈ ਖਪਿ ਖਪਿ ਮਰੈ ॥** *(ਪੰਨਾ 278-79)*

ਸ੍ਰੀ ਗੁਰੂ ਨਾਨਕ ਦੇਵ ਜੀ ਅਨੁਸਾਰ ਲਾਲਸਾ ਉਸ ਅੱਗ ਵਾਂਗ ਹੈ ਜੋ ਕਦੇ ਠੰਢੀ ਨਹੀਂ ਹੁੰਦੀ। ਜਿਤਨਾ ਉਸ ਵਿਚ ਬਾਲਣ ਪਾਉ, ਉਤਨਾ ਹੀ ਹੋਰ ਮਚਦੀ ਹੈ। ਤ੍ਰਿਸ਼ਨਾ ਤੋਂ ਹੀ ਹੋਰ ਕਈ ਬੁਰਾਈਆਂ ਪੈਦਾ ਹੁੰਦੀਆਂ ਹਨ, ਜਿਵੇਂ ਧੋਖਾ ਦੇਣਾ, ਝੂਠ ਬੋਲਣਾ ਤੇ ਖਾ ਖਾ ਕੇ ਪੇਟ ਵਧਾਈ ਜਾਣਾ ਆਦਿ। ਇਕ ਲਾਲਚੀ ਮਨੁੱਖ ਕਦੇ ਵੀ ਸੰਤੁਸ਼ਟ ਨਹੀਂ ਹੋ ਸਕਦਾ, ਭਾਵੇਂ ਉਸ ਨੂੰ ਮੂੰਹ-ਮੰਗੇ ਪਦਾਰਥ ਵੀ ਕਿਉਂ ਨਾ ਮਿਲ ਜਾਣ। ਅਜਿਹਾ ਮਨੁੱਖ ਕਠੋਰ-ਚਿੱਤ ਹੋ ਜਾਂਦਾ ਹੈ। ਇਥੋਂ ਤਕ ਕਿ ਉਹ ਆਪਣੇ ਸਾਕਾਂ-ਸੰਬੰਧੀਆਂ ਤੇ ਮਿੱਤਰਾਂ ਨੂੰ ਲੁੱਟਣ ਤੋਂ ਵੀ ਗੁਰੇਜ਼ ਨਹੀਂ ਕਰਦਾ।

ਪਰ ਜਿਥੇ ਸੰਤੋਖ ਹੈ, ਉਥੇ ਸੰਜਮ ਵੀ ਆ ਜਾਂਦਾ ਹੈ। ਸਾਡੀਆਂ ਮੰਗਾਂ ਤਾਂ ਬਹੁਤ ਹਨ, ਪਰ ਸਾਡੀਆਂ ਅਸਲ ਲੋੜਾਂ ਬਹੁਤ ਥੋੜੀਆਂ ਹਨ। ਜਿਨ੍ਹਾਂ ਵਸਤਾਂ ਬਗ਼ੈਰ ਗੁਜ਼ਾਰਾ ਹੋ ਸਕਦਾ ਹੈ, ਉਹ ਜ਼ਰੂਰੀ ਨਹੀਂ ਸਮਝੀਆਂ ਜਾ ਸਕਦੀਆਂ। ਲੋੜਾਂ ਘਟਾਉਣ ਵਿਚ ਹੀ ਮਨ ਦੀ ਸ਼ਾਂਤੀ ਹੈ।

ਸੰਤੋਖ ਤੋਂ ਇਹ ਸਿੱਧ ਹੁੰਦਾ ਹੈ ਕਿ 'ਜੀਵਨ' ਧਨ-ਦੌਲਤ ਜਾਂ ਅਮੀਰੀ ਨਾਲੋਂ ਵਧੇਰੇ ਮਹੱਤਵਪੂਰਨ ਹੈ। ਆਖ਼ਰਕਾਰ ਧਨ-ਦੌਲਤ ਅਮਾਨਤ ਹੈ। ਅਸਲ ਖ਼ੁਸ਼ੀ ਦੇਣ ਵਿਚ ਹੈ, ਨਾ ਕਿ ਲੈਣ ਵਿਚ। ਨਾਲੇ ਹੱਦੋਂ ਵੱਧ ਧਨ, ਅਯਾਸ਼ੀ ਦਾ ਕਾਰਨ ਬਣਦਾ ਹੈ ਤੇ ਵਿਸ਼ੇ-ਵਿਕਾਰਾਂ ਨੂੰ ਜਨਮ ਦੇਂਦਾ ਹੈ।

ਸੰਤੋਖ ਓਦੋਂ ਆਉਂਦਾ ਹੈ ਜਦੋਂ ਮਨੁੱਖ ਆਪਣੀ ਕਿਸਮਤ ਦਾ ਟਾਕਰਾ ਆਪਣੇ ਤੋਂ ਘੱਟ ਕਿਸਮਤ ਵਾਲਿਆਂ ਨਾਲ ਕਰਦਾ ਹੈ। ਜਦੋਂ ਕੋਈ ਇਕ-ਅੱਖ ਵਾਲਾ ਆਪਣੀ ਕਿਸਮਤ ਦਾ ਮੁਕਾਬਲਾ ਕਿਸੇ ਨੇਤਰਹੀਣ ਨਾਲ ਕਰਦਾ ਹੈ ਤਾਂ ਉਹ ਆਪਣੀ ਕਿਸਮਤ 'ਤੇ ਪ੍ਰਸੰਨ ਹੋਏਗਾ। ਬਦ-ਕਿਸਮਤੀ ਕੋਈ ਸਜ਼ਾ ਨਹੀਂ, ਸਗੋਂ ਇਹ ਤਾਂ ਉੱਨਤੀ ਕਰਨ ਲਈ ਇਕ ਅਉਸਰ ਹੈ। ਇਸ ਤੋਂ ਬਿਨਾਂ ਗ਼ਰੀਬੀ ਵਿਚ ਲੋਭ ਘੱਟ ਹੁੰਦਾ ਹੈ ਅਤੇ ਗ਼ਰੀਬ ਤਾਂ ਖ਼ੁਸ਼ਾਮਦੀ ਵੀ ਨਹੀਂ ਹੁੰਦੇ।

ਸੰਤੋਖੀ ਮਨੁੱਖ ਕਿਸੇ ਵੀ ਬਿਪਤਾ ਸਮੇਂ ਆਪਣੇ ਆਪ ਨੂੰ ਉਸ ਮੌਕੇ ਅਨੁਸਾਰ ਢਾਲ ਲੈਂਦਾ ਹੈ। ਭਾਵੇਂ ਗ਼ਰੀਬੀ ਹੋਵੇ, ਬੀਮਾਰੀ ਹੋਵੇ ਜਾਂ ਕੋਈ ਮੁਸੀਬਤ, ਸੰਤੋਖੀ ਸੰਤੋਖ ਵਿਚ ਹੀ ਰਹੇਗਾ। ਉਹ ਇਨ੍ਹਾਂ ਨੂੰ ਜੀਵਨ ਦੀਆਂ ਸਾਧਾਰਨ ਘਟਨਾਵਾਂ ਸਮਝ ਕੇ ਪਰਵਾਨ ਕਰ ਲੈਂਦਾ ਹੈ। ਪਰ ਇਕ ਅਸੰਤੁਸ਼ਟ ਮਨੁੱਖ ਆਪਣੀ ਹਾਲਤ ਦਾ ਟਾਕਰਾ ਆਪਣੇ ਨਾਲੋਂ ਵੱਡਿਆਂ ਜਾਂ ਅਮੀਰ ਲੋਕਾਂ ਨਾਲ ਕਰ ਕਰ ਕੇ ਆਪਣੇ ਕਲੇਸ਼ਾਂ ਵਿਚ ਵਾਧਾ ਕਰਦਾ ਰਹਿੰਦਾ ਹੈ।

ਸੰਤੋਖ ਵਿਚ ਰਹਿਣਾ ਰੱਬੀ ਰਜ਼ਾ ਵਿਚ ਵਿਚਰਨ ਲਈ ਸਹਾਈ ਹੁੰਦਾ ਹੈ। ਇਕ ਸੱਚੇ ਸਿਖ ਦੇ ਭਾਗਾਂ ਵਿਚ ਜੋ ਕੁਝ ਵੀ ਆਉਂਦਾ ਹੈ, ਉਹ ਖਿੜੇ ਮੱਥੇ ਤੇ ਸ਼ੁਕਰਾਨੇ ਨਾਲ ਸਵੀਕਾਰ ਕਰਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਕਥਨ ਹੈ :

**ਬਿਨਾ ਸੰਤੋਖ ਨਹੀ ਕੋਊ ਰਾਜੈ ॥** *(ਪੰਨਾ 279)*

ਸੱਚ ਤਾਂ ਇਹ ਹੈ ਕਿ ਸੰਤੋਖੀ ਮਨ ਵਿਚ ਸ਼ਾਂਤੀ ਤੇ ਅਨੰਦ ਸਹਿਜੇ ਹੀ ਆ ਵੱਸਦੇ ਹਨ।



59

# ਨਿਮਰਤਾ ਕੀ ਹੈ ?

ਅਕਾਲ ਪੁਰਖ ਸਾਰੇ ਮਨੁੱਖਾਂ ਦਾ ਪਿਤਾ ਹੈ। ਕਿਸੇ ਦੀ ਹੇਠੀ ਜਾਂ ਅਪਮਾਨ ਕਰਨਾ, ਉਸ ਜੀਵ ਵਿਚ ਵਸਦੇ ਪਰਮਾਤਮਾ ਨੂੰ ਦੁਖਾਣ ਦੇ ਤੁੱਲ ਹੈ। ਗੁਰੂ ਸਾਹਿਬ ਦਾ ਉਪਦੇਸ਼ ਹੈ ਕਿ ਸਭਨਾਂ ਅੰਦਰ ਰੱਬ ਵਸਦਾ ਹੈ, ਇਸ ਲਈ ਸਭਨਾਂ ਦੇ ਚਰਨਾਂ ਦੀ ਧੂੜ ਹੋ ਕੇ ਰਹਿਣਾ ਚਾਹੀਦਾ ਹੈ।

ਸਿਆਣਿਆਂ ਦਾ ਕਥਨ ਹੈ: 'ਹੰਕਾਰ ਦੇ ਜ਼ਹਿਰ ਦਾ ਇਲਾਜ ਨਿਮਰਤਾ ਹੈ।'

ਸਰੀਰ ਦੇ ਪੰਜ ਗਿਆਨ-ਇੰਦਰੇ ਹਨ—ਅੱਖਾਂ, ਮੂੰਹ, ਕੰਨ, ਨੱਕ ਤੇ ਹੱਥ। ਇਹ ਸਰੀਰ ਦੇ ਉਪਰਲੇ ਹਿੱਸੇ ਦੇ ਅੰਗ ਹਨ, ਇਹ ਸਹਿਜੇ ਹੀ ਪਾਪਾਂ ਦੀ ਲਪੇਟ ਵਿਚ ਆ ਜਾਂਦੇ ਹਨ। ਪਰ ਪੈਰ ਸਰੀਰ ਦੇ ਸਭ ਤੋਂ ਹੇਠਾਂ ਸਥਿਤ ਹਨ, ਇਹ ਬੁਰਾਈ ਵਿਚ ਬਹੁਤ ਘੱਟ ਪੈਂਦੇ ਹਨ। ਭਾਰਤ ਵਿਚ ਚਰਨਾਂ ਦਾ ਸਤਿਕਾਰ ਹੁੰਦਾ ਹੈ ਅਤੇ ਨਮਸਕਾਰ ਸਮੇਂ ਚਰਨ ਪਰਸੇ ਜਾਂਦੇ ਹਨ।

ਫੋਕੇ ਅਭਿਮਾਨੀ ਤੇ ਘਮੰਡੀ ਮਨੁੱਖ ਆਪਣੇ ਸਾਥੀਆਂ ਨੂੰ ਤੇ ਆਪਣੇ ਤੋਂ ਉੱਚਿਆਂ ਨੂੰ ਵੀ ਵੰਗਾਰਦੇ ਹਨ। ਉਹ ਇਹ ਘੱਟ ਹੀ ਸੋਚਦੇ ਹਨ ਕਿ ਉਨ੍ਹਾਂ ਨਾਲੋਂ ਚੰਗੇ ਤੇ ਸਿਆਣੇ ਹੋਰ ਮਨੁੱਖ ਵੀ ਹਨ। ਉਨ੍ਹਾਂ ਵਿਚ ਭਰਾਤ੍ਰੀ-ਭਾਵ ਦੀ ਘਾਟ ਹੁੰਦੀ ਹੈ। ਮਨੁੱਖੀ ਭਾਈਚਾਰੇ ਦੀ ਭਾਵਨਾ ਹੋਵੇ, ਤਾਹੀਓਂ ਮਨੁੱਖ ਦੂਜਿਆਂ ਨਾਲ ਸੁਸ਼ੀਲਤਾ ਤੇ ਗੰਭੀਰਤਾ ਨਾਲ ਵਰਤ ਸਕਦਾ ਹੈ।

ਗੁਰੂ ਸਾਹਿਬਾਨ ਨੇ ਨਿਮਰਤਾ ਤੇ ਹਲੀਮੀ ਦੀਆਂ ਕਈ ਮਿਸਾਲਾਂ ਪੇਸ਼ ਕੀਤੀਆਂ ਹਨ। ਜਦੋਂ ਦਾਤੂ ਨੇ ਬਿਰਧ ਅਵਸਥਾ ਦੇ ਗੁਰੂ ਅਮਰਦਾਸ ਜੀ ਨੂੰ ਲੱਤ ਕੱਢ ਮਾਰੀ ਤਾਂ ਗੁਰੂ ਮਹਾਰਾਜ ਨੇ ਕੋਈ ਰੋਸ ਨਹੀਂ ਸੀ ਕੀਤਾ, ਸਗੋਂ ਬੜੀ ਨਿਮਰਤਾ ਨਾਲ ਆਖਿਆ ਕਿ "ਮੇਰੀਆਂ ਸਖ਼ਤ ਹੱਡੀਆਂ ਨਾਲ ਤੁਹਾਡੇ ਕੋਮਲ ਚਰਨਾਂ ਨੂੰ ਸੱਟ ਵੱਜੀ ਹੋਵੇਗੀ।" ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਪੁੱਤਰ ਬਾਬਾ ਸਿਰੀ ਚੰਦ ਜੀ ਨੇ ਹਾਸੇ ਹਾਸੇ ਵਿਚ ਸ੍ਰੀ ਗੁਰੂ ਰਾਮਦਾਸ ਜੀ ਨੂੰ ਪੁੱਛਿਆ ਕਿ

ਉਨ੍ਹਾਂ ਨੇ ਏਨੀ ਲੰਮੀ ਦਾੜ੍ਹੀ ਕਿਉਂ ਰੱਖੀ ਹੋਈ ਹੈ ? ਤਾਂ ਗੁਰੂ ਜੀ ਨੇ ਉੱਤਰ ਦਿੱਤਾ : "ਤੁਹਾਡੇ ਪਵਿੱਤਰ ਚਰਨਾਂ ਦੀ ਧੂੜ ਝਾੜਨ ਲਈ।" ਬਾਬਾ ਸਿਰੀ ਚੰਦ ਜੀ ਗੁਰੂ ਸਾਹਿਬ ਦੀ ਨਿਮਰਤਾ ਤੋਂ ਬਹੁਤ ਪ੍ਰਭਾਵਤ ਹੋਏ।

ਜਿਥੇ ਨਿਮਰਤਾ ਹੈ, ਉਥੇ ਹਉਮੈ ਦਾ ਤਿਆਗ ਹੈ। ਇਹ ਹਉਮੈ ਹੀ ਹੈ ਜੋ 'ਆਪਣਾ ਮੂਲ ਪਛਾਣਨ' ਵਿਚ ਤੇ ਮੁਕਤੀ ਦੇ ਰਾਹ ਵਿਚ ਰੁਕਾਵਟ ਹੈ। ਗੁਰੂ ਦੇ ਸ਼ਬਦ ਦੁਆਰਾ ਹੰਕਾਰ ਦਾ ਨਾਸ ਹੁੰਦਾ ਹੈ। ਗੁਰੂ ਅਰਜਨ ਦੇਵ ਜੀ ਉਪਦੇਸ਼ ਦਿੰਦੇ ਹਨ :

**ਸਭ ਕੀ ਰੇਨੁ ਹੋਇ ਰਹੈ ਮਨੂਆ ਸਗਲੇ ਦੀਸਹਿ ਮੀਤ ਪਿਆਰੇ ॥**
**ਸਭ ਮਧੇ ਰਵਿਆ ਮੇਰਾ ਠਾਕੁਰੁ ਦਾਨੁ ਦੇਤ ਸਭਿ ਜੀਅ ਸਮ੍ਾਰੇ ॥**

*(ਪੰਨਾ 379)*

ਅਸਲ ਵਿਚ ਨਿਰਮਾਣ ਲੋਕ ਹੀ ਮਹਾਨ ਹਨ ਤੇ ਰੱਬ ਦੀ ਦਰਗਾਹ ਵਿਚ ਉੱਤਮ ਗਿਣੇ ਜਾਂਦੇ ਹਨ, ਫ਼ੁਰਮਾਨ ਹੈ :

**ਆਪਸ ਕਉ ਜੋ ਜਾਣੈ ਨੀਚਾ॥**
**ਸੋਊ ਗਨੀਐ ਸਭ ਤੇ ਊਚਾ॥**
**ਜਾ ਕਾ ਮਨੁ ਹੋਇ ਸਗਲ ਕੀ ਰੀਨਾ॥**
**ਹਰਿ ਹਰਿ ਨਾਮੁ ਤਿਨਿ ਘਟਿ ਘਟਿ ਚੀਨਾ॥** *(ਪੰਨਾ 266)*

ਸੱਚੀ ਨਿਮਰਤਾ ਦੁਆਰਾ ਰੱਬ ਦੀ ਰਜ਼ਾ ਵਿਚ ਰਹਿਣ ਦੀ ਪ੍ਰੇਰਨਾ ਮਿਲਦੀ ਹੈ। ਇਥੋਂ ਤਕ ਕਿ ਮਨੁੱਖੀ ਆਤਮਾ ਨੂੰ ਪਰਮਾਤਮਾ ਵਿਚ ਅਭੇਦ ਹੋਣ ਵਿਚ ਇਹ ਨਿਮਰ-ਭਾਵ ਹੀ ਸਹਾਈ ਹੁੰਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਕਥਨ ਹਨ :

**ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ ॥** *(ਪੰਨਾ 470)*

ਅਤੇ :

**ਨਿਵੈ ਸੁ ਗਉਰਾ ਹੋਇ ॥** *(ਆਸਾ ਦੀ ਵਾਰ, ਪੰਨਾ 470)*



60

# ਤਿਆਗ ਕੀ ਹੈ ?

ਹਿੰਦੂ ਮਤ ਅਨੁਸਾਰ ਸੰਸਾਰ ਦਾ ਤਿਆਗ ਆਤਮਕ ਪ੍ਰਾਪਤੀ ਦੇ ਸਾਧਨਾਂ ਵਿਚੋਂ ਇਕ ਸਾਧਨ ਹੈ। ਤਾਹੀਓਂ ਉਸ ਮਤ ਦੇ ਕਈ ਜਗਿਆਸੂ ਘਰ-ਬਾਰ ਛੱਡ ਕੇ ਤਪੱਸਿਆ ਕਰਨ ਲਈ ਜੰਗਲਾਂ ਵਿਚ ਚਲੇ ਜਾਂਦੇ ਹਨ। ਸਿਖ ਧਰਮ ਇਸ ਰਸਤੇ ਨੂੰ ਸਵੀਕਾਰ ਨਹੀਂ ਕਰਦਾ, ਕਿਉਂਕਿ ਕਲਜੁੱਗ ਵਿਚ ਤਿਆਗ ਦਾ ਇਹ ਸਾਧਨ ਅਮਲ ਵਿਚ ਨਹੀਂ ਆ ਸਕਦਾ। ਜੇ ਧਰਮੀ ਪੁਰਸ਼ ਪਹਾੜਾਂ ਤੇ ਜੰਗਲਾਂ ਵਿਚ ਰਹਿਣ ਲੱਗ ਪੈਣ ਅਤੇ ਨਿੱਤ ਦੀਆਂ ਸਮੱਸਿਆਵਾਂ ਨੂੰ ਸੁਲਝਾਉਣ ਵਿਚ ਸਹਾਈ ਨਾ ਹੋਣ ਤਾਂ ਇਸ ਤਰ੍ਹਾਂ ਦੁਨੀਆ ਨੂੰ ਕੀ ਲਾਭ ਹੋਏਗਾ ? ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹਿਮਾਲਾ ਪਰਬਤ 'ਤੇ ਰਹਿਣ ਵਾਲੇ ਸਿੱਧਾਂ ਜੋਗੀਆਂ ਦੇ ਸੰਸਾਰ-ਤਿਆਗ ਨੂੰ ਚੰਗਾ ਨਹੀਂ ਸੀ ਮੰਨਿਆ। ਗੁਰੂ ਜੀ ਨੇ ਉਨ੍ਹਾਂ ਨੂੰ ਸਮਝਾਇਆ ਕਿ ਨਿਰਾ ਸਰੀਰ ਨੂੰ ਇਕਾਂਤ ਵਿਚ ਰੱਖਣ ਨਾਲ ਹੀ ਮਨ ਨੂੰ ਸ਼ਾਂਤੀ ਨਹੀਂ ਲੱਭਦੀ, ਸਗੋਂ ਇਹ ਮਨ ਤਾਂ ਸੰਸਾਰਕ ਪਦਾਰਥਾਂ ਤੇ ਦੁਨਿਆਵੀ ਰੁਚੀਆਂ ਪਿੱਛੇ ਹੀ ਭਟਕਦਾ ਰਹਿੰਦਾ ਹੈ।

ਗੁਰੂ ਸਾਹਿਬਾਂ ਨੇ ਗ੍ਰਿਹਸਥ ਵਿਚ ਰਹਿੰਦਿਆਂ ਹੀ ਤਿਆਗ, ਭਾਵ ਗ੍ਰਿਹਸਥ ਮਾਹਿ ਉਦਾਸ ਦੀ ਪ੍ਰੇਰਨਾ ਕੀਤੀ। ਉਨ੍ਹਾਂ ਦੱਸਿਆ ਕਿ ਲੋੜ ਤਾਂ ਹੈ ਬੁਰੀਆਂ ਇੱਛਾਵਾਂ ਨੂੰ ਤਿਆਗਣ ਦੀ। ਦੁਨੀਆ ਦੇ ਕੰਮ ਕਾਰ ਛੱਡ ਕੇ ਇਕਾਂਤ ਵਿਚ ਜਾ ਰਹਿਣ ਦਾ ਨਾਂ ਤਿਆਗ ਨਹੀਂ। ਸ੍ਰੀ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ :

**ਤਿਆਗਨਾ ਤਿਆਗਨੁ ਨੀਕਾ ਕਾਮੁ ਕ੍ਰੋਧੁ ਲੋਭੁ ਤਿਆਗਨਾ ॥**

*(ਪੰਨਾ 1018)*

ਇਕ ਸੱਚਾ ਸਿਖ ਅਸਲ ਸੰਨਿਆਸੀ ਹੈ। ਉਹ ਸੰਸਾਰਕ ਪਦਾਰਥਾਂ ਵਿਚ ਵਿਚਰਦਾ ਹੋਇਆ ਉਨ੍ਹਾਂ ਤੋਂ ਨਿਰਮੋਹ ਰਹਿੰਦਾ ਹੈ। ਉਹ ਨਿੱਤ ਦਾ ਕਾਰ-ਵਿਹਾਰ

ਕਰਦੇ ਹੋਇਆਂ ਵੀ ਸੰਸਾਰ ਦੇ ਮੋਹ ਤੋਂ ਬਚਿਆ ਰਹਿੰਦਾ ਹੈ। ਇਸੇ ਤਰ੍ਹਾਂ ਉਹ ਸੰਸਾਰਕ ਦੁਖਾਂ ਵੇਲੇ ਨਾ ਤਾਂ ਦਿਲਗੀਰ ਹੁੰਦਾ ਹੈ ਅਤੇ ਨਾ ਹੀ ਸੰਸਾਰਕ ਜਿੱਤਾਂ ਤੇ ਪ੍ਰਾਪਤੀਆਂ ਕਾਰਨ ਆਫਰਦਾ ਹੀ ਹੈ। ਉਹ ਦੁਨਿਆਵੀ ਤੇ ਮਾਇਕ ਪਦਾਰਥਾਂ ਦੇ ਉਤਰਾਅ-ਚੜ੍ਹਾਅ ਤੋਂ ਇਸ ਤਰ੍ਹਾਂ ਨਿਰਲੇਪ ਰਹਿੰਦਾ ਹੈ ਜਿਵੇਂ ਕੰਵਲ ਫੁਲ ਪਾਣੀ ਵਿਚ ਰਹਿ ਕੇ ਪਾਣੀ ਤੋਂ ਅਭਿਜ ਰਹਿੰਦਾ ਹੈ।

ਸੱਚਾ ਤਿਆਗ ਤਾਂ ਮਨ ਦੀ ਰੁਚੀ ਨੂੰ ਅਟੰਕ ਰੱਖਣ ਵਿਚ ਹੈ। ਗੁਰਬਾਣੀ ਦੱਸਦੀ ਹੈ:

**ਹਾਥ ਪਾਉ ਕਰਿ ਕਾਮੁ ਸਭੁ, ਚੀਤੁ ਨਿਰੰਜਨ ਨਾਲਿ॥**

*(ਸਲੋਕ ਕਬੀਰ ਜੀ, ਪੰਨਾ 1376)*

ਜਿਵੇਂ ਘਰ ਦੇ ਕੰਮ ਕਾਜ ਵਿਚ ਰੁੱਝੀ ਹੋਈ ਮਾਂ ਪੰਘੂੜੇ ਵਿਚ ਪਏ ਬੱਚੇ ਦਾ ਧਿਆਨ ਰੱਖਦੀ ਹੈ, ਇਸੇ ਤਰ੍ਹਾਂ ਹੀ ਇਕ ਸੱਚਾ ਜਗਿਆਸੂ ਵੇਖਣ ਨੂੰ ਤਾਂ ਆਪਣੇ ਕਾਰ-ਵਿਹਾਰ ਵਿਚ ਰੁੱਝਾ ਹੋਇਆ ਹੁੰਦਾ ਹੈ, ਪਰ ਅੰਦਰੋਂ ਨਾਮ ਵਿਚ ਮਗਨ ਰਹਿੰਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਗੱਲ ਨੂੰ ਇਉਂ ਸਪੱਸ਼ਟ ਕਰਦੇ ਹਨ:

**ਰੇ ਮਨ ਐਸੋ ਕਰ ਸੰਨਿਆਸਾ॥**
**ਬਨ ਸੇ ਸਦਨ ਸਬੈ ਕਰ ਸਮਝਹੁ, ਮਨ ਹੀ ਮਾਹਿ ਉਦਾਸਾ॥੧॥ਰਹਾਉ॥**
**ਜਤ ਕੀ ਜਟਾ ਜੋਗ ਕੋ ਮੰਜਨੁ, ਨੇਮ ਕੇ ਨਖਨ ਬਢਾਓ॥**
**ਗਿਆਨ ਗੁਰੂ ਆਤਮ ਉਪਦੇਸਹੁ, ਨਾਮ ਬਿਭੂਤ ਲਗਾਓ॥੧॥**
**ਅਲਪ ਅਹਾਰ, ਸੁਲਪ ਸੀ ਨਿੰਦ੍ਰਾ, ਦਯਾ ਛਿਮਾ ਤਨ ਪ੍ਰੀਤਿ॥**
**ਸੀਲ ਸੰਤੋਖ ਸਦਾ ਨਿਰਬਾਹਿਬੋ, ਹ੍ਵੈਬੋ ਤ੍ਰਿਗੁਣ ਅਤੀਤਿ॥੨॥**
**ਕਾਮ ਕ੍ਰੋਧ ਹੰਕਾਰ ਲੋਭ ਹਠ, ਮੋਹ ਨ ਮਨ ਸਿਉ ਲਯਾਵੈ॥**
**ਤਬ ਹੀ ਆਤਮ ਤਤ ਕੋ ਦਰਸੇ, ਪਰਮ ਪੁਰਖ ਕਹ ਪਾਵੈ॥੩॥੧॥**

*(ਸ਼ਬਦ ਹਜਾਰੇ ਪਾ: ੧੦)*

ਸਿਖ ਧਰਮ ਅਨੁਸਾਰ ਜੀਵਨ-ਜਾਚ ਨੂੰ ਅਮਲ ਵਿਚ ਲਿਆਉਣਾ ਹੀ ਅਸਲ ਤਿਆਗ ਹੈ, ਤੇ ਉਹ ਹੈ ਨਾਮ ਜਪਣਾ ਤੇ ਮਨੁੱਖ-ਮਾਤਰ ਦੀ ਸੇਵਾ ਕਰਨੀ।

•

**61**

# ਸਿਖ ਧਰਮ ਵਿਚ ਨਿਸ਼ਕਾਮ ਸੇਵਾ ਦੀ ਕੀ ਥਾਂ ਹੈ ?

ਇਕ ਸ਼ਰਧਾਲੂ ਸਿਖ ਦੀ ਨਿਸ਼ਕਾਮ ਸੇਵਾ ਨੂੰ ਸਤਿਗੁਰਾਂ ਨੇ ਸਿੱਖੀ ਦੀ ਪਹਿਲੀ ਪਉੜੀ ਕਿਹਾ ਹੈ। ਧਨ ਜਾਂ ਕਿਸੇ ਫਲ ਦੀ ਲਾਲਸਾ ਰਹਿਤ ਸੇਵਾ ਕਰਨ ਵਾਲਾ ਹੀ ਸਹੀ ਅਰਥਾਂ ਵਿਚ ਸੇਵਕ ਹੈ:

**ਸੇਵਾ ਕਰਤ ਹੋਇ ਨਿਹਕਾਮੀ ॥**
**ਤਿਸ ਕਉ ਹੋਤ ਪਰਾਪਤਿ ਸੁਆਮੀ ॥** *(ਪੰਨਾ 286)*

ਸੇਵਾ ਰਾਹੀਂ ਹਿਰਦੇ ਵਿਚ ਨਿਮਰਤਾ ਆਉਂਦੀ ਹੈ ਤੇ ਸਹਿਜੇ ਸਹਿਜੇ ਹਉਮੈ ਦੂਰ ਹੁੰਦੀ ਜਾਂਦੀ ਹੈ, ਜਿਵੇਂ ਦੁੱਧ ਸਾਫ਼-ਸੁਥਰੇ ਭਾਂਡੇ ਵਿਚ ਹੀ ਠੀਕ ਰਹਿ ਸਕਦਾ ਹੈ, ਇਵੇਂ ਪ੍ਰਭੂ ਦਾ ਨਾਮ ਵੀ ਸੇਵਾ ਨਾਲ ਨਿਰਮਲ ਹੋਏ ਮਨ ਵਿਚ ਹੀ ਟਿਕ ਸਕਦਾ ਹੈ।

ਸੱਚੇ ਸੇਵਕ ਦਾ ਸਤਿਗੁਰੂ 'ਤੇ ਪੂਰਨ ਭਰੋਸਾ ਹੁੰਦਾ ਹੈ ਅਤੇ ਉਹ ਆਪਾ-ਭਾਵ ਤਿਆਗ ਕੇ ਗੁਰੂ ਦੀ ਸਿਖਿਆ ਅਨੁਸਾਰ ਸੰਜਮੀ ਜੀਵਨ ਜੀਉਣ ਵਿਚ ਖ਼ੁਸ਼ੀ ਸਮਝਦਾ ਹੈ।

ਸੇਵਾ ਤਨ, ਮਨ ਤੇ ਧਨ ਕਰਕੇ ਕਿਸੇ ਤਰ੍ਹਾਂ ਵੀ ਕੀਤੀ ਜਾ ਸਕਦੀ ਹੈ। ਮੁੱਖ ਸੇਵਾ ਤਨ ਕਰਕੇ ਹੈ, ਜਿਵੇਂ ਗੁਰਦੁਆਰੇ ਜਾ ਕੇ ਜੋੜਿਆਂ ਦੀ ਸੇਵਾ, ਗੁਰਦੁਆਰੇ ਦੀ ਸਫ਼ਾਈ ਅਤੇ ਲੰਗਰ ਦੀ ਹਰ ਤਰ੍ਹਾਂ ਦੀ ਸੇਵਾ, ਆਦਿ। ਗੁਰੂ-ਹੁਕਮਾਂ ਅਨੁਸਾਰ ਲੋੜਵੰਦ ਸੱਜਣਾਂ ਅਤੇ ਧਾਰਮਿਕ ਸੰਸਥਾਵਾਂ ਦੀ ਸੇਵਾ ਧਨ ਕਰਕੇ ਕੀਤੀ ਜਾ ਸਕਦੀ ਹੈ। ਗੁਰਬਾਣੀ ਪੜ੍ਹਨੀ-ਸੁਣਨੀ ਅਤੇ ਨਾਮ ਜਪਣਾ ਮਨ ਕਰਕੇ ਸੇਵਾ ਹੈ।

ਸਤਿਗੁਰੂ ਸਿਖ ਨੂੰ ਚਿਤਾਵਨੀ ਦੇਂਦੇ ਹਨ ਕਿ ਸਦਾ ਨਿਰਲੋਭ ਰਹਿ ਕੇ ਕਿਸੇ ਫਲ ਦੀ ਆਸ ਰੱਖੇ ਬਿਨਾਂ, ਚਾਅ-ਮਲ੍ਹਾਰ ਨਾਲ ਸੇਵਾ ਕਰੋ। ਲੁਕਵੇਂ ਢੰਗ ਨਾਲ ਕਿਸੇ ਮੰਤਵ ਦੀ ਪੂਰਤੀ ਲਈ, ਜਾਂ ਨਿੱਜੀ ਪ੍ਰਸ਼ੰਸਾ ਲਈ, ਜਾਂ ਸਨਮਾਨ

ਤੇ ਅਹੁਦੇ ਪ੍ਰਾਪਤ ਕਰਨ ਲਈ ਸੇਵਾ ਕਰਨੀ ਕਿਸੇ ਲੇਖੇ ਨਹੀਂ। ਇਸ ਤਰ੍ਹਾਂ ਦੀ ਸੇਵਾ ਨਾਲ ਹਉਮੈ ਖ਼ਤਮ ਹੋਣ ਦੀ ਥਾਂ, ਸਗੋਂ ਵਧਦੀ ਹੈ। ਮਾੜੀ ਗੱਲ ਤਾਂ ਇਹ ਹੈ ਕਿ "ਸੇਵਾ ਥੋਰੀ ਮਾਗਨੁ ਬਹੁਤਾ" ਦੇ ਗੁਰ-ਵਾਕ ਅਨੁਸਾਰ ਕੋਈ ਸਿਖ ਸੇਵਾ ਤਾਂ ਨਾਂ-ਮਾਤਰ ਕਰਦਾ ਹੈ, ਪਰ ਉਸ ਦਾ ਇਵਜ਼ਾਨਾ ਬਹੁਤ ਜ਼ਿਆਦਾ ਚਾਹੁੰਦਾ ਹੈ। ਸੱਚੇ ਸੇਵਕ ਨੂੰ ਅਜਿਹੀ ਸੌਦੇ-ਬਾਜ਼ੀ ਕਰਨੀ ਸੋਭਦੀ ਨਹੀਂ।

ਸਤਿਗੁਰਾਂ ਨੇ ਨਿਸ਼ਕਾਮ ਸੇਵਾ ਨੂੰ ਬੜੀ ਮਹਾਨਤਾ ਦਿੱਤੀ ਹੈ। ਹਰੇਕ ਪ੍ਰਾਣੀ ਸੇਵਾ ਰਾਹੀਂ ਆਤਮਕ ਅਨੰਦ, ਸੱਚਾ ਸਤਿਕਾਰ ਤੇ ਦੁਨਿਆਵੀ ਪਦਾਰਥ ਪ੍ਰਾਪਤ ਕਰ ਸਕਦਾ ਹੈ। ਸੇਵਾ ਰਾਹੀਂ ਨਿਮਰਤਾ ਵਿਚ ਟਿਕ ਕੇ ਸਾਧ ਸੰਗਤ ਦੀ ਪ੍ਰਾਪਤੀ ਹੁੰਦੀ ਹੈ, ਜਿਸ ਕਰਕੇ ਆਤਮਕ ਉੱਨਤੀ ਵਿਚ ਵਾਧਾ ਹੁੰਦਾ ਹੈ। ਸਿਖ ਧਰਮ ਮੂਲ ਰੂਪ ਵਿਚ ਤਾਂ ਇਕ 'ਸਾਧਨਾ' ਹੀ ਹੈ, ਜਾਂ ਇੰਜ ਕਹਿ ਲਓ ਕਿ ਸਿੱਖੀ ਕਮਾਉਣ ਦਾ ਇਹ ਮਾਰਗ ਮਨੁੱਖ ਮਾਤਰ ਨੂੰ ਅਧਿਆਤਮਿਕ ਰਾਹ 'ਤੇ ਤੋਰਨ ਲਈ ਇਕ ਯਤਨ ਹੈ।

ਸਾਡੇ ਗੁਰੂ ਸਾਹਿਬਾਨ ਨੇ ਵੀ ਕਈ ਤਰ੍ਹਾਂ ਦੀਆਂ ਸੇਵਾਵਾਂ ਕੀਤੀਆਂ। ਉਨ੍ਹਾਂ ਨੇ ਇਹ ਸੇਵਾਵਾਂ ਗੁਰ-ਅਸਥਾਨਾਂ ਵਿਖੇ ਭੀ ਨਿਭਾਈਆਂ ਅਤੇ ਬਾਹਰ ਵਿਚਰ ਕੇ ਵੀ ਕੀਤੀਆਂ। ਗੁਰੂ ਕੇ ਸਿਖ ਵੀ ਸਤਿਗੁਰਾਂ ਦੇ ਪੂਰਨਿਆਂ 'ਤੇ ਚੱਲਦੇ ਰਹੇ ਹਨ, ਜਿਹਾ ਕਿ ਭਾਈ ਮੰਝ, ਭਾਈ ਹੰਦਾਲ ਅਤੇ ਭਾਈ ਘਨੱਈਆ ਜੀ ਦੀਆਂ ਉਦਾਹਰਣਾਂ ਮਿਲਦੀਆਂ ਹਨ। ਅੱਜ ਕੱਲ੍ਹ ਵੀ ਕਈ ਸਿਖ ਸੰਸਥਾਵਾਂ ਸੇਵਾ ਦਾ ਇਹ ਕਾਰਜ ਨਿਭਾ ਰਹੀਆਂ ਹਨ, ਜਿਹਾ ਕਿ ਯਤੀਮਖ਼ਾਨੇ, ਵਿਧਵਾ-ਘਰ, ਨਿਆਸਰਿਆਂ ਤੇ ਅੰਗ-ਹੀਣਾਂ ਦੀਆਂ ਸੰਸਥਾਵਾਂ ਅਤੇ ਪਿੰਗਲਵਾੜਾ ਅੰਮ੍ਰਿਤਸਰ।

ਸਾਡੇ ਲਈ ਜ਼ਰੂਰੀ ਹੈ ਕਿ ਅਸੀਂ ਆਪਣੇ ਆਪ ਨੂੰ ਪੁੱਛੀਏ ਕਿ "ਮੈਂ ਕਿਹੜੀ ਸੇਵਾ ਨਿਭਾ ਸਕਦਾ ਹਾਂ ?" ਇਸ ਸੁਆਲ ਦਾ ਉੱਤਰ ਹਰੇਕ ਦੀ ਆਪੋ-ਆਪਣੀ ਸਮਰੱਥਾ ਤੇ ਰੁਚੀ ਅਨੁਸਾਰ ਹੈ। ਹਰ ਕੋਈ ਆਪਣੀ ਰੁਚੀ ਅਨੁਸਾਰ ਹੀ ਕੋਈ ਸੇਵਾ ਅਪਣਾਅ ਸਕਦਾ ਹੈ। ਕੋਈ ਵੀ ਛੋਟੀ-ਵੱਡੀ ਸੇਵਾ, ਸਿੱਖੀ ਮਾਰਗ ਉੱਤੇ ਚੱਲਣ ਲਈ ਸਿਖ ਦਾ ਅਗਲੇਰਾ ਕਦਮ ਹੈ, ਬ-ਸ਼ਰਤੇ ਕਿ ਇਹ ਸੇਵਾ ਨਿਤਾਪ੍ਰਤਿ ਹੋਵੇ, ਸੱਚੇ ਹਿਰਦਿਓਂ ਨਿਰ-ਇੱਛਤ ਹੋ ਕੇ ਕੀਤੀ ਜਾਵੇ।



62

# ਸਿਖ ਧਰਮ ਅਨੁਸਾਰ ਆਤਮਕ ਉੱਨਤੀ ਦੇ ਕਿਹੜੇ ਮੰਡਲ ਹਨ ?

ਆਤਮਕ ਪ੍ਰਾਪਤੀ ਨਿੱਜੀ ਵਿਕਾਸ ਦਾ ਵਿਸ਼ਾ ਹੈ। ਆਤਮਕ ਉੱਨਤੀ ਦਾ ਬਹੁਤਾ ਨਿਰਭਰ ਇਸ ਗੱਲ 'ਤੇ ਹੈ ਕਿ ਜਗਿਆਸੂ ਕਿਤਨੀ ਸਾਧਨਾ ਕਰਦਾ ਹੈ। ਨਾਮ ਸਿਮਰਨ, ਨੇਕ ਪੁਰਸ਼ਾਂ ਦੀ ਸੰਗਤ, ਚੰਗੇ ਤੇ ਨੇਕ ਕਰਮ ਆਤਮਕ ਖੇਤਰ ਵਿਚ ਅਗਾਂਹ ਵਧਣ ਲਈ ਸਹਾਈ ਹੁੰਦੇ ਹਨ। ਜਪੁਜੀ ਸਾਹਿਬ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਤਮਕ ਵਿਕਾਸ ਦੀਆਂ ਪੰਜ ਮੰਜ਼ਿਲਾਂ ਦਾ ਜ਼ਿਕਰ ਕੀਤਾ ਹੈ।[1] ਪਹਿਲੀ ਮੰਜ਼ਿਲ ਧਰਮ ਦੇ ਖੇਤਰ ਦੀ ਹੈ, ਜਿਸ ਨੂੰ 'ਧਰਮ ਖੰਡ' ਕਹਿੰਦੇ ਹਨ। ਇਸ ਅਵਸਥਾ ਵਿਚ ਜਗਿਆਸੂ ਕਰਮ ਕਰਦਾ ਹੈ ਤੇ ਉਨ੍ਹਾਂ ਦਾ ਫਲ ਭੁਗਤਦਾ ਹੈ। ਜੋ ਆਪਣੇ ਫ਼ਰਜ਼ਾਂ ਦੀ ਪਾਲਣਾ ਨੇਕ-ਨੀਤੀ ਤੇ ਦਿਆਨਤਦਾਰੀ ਨਾਲ ਕਰਦੇ ਹਨ, ਉਹ ਦੂਜੀ ਮੰਜ਼ਿਲ ਵਿਚ ਦਾਖ਼ਲ ਹੋ ਜਾਂਦੇ ਹਨ, ਜਿਸ ਨੂੰ 'ਗਿਆਨ ਖੰਡ' ਕਹਿੰਦੇ ਹਨ। ਇਸ ਅਵਸਥਾ ਵਿਚ ਜਗਿਆਸੂ ਨੂੰ ਬ੍ਰਹਮ ਦਾ ਗਿਆਨ ਤੇ ਬ੍ਰਹਿਮੰਡ ਦਾ ਅਨੁਭਵ ਹੋ ਜਾਂਦਾ ਹੈ। ਉਸ ਨੂੰ ਇਹ ਸੋਝੀ ਹੋ ਆਉਂਦੀ ਹੈ ਕਿ ਉਸ ਦੀ ਆਪਣੀ ਸ਼ਕਤੀ ਬੜੀ ਤੁੱਛ ਜਹੀ ਤੇ ਸੀਮਤ ਹੈ, ਜਦ ਕਿ ਪ੍ਰਭੂ ਸਰਬ-ਸ਼ਕਤੀਮਾਨ ਹੈ ਅਤੇ ਉਸ ਦੀ ਰਚਨਾ ਦੀ ਵਿਸ਼ਾਲਤਾ ਤੇ ਬੇਅੰਤਤਾ ਦਾ ਕੋਈ ਅੰਤ ਨਹੀਂ। ਉਸ ਨੂੰ ਸਮਝ ਆਉਂਦੀ ਹੈ ਕਿ ਪ੍ਰਭੂ ਦੀ ਇਸ ਰਚਨਾ ਦਾ ਕੋਈ ਮਨੋਰਥ ਹੈ। ਫਿਰ ਉਹੀ ਤੀਜੀ ਮੰਜ਼ਿਲ 'ਤੇ ਜਾ ਅਪੜਦਾ ਹੈ, ਇਸ ਨੂੰ 'ਸਰਮ ਖੰਡ' ਕਹਿੰਦੇ ਹਨ। ਇਹ ਉੱਦਮ ਦਾ ਖੇਤਰ ਹੈ, ਜਿਸ ਵਿਚ ਉਸ ਦਾ ਮਨ ਤੇ ਸੂਝ ਨਿਰਮਲ ਹੋ ਜਾਂਦੇ ਹਨ। ਇਹ ਉੱਦਮ ਹੀ ਉਸ ਨੂੰ ਅਗਲੀ ਮੰਜ਼ਿਲ 'ਕਰਮ ਖੰਡ' ਵਿਚ ਲੈ ਜਾਂਦਾ ਹੈ। ਇਹ ਬਖ਼ਸ਼ਿਸ਼ਾਂ ਦੀ ਅਵਸਥਾ ਹੈ। ਨਿਰ-ਇੱਛਤ ਜਗਿਆਸੂ ਨੂੰ ਇਥੇ ਦੈਵੀ ਬਖ਼ਸ਼ਿਸ਼ਾਂ ਪ੍ਰਾਪਤ ਹੋ ਜਾਂਦੀਆਂ ਹਨ

---

1. ਦੂਜੇ ਵਿਚਾਰ ਲਈ ਵੇਖੋ ਪੁਸਤਕ—*ਸਚਖੰਡ ਦਰਸ਼ਨ*, ਲੇਖਕ ਭਾਈ ਰਣਧੀਰ ਸਿੰਘ ਜੀ।
—*ਪ੍ਰਕਾਸ਼ਕ*

ਅਤੇ ਸਾਰੀਆਂ ਆਤਮਕ ਸ਼ਕਤੀਆਂ ਮਿਲ ਜਾਂਦੀਆਂ ਹਨ। ਰੱਬੀ ਮਿਹਰ ਸਦਕਾ ਉਹ ਅਗਲੀ ਮੰਜ਼ਿਲ ਪ੍ਰਾਪਤ ਕਰਦਾ ਹੈ, ਜੋ ਹੈ 'ਸਚ-ਖੰਡ', ਸੱਚਾਈ ਦਾ ਖੇਤਰ। ਇਸ ਅਵਸਥਾ ਵਿਚ ਉਹ ਪ੍ਰਭੂ ਨਾਲ ਮਿਲ ਜਾਂਦਾ ਹੈ।

ਇਹ ਹੈ ਸੰਸਾਰ ਪੱਧਰ ਤੋਂ ਆਤਮਕ ਮੰਡਲਾਂ ਤਕ ਦੀ ਮਨੁੱਖ ਦੀ ਉੱਨਤੀ। ਨਿਰਸੰਦੇਹ ਆਤਮਕ ਤਰੱਕੀ ਲਈ ਸਦਾਚਾਰ ਬਹੁਤ ਸਹਾਈ ਹੁੰਦਾ ਹੈ।

ਸਿਖ ਧਰਮ ਵਿਚ ਆਤਮਕ ਪੰਧ ਉਪਰ ਚੱਲਣ ਵਾਲੇ ਪਾਂਧੀ ਦੀ ਸਹਾਇਤਾ ਲਈ ਗੁਰੂ ਜਾਂ ਪ੍ਰਭੂ ਦੀ ਬਖ਼ਸ਼ਿਸ਼ ਅਤੀ ਜ਼ਰੂਰੀ ਹੈ। ਹੋ ਸਕਦਾ ਹੈ ਕਿ ਇਕ ਸਾਧਾਰਨ ਮਨੁੱਖ ਆਪਣੇ ਆਪ ਸਹਿਜੇ ਸਹਿਜੇ ਆਪਣੇ ਰਾਹੇ ਤੁਰਿਆ ਜਾਵੇ, ਪਰ ਜੇ ਕਲਾਧਾਰੀ ਸ਼ਕਤੀਆਂ ਵਾਲੀ ਕੋਈ ਹੋਰ ਹਸਤੀ ਉਸ ਦੀ ਬਾਂਹ ਫੜ ਲਏ ਤਾਂ ਉਸ ਦੇ ਅੱਗੇ ਵਧਣ ਦੀ ਗਤੀ ਤੇਜ਼ ਹੋ ਜਾਂਦੀ ਹੈ। ਗੁਰੂ ਦੀ ਅਗਵਾਈ ਤੇ ਸਰਪ੍ਰਸਤੀ ਉਸ ਨੂੰ ਕਈ ਤਰ੍ਹਾਂ ਦੇ ਅਚਾਨਕ ਆ ਜਾਣ ਵਾਲੇ ਦੁਖਾਂ-ਕਲੇਸ਼ਾਂ ਤੋਂ ਬਚਾਂਦੀ ਹੈ ਤੇ ਉਸ ਦਾ ਵਾਲ ਵੀ ਵਿੰਗਾ ਨਹੀਂ ਹੋਣ ਦਿੰਦੀ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਪੁਜੀ ਦੀ 38ਵੀਂ ਪਉੜੀ ਵਿਚ ਆਤਮਕ ਸੰਜਮ ਵੱਲ ਸੰਕੇਤ ਕੀਤਾ ਹੈ। ਜਗਿਆਸੂ ਲਈ ਜ਼ਰੂਰੀ ਹੈ ਕਿ ਉਹ ਮਨ ਤੇ ਸਰੀਰ ਦੋਹਾਂ ਨੂੰ ਕਾਬੂ ਵਿਚ ਰੱਖੇ। ਉਹ ਪੂਰੇ ਸਿਦਕ ਨਾਲ ਪਰਮਾਰਥ 'ਤੇ ਤੁਰਨ ਦੀ ਤਾਂਘ ਕਰੇ। ਜੇ ਕੋਈ ਸਮੱਸਿਆ ਆ ਬਣੇ ਤਾਂ ਆਪਣੀ ਸੂਝ ਸਿਆਣਪ ਤੇ ਗਿਆਨ ਦੀ ਵਰਤੋਂ ਕਰੇ। ਨਿਰਭੈ ਹੋ ਕੇ ਅਕਾਲ ਪੁਰਖ ਦੇ ਨਾਮ ਦਾ ਸਿਮਰਨ ਕਰੀ ਜਾਏ। ਅਜਿਹਾ ਵਿਅਕਤੀ ਕੇਵਲ ਆਪ ਹੀ ਉੱਨਤੀ ਦੇ ਰਾਹ 'ਤੇ ਨਹੀਂ ਤੁਰਦਾ, ਸਗੋਂ ਆਪਣੇ ਨਿਕਟਵਰਤੀਆਂ ਨੂੰ ਵੀ ਖ਼ੁਸ਼ੀਆਂ ਤੇ ਸ਼ਾਂਤੀ ਵੰਡਦਾ ਹੈ।

•

63

## ਖ਼ਾਲਸੇ ਦਾ ਉਦੇਸ਼ ਕੀ ਹੈ ?

ਖ਼ਾਲਸੇ ਦੀ ਸਾਜਨਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕੀਤੀ। ਦਸ ਗੁਰੂ ਸਾਹਿਬਾਨ ਆਪਣੇ ਸਿੱਖਾਂ ਨੂੰ 200 ਸਾਲ ਤੋਂ ਵੱਧ ਸਮੇਂ ਤਕ ਸਿਖਲਾਈ ਦਿੰਦੇ ਰਹੇ। ਉਹ ਅਜਿਹਾ ਪੂਰਨ-ਮਨੁੱਖ ਪਰਗਟ ਕਰਨਾ ਚਾਹੁੰਦੇ ਸਨ ਜੋ ਹਰ ਪੱਖੋਂ ਨਿਪੁੰਨ ਹੋਵੇ, ਜੋ ਭਗਤੀ ਤੇ ਸ਼ਕਤੀ ਦੇ ਸੁਮੇਲ ਦੀ ਮਿਸਾਲ ਹੋਵੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਨੂੰ ਖੰਡੇ ਦੀ ਪਾਹੁਲ ਦੇ ਰੂਪ ਵਿਚ ਅੰਮ੍ਰਿਤ ਦੀ ਦਾਤਿ ਦਿੱਤੀ। ਫਿਰ ਗੁਰੂ ਜੀ ਨੇ ਆਪ ਪੰਜਾਂ ਪਿਆਰਿਆਂ ਅੱਗੇ ਝੁਕ ਕੇ ਅੰਮ੍ਰਿਤ ਦੀ ਦਾਤਿ ਮੰਗੀ। ਆਪ ਨੇ ਫ਼ੁਰਮਾਇਆ—"ਖ਼ਾਲਸਾ ਮੇਰੋ ਰੂਪ ਹੈ ਖ਼ਾਸ॥" ਖ਼ਾਲਸਾ ਸਿਖ ਧਰਮ ਦੇ ਸਰਬੋਤਮ ਗੁਣਾਂ ਦਾ ਸਾਕਾਰ ਰੂਪ ਹੈ। ਗੁਰੂ ਜੀ ਨੇ ਖ਼ਾਲਸੇ ਨੂੰ ਪੰਜ ਕਕਾਰਾਂ ਦੀ ਰਹਿਤ ਦਿੱਤੀ ਅਤੇ ਨਿਤ ਪੰਜ ਬਾਣੀਆਂ ਦੇ ਪਾਠ ਕਰਨ ਦਾ ਆਦੇਸ਼ ਦਿੱਤਾ। ਖ਼ਾਲਸੇ ਨੂੰ ਮਨੁੱਖਤਾ ਦੀ ਸੇਵਾ ਲਈ ਸੰਤ ਸਿਪਾਹੀ ਦਾ ਬਾਣਾ ਬਖ਼ਸ਼ਿਆ।

ਖੰਡੇ ਦੀ ਪਾਹੁਲ ਦਾ ਮਨੋਰਥ ਸੀ ਸਿੱਖਾਂ ਵਿਚ ਨਿਰਭੈਤਾ ਪੈਦਾ ਕਰਨਾ। ਉਨ੍ਹਾਂ ਨੂੰ ਸ੍ਵੈ-ਰੱਖਿਆ ਲਈ ਅਤੇ ਬੁਰਾਈ ਨੂੰ ਜੜ੍ਹੋਂ ਪੁੱਟਣ ਲਈ ਕਿਰਪਾਨ ਧਾਰਨ ਕਰਨ ਦਾ ਹੁਕਮ ਦਿੱਤਾ। ਨਿਰਬਲ ਤੇ ਨਿਤਾਣਿਆਂ ਦੀ ਸੁਰੱਖਿਆ ਦੇ ਇਸ ਉਦੇਸ਼ ਨੇ ਸੇਵਾ ਤੇ ਕੁਰਬਾਨੀ ਦੇ ਜਜ਼ਬੇ ਨੂੰ ਹੋਰ ਉਤਸ਼ਾਹ ਦਿੱਤਾ। ਖ਼ਾਲਸਾ ਸਮੇਂ ਦੀ ਲੋੜ 'ਤੇ ਪੂਰਾ ਉਤਰਿਆ। ਉਸ ਨੇ ਕਮਜ਼ੋਰ ਦੁਖੀਆਂ ਨੂੰ ਮੁਗ਼ਲ ਹਾਕਮਾਂ ਦੇ ਜ਼ੁਲਮ ਤੋਂ ਬਚਾਇਆ। ਇਤਿਹਾਸ ਗਵਾਹ ਹੈ ਕਿ ਸਿੱਖਾਂ ਨੇ ਕਿਸ ਦਲੇਰੀ ਨਾਲ ਮੁਗ਼ਲਾਂ ਦੇ ਅਤਿਆਚਾਰਾਂ ਦਾ ਤੇ ਜਬਰ ਦਾ ਮੁਕਾਬਲਾ ਕੀਤਾ। ਦੋ ਘੱਲੂਘਾਰੇ ਹੋਏ : ਇਕ ਜੂਨ 1746 ਦਾ ਛੋਟਾ ਘੱਲੂਘਾਰਾ, ਜਿਸ ਵਿਚ ਦਸ ਹਜ਼ਾਰ ਤੋਂ ਵੱਧ ਸਿੱਖਾਂ ਦਾ ਕਤਲਾਮ ਹੋਇਆ, ਅਤੇ ਦੂਜਾ ਫ਼ਰਵਰੀ 1762 ਦਾ ਵੱਡਾ ਘੱਲੂਘਾਰਾ, ਜਿਸ ਵਿਚ ਤੀਹ ਹਜ਼ਾਰ ਤੋਂ ਵੀ ਵੱਧ ਸਿਖ ਮਾਰੇ ਗਏ। ਇਹ ਘੱਲੂਘਾਰੇ ਪਰਤੱਖ ਰੂਪ ਵਿਚ ਜ਼ਾਹਰ ਕਰਦੇ ਹਨ ਕਿ ਤਅੱਸਬੀ ਮੁਸਲਮਾਨ

ਹਾਕਮਾਂ ਦੀ ਵੰਗਾਰ ਦਾ ਟਾਕਰਾ ਕਰਨ ਲਈ ਖ਼ਾਲਸਾ ਹਮੇਸ਼ਾ ਤਿਆਰ-ਬਰ-ਤਿਆਰ ਰਹਿੰਦਾ ਸੀ। ਸੁਤੰਤਰਤਾ-ਸੰਗਰਾਮ ਵਿਚ ਵੀ ਖ਼ਾਲਸੇ ਨੇ ਆਪਣਾ ਪੂਰਾ ਹਿੱਸਾ ਪਾਇਆ। 1962 ਦੇ ਚੀਨ ਦੇ ਹਮਲੇ ਸਮੇਂ ਅਤੇ ਸਤੰਬਰ 1965 ਤੇ ਦਸੰਬਰ 1971 ਦੇ ਹਿੰਦ-ਪਾਕ ਯੁੱਧਾਂ ਵਿਚ ਵੀ ਸਿੱਖਾਂ ਨੇ ਅਨੋਖੀ ਬਹਾਦਰੀ ਵਿਖਾ ਕੇ ਕਈ ਸਰਕਾਰੀ ਇਨਾਮ ਜਿੱਤੇ।

ਕੁਝ ਲੋਕ ਇਹ ਦਾਅਵਾ ਕਰਦੇ ਹਨ ਕਿ ਖ਼ਾਲਸੇ ਦੀ ਸਾਜਨਾ ਕੇਵਲ ਸਮੇਂ ਦੀਆਂ ਲੋੜਾਂ ਨੂੰ ਪੂਰਾ ਕਰਨ ਲਈ ਹੀ ਕੀਤੀ ਗਈ ਸੀ। ਇਹ ਖ਼ਿਆਲ ਠੀਕ ਨਹੀਂ ਹੈ। ਖ਼ਾਲਸਾ ਤਾਂ ਇਸ ਲਈ ਸਾਜਿਆ ਗਿਆ ਕਿ ਉਸ ਦੁਆਰਾ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸੰਕਲਪ ਵਾਲੇ ਸੰਤ-ਸਿਪਾਹੀ ਧਰਮੀ-ਯੋਧੇ ਦੇ ਆਦਰਸ਼ਾਂ ਨੂੰ ਸਦੀਵੀ ਰੂਪ ਦਿੱਤਾ ਜਾ ਸਕੇ। ਗ੍ਰਹਿਸਥ ਆਸ਼ਰਮ ਵਿਚ ਵਿਚਰਦੇ ਹੋਇਆਂ ਸਰੀਰਕ ਤੇ ਆਤਮਕ ਸ਼ਖ਼ਸੀਅਤ ਦੇ ਮਿਲਵੇਂ ਵਿਕਾਸ ਦਾ ਇਹੋ ਹੀ ਤਾਂ ਪ੍ਰਗਟਾਅ ਹੈ। ਪੁਰਾਤਨ ਤੇ ਵਰਤਮਾਨ ਸਦਾਚਾਰਕ ਸਰਬੋਤਮ ਗੁਣਾਂ ਦਾ ਸੁਮੇਲ ਕਰ ਕੇ ਭਵਿੱਖ ਦਾ ਮਨੁੱਖ—ਖ਼ਾਲਸਾ—ਸਾਜਿਆ ਗਿਆ, ਜਿਸ ਨੂੰ ਅਕਾਲ ਪੁਰਖ ਦੀ ਵਡਿਆਈ, ਮਨੁੱਖੀ ਆਜ਼ਾਦੀ, ਸੱਚੀ ਅਣਖ ਤੇ ਗੌਰਵ ਦੇ ਆਦਰਸ਼ਾਂ ਦੀ ਪੂਰਤੀ ਸੌਂਪੀ ਗਈ।

ਨਿਰਸੰਦੇਹ ਭਾਰਤ ਵਿਚ ਆਉਣ ਵਾਲੇ ਕਿਸੇ ਵੀ ਸੰਕਟ ਦਾ ਟਾਕਰਾ ਕਰਨ ਲਈ 'ਖ਼ਾਲਸਾ' ਹਮੇਸ਼ਾ ਸਭ ਤੋਂ ਅੱਗੇ ਰਿਹਾ ਹੈ ਤੇ ਆਉਣ ਵਾਲੇ ਸਮੇਂ ਭੀ ਅੱਗੇ ਹੀ ਰਹੇਗਾ।



## 64

# ਕੀ ਪੰਜ ਕਕਾਰ ਜ਼ਰੂਰੀ ਹਨ ?

ਇਹ ਦੇਖਿਆ ਗਿਆ ਹੈ ਕਿ ਰਹਿਤ ਮਰਯਾਦਾ ਦੇ ਚਿੰਨ੍ਹ ਆਦਿ ਰੱਖਣੇ ਕੇਵਲ ਇਕਸਾਰਤਾ ਲਈ ਹੀ ਜ਼ਰੂਰੀ ਨਹੀਂ, ਸਗੋਂ ਕਾਫ਼ੀ ਹੱਦ ਤਕ ਜਥੇਬੰਦੀ ਦੇ ਜ਼ਬਤ ਨੂੰ ਕਾਇਮ ਰੱਖਣ ਲਈ ਵੀ ਜ਼ਰੂਰੀ ਹਨ। ਇਹ ਕੇਵਲ ਚਿੰਨ੍ਹ ਨਹੀਂ—ਇਹ ਜੀਉਂਦੇ ਪ੍ਰਤੀਕ ਹਨ ਉਸ ਭਾਵਨਾ ਦੇ, ਜੋ ਕਿ ਇਨ੍ਹਾਂ ਨੂੰ ਘੜਨ ਵਾਲੀ ਸ਼ਖ਼ਸੀਅਤ ਤੇ ਧਾਰਨ ਕਰਨ ਵਾਲਿਆਂ ਦੀ ਆਪੋ ਵਿਚ ਡੂੰਘੀ ਸਾਂਝ ਪਾਉਂਦੀ ਹੈ। ਅਜਿਹੇ ਚਿੰਨ੍ਹ, ਸ਼ਰਧਾਲੂ ਸਿੱਖਾਂ ਸੇਵਕਾਂ ਵਾਸਤੇ ਜੀਵਨ-ਆਦਰਸ਼ ਨੂੰ ਵਧੇਰੇ ਅਸਲੀ ਤੇ ਭਾਵ-ਪੂਰਤ ਬਣਾ ਦੇਂਦੇ ਹਨ।

ਸਿੱਖੀ ਚਿੰਨ੍ਹ ਕਿਸ ਲਈ ਰਚੇ ਗਏ ਸਨ ? ਕੀ ਇਸ ਲਈ ਕਿ ਕੋਈ ਅੱਡਰੇਪਨ ਦੀ ਭਾਵਨਾ ਪੈਦਾ ਹੋ ਜਾਵੇ ਜਾਂ ਕੁਝ ਚੋਣਵੇਂ ਪੁਰਸ਼ ਨਿਖੜਵੇਂ ਦਿਸਣ ? ਨਹੀਂ, ਸਗੋਂ ਇਹ ਤਾਂ ਕੌਮ ਦੇ ਸਾਂਝੇ ਜੀਵਨ ਵਿਚ ਸਹਾਈ ਹੋਣ ਲਈ ਰਚੇ ਗਏ ਸਨ। ਸ਼ਾਇਦ ਇਹ ਸੰਭਵ ਹੋ ਸਕਦਾ ਹੈ ਕਿ ਮਨੁੱਖ ਕਿਸੇ ਰਹਿਤ ਜਾਂ ਬਾਹਰਲੇ ਚਿੰਨ੍ਹਾਂ ਦਾ ਧਾਰਨੀ ਹੋਏ ਬਗ਼ੈਰ ਹੀ ਪ੍ਰਭੂ-ਭਗਤੀ ਵਿਚ ਜੁੜ ਜਾਏ, ਪਰ ਜੇ ਉਸ ਨੇ ਜਥੇਬੰਦਕ ਕੰਮ ਕਰਨਾ ਹੈ ਤਾਂ ਉਸ ਨੂੰ ਜਥੇਬੰਦੀ ਦੀ ਰਹਿਤ ਮਰਯਾਦਾ ਦੇ ਨੇਮਾਂ ਦਾ ਪਾਲਣ ਕਰਨਾ ਹੀ ਪਵੇਗਾ। ਜਿਵੇਂ ਫ਼ੌਜੀ ਕਵੈਦ ਤੇ ਵਰਦੀ ਤੋਂ ਬਿਨਾਂ ਵੀ ਕੋਈ ਚੰਗਾ ਯੋਧਾ ਹੋ ਸਕਦਾ ਹੈ, ਪਰ ਇਸ ਨਾਲ ਬਾਕਾਇਦਾ ਫ਼ੌਜ ਦੀ ਲੋੜ ਘੱਟ ਨਹੀਂ ਜਾਂਦੀ, ਇਸੇ ਤਰ੍ਹਾਂ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਿਖ, ਗੁਰੂ ਜੀ ਵਲੋਂ ਹੁਕਮ ਕੀਤੇ ਹੋਏ ਕਕਾਰਾਂ ਤੇ ਰਹਿਤ ਦੇ ਪੱਕੇ ਧਾਰਨੀ ਹੋਏ ਬਿਨਾਂ ਸਿਖ ਨਹੀਂ ਅਖਵਾ ਸਕਦੇ। ਉਹ ਸਮਝਦੇ ਹਨ ਕਿ ਇਹ ਰਹਿਤ ਮਰਯਾਦਾ ਪੰਥ ਨੂੰ ਜਥੇਬੰਦ ਰੂਪ ਦੇਣ ਵਿਚ ਬਹੁਤ ਸਹਾਈ ਹੈ।

ਇਤਿਹਾਸ ਦੱਸਦਾ ਹੈ ਕਿ ਜਦੋਂ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕਿਸੇ ਮਨੁੱਖ 'ਤੇ ਪ੍ਰਸੰਨ ਹੁੰਦੇ ਤਾਂ ਉਹ ਉਸ ਨੂੰ ਖ਼ਾਲਸਾ ਪੰਥ ਵਿਚ ਸ਼ਾਮਲ ਕਰਨ ਵਿਚ ਖ਼ੁਸ਼ੀ ਮਹਿਸੂਸ ਕਰਦੇ। ਲਛਮਨ ਦਾਸ ਬੈਰਾਗੀ ਬੰਦਾ ਸਿੰਘ ਬਣ ਗਿਆ।

ਕਿਹਾ ਜਾਂਦਾ ਹੈ ਕਿ ਖ਼ਾਲਸੇ ਦੀ ਸਾਜਨਾ ਤੋਂ ਬਾਅਦ ਕੁਝ ਹੀ ਮਹੀਨਿਆਂ ਵਿਚ ਅੱਸੀ ਹਜ਼ਾਰ ਸਿੱਖਾਂ ਨੇ ਖੰਡੇ ਦੀ ਪਾਹੁਲ ਪ੍ਰਾਪਤ ਕੀਤੀ।

ਇਨ੍ਹਾਂ ਪੰਜ ਕਕਾਰਾਂ ਨੇ ਹੀ ਸਿੱਖਾਂ ਨੂੰ ਸੰਗਠਿਤ ਰੱਖਿਆ ਹੈ। ਇਨ੍ਹਾਂ ਦੇ ਕਾਰਨ ਹੀ ਉਹ ਵੱਡੀਆਂ ਵੱਡੀਆਂ ਔਕੜਾਂ ਵਿਚ ਵੀ ਆਪਣੇ ਆਦਰਸ਼ ਤੋਂ ਨਹੀਂ ਡਿੱਗੇ। ਅਨੇਕਾਂ ਸਿੱਖਾਂ ਨੇ ਮੌਤ ਨੂੰ ਕਬੂਲ ਕਰ ਲਿਆ, ਪਰ ਕੇਸ ਕਤਲ ਕਰਾਉਣ ਤੋਂ ਇਨਕਾਰ ਕਰ ਦਿੱਤਾ। ਕੇਸ ਪੰਜਾਂ ਕਕਾਰਾਂ ਤੇ ਰਹਿਤਾਂ ਵਿਚੋਂ ਸਭ ਤੋਂ ਵੱਧ ਮਹੱਤਤਾ ਰੱਖਦੇ ਹਨ। ਸਾਬਤ ਸੂਰਤ ਰਹਿੰਦੇ ਹੋਇਆਂ ਕੇਸਾਂ ਦੀ ਸੰਭਾਲ, ਪ੍ਰਭੂ ਦੀ ਰਜ਼ਾ ਵਿਚ ਜੀਵਨ ਜੀਉਣ ਦੇ ਆਸ਼ੇ ਦੀ ਪੂਰਤੀ ਹੈ। ਰੂਹਾਨੀ ਸ਼ਕਤੀ ਦੇ ਭੰਡਾਰ ਸਤਿਗੁਰੂ ਜੀ ਨਾਲ ਰੂਹਾਨੀ ਸੰਬੰਧ ਜੋੜਨ ਲਈ 'ਕੇਸ' ਇਕ ਵਸੀਲਾ ਹਨ।

ਪੰਜ ਕਕਾਰਾਂ ਦੇ ਧਾਰਨੀ ਹੋਣ ਦੇ ਨਾਲ ਨਾਲ ਇਕ ਨਮੂਨੇ ਦਾ ਰਹਿਤ ਮਰਯਾਦਾ ਵਾਲਾ ਤੇ ਆਦਰਸ਼ਕ ਜੀਵਨ ਜੀਉਣਾ ਬੜਾ ਜ਼ਰੂਰੀ ਹੈ। ਤਮਾਕੂ, ਕੁੱਠਾ ਮਾਸ, ਸ਼ਰਾਬ ਅਤੇ ਨਸ਼ੇ ਦੀਆਂ ਹੋਰ ਚੀਜ਼ਾਂ ਤੇ ਵਿਭਚਾਰ ਤੋਂ ਪਰਹੇਜ਼ ਖ਼ਾਲਸੇ ਦੀ ਰਹਿਤ ਦਾ ਜ਼ਰੂਰੀ ਅੰਗ ਹੈ। ਨਿਰਸੰਦੇਹ ਜੀਵਨ ਦੇ ਵਿਹਾਰ ਵਿਚ ਇਹ ਜ਼ਾਬਤਾ ਔਖਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਖ਼ਾਲਸੇ ਦੀ ਰਹਿਤ ਦੀ ਕਦਰ ਕਰਦੇ ਸਨ। ਜਦ ਤਕ ਖ਼ਾਲਸਾ ਇਨ੍ਹਾਂ ਕਕਾਰਾਂ ਤੇ ਰਹਿਤ ਮਰਯਾਦਾ ਦਾ ਧਾਰਨੀ ਰਹੇਗਾ, ਉਹ ਚੜ੍ਹਦੀ ਕਲਾ ਵਿਚ ਵਿਚਰੇਗਾ। ਪਰ ਜੇ ਉਹ ਇਨ੍ਹਾਂ ਵਲੋਂ ਅਣਗਹਿਲੀ ਕਰੇਗਾ ਤਾਂ ਉਸ ਦਾ ਤੇਜ-ਪ੍ਰਤਾਪ ਜਾਂਦਾ ਰਹੇਗਾ ਤੇ ਉਸ ਦੀ ਸੋਭਾ ਮੱਧਮ ਪੈ ਜਾਏਗੀ। ਗੁਰੂ ਜੀ ਦਾ ਕਥਨ ਹੈ :

**ਜਬ ਲਗ ਖਾਲਸਾ ਰਹੇ ਨਿਆਰਾ॥**
**ਤਬ ਲਗ ਤੇਜ ਦੀਉ ਮੈਂ ਸਾਰਾ॥**
**ਜਬ ਇਹ ਗਹੈ ਬਿਪਰਨ ਕੀ ਰੀਤ॥**
**ਮੈਂ ਨ ਕਰੋਂ ਇਨ ਕੀ ਪ੍ਰਤੀਤ॥**

•

65

# ਪੰਜ ਕਕਾਰਾਂ ਦੀ ਕੀ ਮਹਾਨਤਾ ਹੈ ?

ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਨ 1699 ਈ: ਵਿਚ ਖ਼ਾਲਸਾ ਪੰਥ ਦੀ ਸਾਜਨਾ ਕੀਤੀ ਤਾਂ ਉਨ੍ਹਾਂ ਨੇ ਆਪਣੇ ਖ਼ਾਲਸੇ ਨੂੰ ਪੰਜ ਕਕਾਰਾਂ ਦੀ ਰਹਿਤ ਰੱਖਣ ਦਾ ਹੁਕਮ ਦਿੱਤਾ। ਇਹ ਪੰਜੇ ਕਕਾਰ ਖ਼ਾਲਸੇ ਦੀ ਜਥੇਬੰਦੀ ਦੀ ਸ਼ਕਤੀ ਅਤੇ ਇਕ-ਰੂਪਤਾ ਲਈ ਹੀ ਕੇਵਲ ਜ਼ਰੂਰੀ ਨਹੀਂ, ਸਗੋਂ ਇਨ੍ਹਾਂ ਦੀ ਆਪਣੇ ਆਪ ਵਿਚ ਬੜੀ ਮਹੱਤਤਾ ਹੈ। ਹੇਠਾਂ ਇਨ੍ਹਾਂ ਕਕਾਰਾਂ ਦੀ ਮਹਾਨਤਾ ਦੀ ਇਕ ਇਕ ਕਰ ਕੇ ਵਿਚਾਰ ਕੀਤੀ ਜਾਂਦੀ ਹੈ।

### ਕੇਸ

ਪੁਰਾਤਨ ਸਮਿਆਂ ਵਿਚ ਕੇਸਾਂ ਨੂੰ ਸੰਤਤਾਈ ਦਾ ਅਤੇ ਧਰਮ ਦਾ ਚਿੰਨ੍ਹ ਸਮਝਿਆ ਜਾਂਦਾ ਸੀ। ਬਾਈਬਲ ਵਿਚ ਅੰਕਿਤ ਸੈਮਸਨ ਦੀ ਕਹਾਣੀ ਤੋਂ ਪਤਾ ਲੱਗਦਾ ਹੈ ਕਿ ਕੇਸ ਤਾਕਤ ਤੇ ਜੀਵਨ-ਸੱਤਾ ਦਾ ਸੋਮਾ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਾਬਤ-ਸੂਰਤ ਕੇਸ[1] ਰੱਖਣ ਦੀ ਰੀਤ ਚਲਾਈ ਸੀ। ਉਨ੍ਹਾਂ ਦੇ ਸਪੁੱਤਰ ਬਾਬਾ ਸਿਰੀ ਚੰਦ, ਜੋ ਕਿ ਉਦਾਸੀ ਸੰਪਰਦਾਇ ਦੇ ਬਾਨੀ ਸਨ, ਨੇ ਵੀ ਆਪਣੇ ਸੇਵਕਾਂ ਨੂੰ ਲੰਮੇ ਕੇਸ ਰੱਖਣ ਦਾ ਹੁਕਮ ਦਿੱਤਾ। ਕੇਸਾਂ ਦਾ ਰੱਖਣਾ ਰੱਬੀ ਰਜ਼ਾ ਨੂੰ ਮੰਨ ਕੇ ਜੀਵਨ ਜੀਉਣ ਦਾ ਪਰਤੱਖ ਸਬੂਤ ਹੈ। ਇਸ ਤੋਂ ਉਲਟ ਕੇਸਾਂ ਨੂੰ ਕੱਟਣਾ ਕੁਦਰਤ ਦੇ ਨੇਮ ਵਿਚ ਦਖ਼ਲ ਕਿਹਾ ਜਾ ਸਕਦਾ ਹੈ ਅਤੇ ਆਪਣੇ ਆਪ ਨੂੰ ਪ੍ਰਭੂ ਨਾਲੋਂ ਸਿਆਣਾ ਸਮਝਣ ਦਾ ਭਾਵ ਵੀ ਕੱਢਿਆ ਜਾ ਸਕਦਾ ਹੈ। ਕੇਸਾਂ ਦਾ ਰੱਖਣਾ ਸਭ ਤੋਂ ਜ਼ਰੂਰੀ ਹੈ। ਜੇ ਖ਼ਾਲਸਾ ਜਥੇਬੰਦੀ ਦਾ ਕੋਈ ਵਿਅਕਤੀ ਕੇਸ ਕਤਲ ਕਰਦਾ ਹੈ ਜਾਂ ਕੇਸਾਂ ਦੀ ਬੇਅਦਬੀ ਕਰਦਾ ਹੈ ਤਾਂ ਉਹ 'ਪਤਿਤ' ਹੋ ਜਾਂਦਾ ਹੈ (ਭਾਵ ਸਿੱਖੀ ਤੋਂ ਖ਼ਾਰਜ ਹੋ ਜਾਂਦਾ ਹੈ)।

---

1. ਖ਼ਾਲਸਾ, ਗੁਰੂ ਕੀ ਮੋਹਰ 'ਕੇਸਾਂ' ਦੀ ਸੰਭਾਲ ਦਸਤਾਰ ਸਹਿਤ ਕਰਦਾ ਹੈ। ਦਸਤਾਰ ਖ਼ਾਲਸੇ ਦਾ ਰਵਾਇਤੀ ਚਿੰਨ੍ਹ ਹੈ। *—ਪ੍ਰਕਾਸ਼ਕ*

### ਕੰਘਾ

ਕੇਸਾਂ ਨੂੰ ਸਾਫ਼ ਰੱਖਣ ਲਈ ਕੰਘਾ ਜ਼ਰੂਰੀ ਹੈ। ਇਹ ਦੂਜਾ ਕਕਾਰ ਹੈ।

### ਕਛਹਿਰਾ

ਜਤ ਸਤ ਦਾ ਚਿੰਨ੍ਹ ਸਮਝਿਆ ਗਿਆ ਹੈ। ਇਸ ਤੋਂ ਇਲਾਵਾ ਕੰਮ-ਕਾਜ ਕਰਨ ਵੇਲੇ ਤੇ ਭੱਜ-ਨੱਠ ਸਮੇਂ ਇਸ ਨਾਲ ਚੁਸਤੀ ਵੀ ਕਾਇਮ ਰਹਿੰਦੀ ਹੈ। ਆਰਾਮ ਦੇ ਸਮੇਂ ਇਹ ਇਕ ਸੌਖਾ ਤੇ ਸਸਤਾ ਅੰਗੋਛਾ ਹੈ। ਇਹ ਹਮੇਸ਼ਾ ਤਿਆਰ-ਬਰ-ਤਿਆਰ ਰਹਿਣ ਤੇ ਫੁਰਤੀ ਦਾ ਸੂਚਕ ਵੀ ਹੈ।

### ਕਿਰਪਾਨ

ਇਹ ਦਲੇਰੀ ਤੇ ਸਾਹਸ ਦਾ ਨਿਸ਼ਾਨ ਹੈ। ਸ੍ਵੈਮਾਣ ਨੂੰ ਕਾਇਮ ਰੱਖਣ ਲਈ ਜ਼ਰੂਰੀ ਹੈ ਕਿ ਖ਼ਾਲਸੇ ਕੋਲ ਆਪਣੀ ਇੱਜ਼ਤ ਦੀ ਰੱਖਿਆ ਦਾ ਸਾਧਨ ਹੋਵੇ। ਮੁਖ ਰੂਪ ਵਿਚ ਕਿਰਪਾਨ ਰੱਖਿਆ ਲਈ ਹੀ ਵਰਤੀ ਜਾਣੀ ਹੈ, ਨਾ ਕਿ ਜ਼ੁਲਮ ਕਰਨ ਲਈ। ਕਿਰਪਾਨ ਧਾਰਨ ਕਰਨ ਨਾਲ ਖ਼ਾਲਸੇ ਨੂੰ ਫ਼ੌਜੀ ਭਾਈਚਾਰੇ ਦਾ ਰੂਪ ਮਿਲਦਾ ਹੈ।

### ਕੜਾ

ਇਹ ਸੰਜਮ ਜਾਂ ਪਾਬੰਦੀ ਦਾ ਚਿੰਨ੍ਹ ਹੈ। ਇਹ ਸਿੱਖਾਂ ਨੂੰ ਚੇਤੇ ਕਰਾਉਂਦਾ ਹੈ ਕਿ ਉਹ ਗੁਰੂ ਦਾ ਦਾਸ ਤੇ ਗ਼ੁਲਾਮ ਹੈ। ਸਿਖ ਜਦੋਂ ਕੜੇ ਨੂੰ ਦੇਖਦਾ ਹੈ ਤਾਂ ਉਹ ਬੁਰਾ ਕੰਮ ਕਰਨ ਤੋਂ ਸੰਕੋਚ ਕਰਦਾ ਹੈ।

ਸਾਂਝੇ ਕੌਮੀ ਜੀਵਨ ਨੂੰ ਕਾਇਮ ਰੱਖਣ ਲਈ ਤੇ ਭਰਾਤ੍ਰੀ-ਭਾਵ ਦੇ ਜਜ਼ਬੇ ਨੂੰ ਪੱਕਿਆਂ ਕਰਨ ਲਈ ਇਹ ਕਕਾਰ ਧਾਰਨੇ ਜ਼ਰੂਰੀ ਹਨ। ਇਹ ਨਿਸ਼ਾਨ ਖ਼ਾਲਸੇ ਨੂੰ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਰੂਪ ਬਖ਼ਸ਼ਦੇ ਹਨ ਅਤੇ ਗੁਰੂ ਦੇ ਹੁਕਮ ਅਨੁਸਾਰ ਵਰਤੋਂ ਵਿਹਾਰ ਦੀ ਪ੍ਰੇਰਨਾ ਦੇਂਦੇ ਹਨ।

•

# 66

## ਖ਼ਾਲਸੇ ਦੀ ਰਹਿਤ ਮਰਯਾਦਾ ਕੀ ਹੈ ?

ਜਦ ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸਾ ਪੰਥ ਦੀ ਸਾਜਨਾ ਕੀਤੀ ਤਾਂ ਪੰਜਾਂ ਪਿਆਰਿਆਂ ਨੂੰ ਅੰਮ੍ਰਿਤ ਦੀ ਦਾਤ ਬਖ਼ਸ਼ਣ ਸਮੇਂ ਕੁਝ ਉਪਦੇਸ਼ ਦਿੱਤੇ, ਜੋ ਸੰਖੇਪ ਰੂਪ ਵਿਚ ਇਉਂ ਹਨ :

1. ਇਕ ਅਕਾਲ ਪੁਰਖ, ਦਸਾਂ ਪਾਤਸ਼ਾਹੀਆਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਉਪਰ ਨਿਸਚਾ ਰੱਖਣਾ ਹੈ।
2. ਸਿੱਖੀ ਦਾ ਸਿਧਾਂਤਕ ਆਧਾਰ 'ਮੂਲ-ਮੰਤਰ' ਹੈ ਅਤੇ 'ਵਾਹਿਗੁਰੂ' ਗੁਰ-ਮੰਤਰ ਹੈ।
3. ਰੋਜ਼ਾਨਾ ਨਿਤਨੇਮ ਦੀਆਂ [1]ਪੰਜ ਬਾਣੀਆਂ ਹਨ—ਜਪੁਜੀ, ਜਾਪੁ ਸਾਹਿਬ, ਸਵੱਯੇ, ਰਹਿਰਾਸ ਚੌਪਈ, ਅਤੇ ਕੀਰਤਨ ਸੋਹਿਲਾ।
4. ਪੰਜ ਕਕਾਰ—[2]ਕੇਸ, ਕਿਰਪਾਨ, ਕਛਹਿਰਾ, ਕੜਾ ਅਤੇ ਕੰਘਾ ਹਰ ਵੇਲੇ ਧਾਰਨ ਕਰਨੇ ਹਨ।
5. ਚੋਰੀ, ਲੁੱਟ-ਮਾਰ, ਜੂਏ-ਬਾਜ਼ੀ ਤੇ ਗ਼ਰੀਬ-ਮਾਰ ਤੋਂ ਬਚੋ।
6. ਪਰ-ਤਨ ਤੇ ਪਰ-ਧਨ ਦੇ ਨੇੜੇ ਨਾ ਜਾਉ।
7. ਸ਼ਰਾਬ, ਭੰਗ, ਅਫ਼ੀਮ, ਤਾੜੀ ਆਦਿ ਕਿਸੇ ਤਰ੍ਹਾਂ ਦੇ ਨਸ਼ੇ ਦੀ ਵਰਤੋਂ ਨਹੀਂ ਕਰਨੀ।

---

1. ਅੰਮ੍ਰਿਤ ਬਾਟਾ ਤਿਆਰ ਕਰਨ ਸਮੇਂ ਪੜ੍ਹੀਆਂ ਜਾਣ ਵਾਲੀਆਂ ਬਾਣੀਆਂ—ਜਪੁਜੀ, ਜਾਪੁ ਸਾਹਿਬ, ਸਵੱਯੇ, ਚੌਪਈ ਤੇ ਅਨੰਦੁ ਸਾਹਿਬ—ਦਾ ਪਾਠ ਗੁਰਸਿਖ ਅੰਮ੍ਰਿਤ ਵੇਲੇ ਦੇ ਨਿਤਨੇਮ ਵਿਚ ਕਰਦੇ ਹਨ ਅਤੇ ਸੋਦਰੁ ਰਹਿਰਾਸ ਸ਼ਾਮ ਨੂੰ ਤੇ ਸੋਹਿਲਾ ਸੌਣ ਸਮੇਂ। —*ਪ੍ਰਕਾਸ਼ਕ*
2. ਕੇਸ ਸਰੀਰ ਦਾ ਅੰਗ ਹਨ, ਇਹ ਬਾਹਰੋਂ ਧਾਰਨ ਕੀਤੇ ਜਾਣ ਵਾਲਾ ਕਕਾਰ ਨਹੀਂ। ਕਿਸੇ ਵੀ ਕਕਾਰ ਦੇ ਸਰੀਰ ਨਾਲੋਂ ਵੱਖ ਹੋਣ 'ਤੇ ਸਿੰਘ 'ਤਨਖ਼ਾਹੀਆ' ਹੁੰਦਾ ਹੈ, ਪਰ ਕੇਸ ਜੇ ਸਰੀਰ ਤੋਂ ਉਤਾਰੇ ਜਾਣ ਤਾਂ ਸਿਖ 'ਪਤਿਤ' ਹੋ ਜਾਂਦਾ ਹੈ। ਕੇਸਾਂ ਦੀ ਸੰਭਾਲ ਲਈ ਦਸਤਾਰ (ਕੇਸਕੀ) ਖ਼ਾਲਸੇ ਦਾ ਰਵਾਇਤੀ ਚਿੰਨ੍ਹ ਅਥਵਾ ਕਕਾਰ ਹੈ। —*ਪ੍ਰਕਾਸ਼ਕ*

8. ਰੋਮਾਂ ਦੀ ਬੇਅਦਬੀ, ਤੰਬਾਕੂ ਦੀ ਵਰਤੋਂ, ਕੁੱਠਾ ਮਾਸ ਤੇ ਪਰ-ਤ੍ਰਿਆ-ਗਮਨ—ਇਨ੍ਹਾਂ ਕੁਰਹਿਤਾਂ ਤੋਂ ਬਚਣਾ ਹੈ। ਇਨ੍ਹਾਂ ਵਿਚੋਂ ਕੋਈ ਵੀ ਕੁਰਹਿਤ ਹੋ ਜਾਣ 'ਤੇ ਸਿਖ ਨੂੰ ਤਨਖ਼ਾਹ ਲਵਾ ਕੇ ਦੁਬਾਰਾ ਅੰਮ੍ਰਿਤ ਛਕਣਾ ਪੈਂਦਾ ਹੈ।
9. ਜਨਮ, ਵਿਆਹ ਤੇ ਮ੍ਰਿਤੂ ਸਮੇਂ ਬ੍ਰਾਹਮਣੀ ਰੀਤਾਂ ਤੇ ਫੋਕਟ ਰਸਮਾਂ ਨਹੀਂ ਕਰਨੀਆਂ, ਸਗੋਂ ਸਾਰੇ ਸੰਸਕਾਰ ਗੁਰਮਤਿ ਅਨੁਸਾਰ ਨਿਭਾਉਣੇ ਹਨ।
10. ਹਵਨ, ਪਿੱਤਰਾਂ ਨਮਿਤ ਸਰਾਧ, ਮੂਰਤੀ-ਪੂਜਾ, ਮੜ੍ਹੀ ਮਸਾਣ ਤੇ ਮਠ-ਪੂਜਾ ਕਰਨੀ ਮਨ੍ਹਾ ਹੈ।
11. ਮੀਣਿਆਂ, ਧੀਰ-ਮੱਲੀਆਂ, ਰਾਮ-ਰਾਈਆਂ ਤੇ ਮਸੰਦਾਂ ਨਾਲ ਰੋਟੀ-ਬੇਟੀ ਦੀ ਸਾਂਝ ਨਹੀਂ ਰੱਖਣੀ।

ਗੁਰੂ ਗੋਬਿੰਦ ਸਿੰਘ ਜੀ ਦੇ ਕੁਝ ਨਿਕਟਵਰਤੀ ਸਿੱਖਾਂ ਵਿਚੋਂ ਭਾਈ ਦਇਆ ਸਿੰਘ, ਭਾਈ ਦੇਸਾ ਸਿੰਘ, ਭਾਈ ਚਉਪਾ ਸਿੰਘ ਆਦਿ ਨੇ ਗੁਰ-ਹੁਕਮਾਂ ਦੀ ਰੋਸ਼ਨੀ ਵਿਚ ਕੁਝ 'ਰਹਿਤਨਾਮੇ' ਵੀ ਲਿਖੇ। ਇਸੇ ਤਰ੍ਹਾਂ ਗੁਰੂ ਸਾਹਿਬ ਦੇ ਦਰਬਾਰੀ ਕਵੀ ਭਾਈ ਨੰਦ ਲਾਲ ਜੀ ਨੇ 'ਤਨਖ਼ਾਹਨਾਮਾ' ਲਿਖਿਆ। ਇਨ੍ਹਾਂ ਰਹਿਤਨਾਮਿਆਂ ਦੇ ਕੁਝ ਖ਼ਾਸ ਤੱਥ ਇਹ ਹਨ:

1. ਜੋਗੀਆਂ ਤੇ ਸੰਨਿਆਸੀਆਂ ਵਾਂਗ ਜੋਗ-ਸਾਧਨਾ ਕਰਨ ਦੀ ਕੋਈ ਲੋੜ ਨਹੀਂ ਅਤੇ ਨਾ ਹੀ ਜੰਤਰਾਂ, ਮੰਤਰਾਂ, ਤੰਤਰਾਂ ਵਿਚ ਫਸਣਾ ਹੈ।
2. ਬੱਚੀਆਂ ਦੇ ਅਨੰਦ-ਕਾਰਜ ਪਤਿਤ ਵਿਅਕਤੀ ਨਾਲ ਨਹੀਂ ਕਰਨੇ ਅਤੇ ਨਾ ਹੀ ਮੁੱਲ ਲੈ ਕੇ ਬੱਚੀਆਂ ਵਿਆਹੁਣੀਆਂ ਚਾਹੀਦੀਆਂ ਹਨ।
3. ਧਰਮ-ਕਾਰਜਾਂ ਤੇ ਦੁਖੀਆਂ ਦੀ ਸਹਾਇਤਾ ਲਈ ਦਸਵੰਧ ਕੱਢਣਾ ਜ਼ਰੂਰੀ ਹੈ।
4. ਕਿਸੇ ਹਾਲਤ ਵਿਚ ਵੀ ਸਿਰ 'ਤੇ ਟੋਪੀ ਜਾਂ ਟੋਪ ਨਹੀਂ ਪਹਿਨਣਾ ਚਾਹੀਦਾ।
5. ਨਿੱਜ ਸੁਆਰਥ ਲਈ ਗੁਰੂ ਕੀ ਮਾਇਆ ਨਹੀਂ ਵਰਤਣੀ ਚਾਹੀਦੀ। ਗੁਰੂ-ਘਰ ਦੇ ਸੇਵਾਦਾਰਾਂ ਤੇ ਗ੍ਰੰਥੀਆਂ ਆਦਿ ਨੂੰ ਵੀ ਨਿੱਜੀ ਲੋੜ ਦੀ ਪੂਰਤੀ ਤੋਂ ਵੱਧ ਮਾਇਆ ਨਹੀਂ ਸਵੀਕਾਰ ਕਰਨੀ ਚਾਹੀਦੀ।
6. ਰਿਸ਼ਤੇ-ਨਾਤੇ ਗੁਰਸਿਖ ਪਰਿਵਾਰਾਂ ਨਾਲ ਹੀ ਕੀਤੇ ਜਾਣੇ ਚਾਹੀਦੇ ਹਨ।

7. ਸਿਖ ਬਚਨ ਕਰ ਕੇ ਉਸ ਤੋਂ ਕਦੇ ਪਿੱਛੇ ਨਾ ਹਟੇ। ਝੂਠੀ ਸਹੁੰ ਕਦੇ ਨਾ ਚੁੱਕੇ ਤੇ ਨਾ ਹੀ ਵਿਸਾਹ-ਘਾਤ ਕਰੇ।
8. ਗੰਦੇ ਤੇ ਲੱਚਰ ਗਾਣੇ ਨਹੀਂ ਸੁਣਨੇ ਚਾਹੀਦੇ।
9. ਜੰਗਲ (ਮੈਦਾਨ) ਜਾਣ ਸਮੇਂ ਤੇ ਪ੍ਰਸ਼ਾਦਾ ਛਕਣ ਸਮੇਂ [1]ਸਿਰ ਜ਼ਰੂਰ ਢੱਕਣਾ ਚਾਹੀਦਾ ਹੈ।
10. ਬੱਚਿਆਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠ ਦੀ ਸੰਥਿਆ ਦੇਣੀ ਚਾਹੀਦੀ ਹੈ।
11. ਸਿਖ ਸਿਖ ਨੂੰ ਮਿਲਣ ਸਮੇਂ "ਵਾਹਿਗੁਰੂ ਜੀ ਕਾ ਖ਼ਾਲਸਾ ਵਾਹਿਗੁਰੂ ਜੀ ਕੀ ਫ਼ਤਹ" ਗਜਾਵੇ।

ਸਿਖ ਰਹਿਤ ਮਰਯਾਦਾ ਦੇ ਇਨ੍ਹਾਂ ਨੁਕਤਿਆਂ ਨੂੰ ਧਾਰਮਕ ਤੇ ਸਮਾਜਕ ਦੋ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ। ਧਾਰਮਕ ਮਰਯਾਦਾ ਤਾਂ ਸਿਖ ਦੀ ਉਚੇਰੀ ਆਤਮਕ ਅਵਸਥਾ ਲਈ ਹੈ, ਜਦ ਕਿ ਸਮਾਜਕ ਮਰਯਾਦਾ ਦਾ ਮੰਤਵ ਸਿੱਖਾਂ ਨੂੰ ਪੰਥ ਦੇ ਜ਼ਿੰਮੇਵਾਰ ਮੈਂਬਰ ਬਣਾਉਣਾ ਹੈ। ਚੋਰੀ, ਡਾਕੇ, ਝੂਠੀ ਸਹੁੰ, ਦਗ਼ਾ, ਧੋਖਾ-ਦੇਹੀ, ਜੂਏ-ਬਾਜ਼ੀ ਤੇ ਗ਼ਰੀਬ-ਮਾਰ ਉਪਰ ਰੋਕ ਲੱਗਣ ਨਾਲ ਸਮਾਜਕ ਜੀਵਨ ਵਿਚ ਕੋਈ ਵਿਘਨ ਨਹੀਂ ਪੈਂਦਾ ਅਤੇ ਇਸ ਨਾਲ ਭਾਈਚਾਰੇ ਨੂੰ ਸਮੁੱਚੇ ਰੂਪ ਵਿਚ ਲਾਭ ਪੁੱਜਦਾ ਹੈ। ਖ਼ਾਲਸੇ ਦੀ ਸਿਹਤ ਨੂੰ ਕਾਇਮ ਰੱਖਣ ਲਈ ਨਸ਼ਿਆਂ, ਸ਼ਰਾਬ ਤੇ ਤੰਬਾਕੂ ਦੀ ਵਰਤੋਂ ਉਪਰ ਬੰਦਸ਼ ਲਾਈ ਗਈ ਹੈ। ਕੁਰਹਿਤਾਂ ਉਪਰ ਰੋਕਾਂ, ਪਤਿਤਾਂ, ਧੀਰ-ਮੱਲੀਆਂ ਆਦਿ ਨਾਲ ਮਿਲਵਰਤਣ ਕਰਨ 'ਤੇ ਰੋਕਾਂ, ਗੁਰੂ ਦੀ ਗੋਲਕ ਦੀ ਮਾਇਆ ਦੀ ਦੁਰ-ਵਰਤੋਂ ਉਪਰ ਰੋਕ, ਖ਼ਾਲਸੇ ਨੂੰ ਧਾਰਮਕ ਪੱਖੋਂ ਨੀਚ ਕਰਮਾਂ ਤੋਂ ਰੋਕਣ ਵਿਚ ਸਹਾਈ ਹੁੰਦੀਆਂ ਹਨ। ਸੰਖੇਪ ਵਿਚ ਕਿਹਾ ਜਾ ਸਕਦਾ ਹੈ ਕਿ ਸਿਖ ਰਹਿਤ-ਰਹਿਣੀ ਖ਼ਾਲਸੇ ਨੂੰ ਇਕ ਆਦਰਸ਼ਕ ਮਨੁੱਖ ਬਣਾਉਣ ਲਈ ਹੀ ਬਣਾਈ ਗਈ ਹੈ।

•

---

1. ਭੈ-ਭਾਵਨੀ ਵਾਲੇ ਸਿੰਘ ਸਿੰਘਣੀਆਂ ਦਸਤਾਰ ਨੂੰ ਗੁਰਮੁਖੀ ਚਿੰਨ੍ਹਾਂ ਵਾਂਗ ਹਰ ਵਕਤ ਅੰਗ-ਸੰਗ ਰੱਖਦੇ ਹਨ। ਨੰਗੇ ਸਿਰ ਫਿਰਨ ਨਾਲ ਸਿੰਘ ਤਨਖ਼ਾਹੀਆ ਹੋ ਜਾਂਦਾ ਹੈ। —*ਪ੍ਰਕਾਸ਼ਕ*

## 67

# ਕੀ ਸਤਿਸੰਗ ਜ਼ਰੂਰੀ ਹੈ ?

ਸਿਖ ਧਰਮ ਵਿਚ ਸਤਿਸੰਗ ਉੱਤੇ ਬੜਾ ਜ਼ੋਰ ਦਿੱਤਾ ਗਿਆ ਹੈ। ਸੰਗਤ ਵਿਚ ਜੁੜ ਕੇ ਅਰਦਾਸ ਕਰਨ ਨਾਲ ਤੇ ਸੰਤਾਂ ਅਥਵਾ ਉੱਤਮ ਪੁਰਸ਼ਾਂ ਨਾਲ ਮੇਲ-ਜੋਲ ਦੁਆਰਾ, ਜਗਿਆਸੂ ਨੂੰ ਸੱਚੇ ਗਿਆਨ ਦੀ ਪ੍ਰਾਪਤੀ ਹੁੰਦੀ ਹੈ। ਮਹਾਂ-ਪੁਰਸ਼ਾਂ ਤੋਂ ਪ੍ਰੇਰਨਾ ਲੈ ਕੇ ਸ਼ਖ਼ਸੀਅਤ ਦੀ ਆਤਮਕ ਤੌਰ 'ਤੇ ਪ੍ਰਫੁਲਤਾ ਹੁੰਦੀ ਹੈ। ਨੇਕ ਪੁਰਸ਼ ਆਪ ਪਵਿੱਤਰ ਜੀਵਨ ਜੀ ਕੇ ਨੇਕ ਆਚਰਨ ਦਾ ਪਰਚਾਰ ਕਰਦੇ ਹਨ ਅਤੇ ਸੰਗੀਆਂ ਸਾਥੀਆਂ ਦੇ ਦਿਲਾਂ ਵਿਚ ਸਰਬ-ਵਿਆਪੀ ਪਿਆਰ ਦੀ ਜੋਤ ਜਗਾਉਂਦੇ ਹਨ। ਉਹ ਮਨੁੱਖ ਨੂੰ ਪੰਜਾਂ ਵਿਕਾਰਾਂ ਤੋਂ ਬਚਣ ਲਈ ਖ਼ਬਰਦਾਰ ਕਰਦੇ ਰਹਿੰਦੇ ਹਨ। ਮਨੋਵਿਗਿਆਨਕ ਤੌਰ 'ਤੇ ਸਤਿ-ਪੁਰਸ਼ਾਂ ਦੀ ਸੰਗਤ ਭੈੜੇ ਵਿਚਾਰਾਂ ਤੇ ਮਾੜੇ ਕੰਮਾਂ ਨੂੰ ਠੱਲ੍ਹ ਪਾਉਂਦੀ ਹੈ। ਜਿਵੇਂ ਚੰਦਨ ਦੇ ਦਰੱਖ਼ਤ ਦੇ ਨੇੜੇ ਉਗਿਆ ਬੂਟਾ ਵੀ ਚੰਦਨ ਦੀ ਸੁਗੰਧੀ ਵਾਲਾ ਹੋ ਜਾਂਦਾ ਹੈ ਅਤੇ ਜਿਵੇਂ ਪਾਰਸ ਨਾਲ ਛੋਹ ਕੇ ਲੋਹਾ ਵੀ ਸੋਨਾ ਬਣ ਜਾਂਦਾ ਹੈ, ਇਸੇ ਤਰ੍ਹਾਂ ਪਵਿੱਤਰ ਮਹਾਂਪੁਰਸ਼ਾਂ ਦੀ ਸੰਗਤ ਵਿਚ ਆ ਕੇ ਇਕ ਆਮ ਸਾਧਾਰਨ ਮਨੁੱਖ ਨੇਕ ਤੇ ਆਤਮਕ ਤੌਰ 'ਤੇ ਬਲਵਾਨ ਬਣ ਜਾਂਦਾ ਹੈ। ਸਚਿਆਰਾਂ ਦੀ ਸੰਗਤ ਕਰਨ ਨਾਲ ਜਗਿਆਸੂ ਨੂੰ ਸੱਚ ਦੀ ਕਦਰ-ਕੀਮਤ ਦਾ ਗਿਆਨ ਹੁੰਦਾ ਹੈ।

ਸਤਿ-ਪੁਰਸ਼ਾਂ ਦੀ ਸੰਗਤ ਮਨ ਨੂੰ ਸੰਜਮ ਵਿਚ ਲਿਆਉਣ ਲਈ ਸਹਾਇਕ ਸਿੱਧ ਹੁੰਦੀ ਹੈ ਅਤੇ ਇਸ ਰਾਹੀਂ ਮਨੁੱਖ ਨੂੰ ਕੌਮ ਦੀ ਸੇਵਾ ਤੇ ਲੋਕ-ਭਲਾਈ ਦੇ ਕੰਮਾਂ ਵਿਚ ਜੁਟਣ ਦੀ ਜਾਚ ਆ ਜਾਂਦੀ ਹੈ। ਉਹ ਨਾਮ-ਸਿਮਰਨ ਦੀ ਵਿਧੀ ਸਿੱਖ ਲੈਂਦਾ ਹੈ ਅਤੇ ਅੰਦਰ ਦੀ ਸ਼ਾਂਤੀ ਦਾ ਅਨੰਦ ਮਾਣਦਾ ਹੈ। ਗੁਰੂ ਰਾਮਦਾਸ ਜੀ ਅਨੁਸਾਰ ਸੰਤਾਂ ਦੀ ਸੰਗਤ ਗੁਰੂ ਦੀ ਪਾਠਸ਼ਾਲਾ ਹੈ, ਜਿਥੇ ਸਤਿਸੰਗੀ ਪਵਿੱਤਰ ਗੁਣ ਸਿੱਖਦਾ ਹੈ :

**ਸਤਸੰਗਤਿ ਸਤਿਗੁਰ ਚਟਸਾਲ ਹੈ,**
**ਜਿਤੁ ਹਰਿ ਗੁਣ ਸਿਖਾ॥** *(ਪੰਨਾ 1316)*

ਦੂਜੇ ਪਾਸੇ ਦੈਵੀ ਜੋਤਿ ਦੇ ਲਿਸ਼ਕਾਰੇ ਨਾਲ ਹੀ ਬੁਰਾਈ ਦੂਰ ਹੋ ਜਾਂਦੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ:

**ਸਾਧ ਕੈ ਸੰਗਿ ਨਹੀ ਕਛੁ ਘਾਲ॥**
**ਦਰਸਨੁ ਭੇਟਤ ਹੋਤ ਨਿਹਾਲ॥**
**ਸਾਧ ਕੈ ਸੰਗਿ ਕਲੂਖਤ ਹਰੈ॥**
**ਸਾਧ ਕੈ ਸੰਗਿ ਨਰਕ ਪਰਹਰੈ॥**
**ਸਾਧ ਕੈ ਸੰਗਿ ਈਹਾ ਊਹਾ ਸੁਹੇਲਾ॥**
**ਸਾਧਸੰਗਿ ਬਿਛੁਰਤ ਹਰਿ ਮੇਲਾ॥** *(ਪੰਨਾ 272)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਾਰ ਬਾਰ ਇਹ ਗੱਲ ਦ੍ਰਿੜ੍ਹ ਕਰਾਈ ਗਈ ਹੈ ਕਿ ਸਾਧ ਪੁਰਸ਼ਾਂ ਦੀ ਸੰਗਤ ਕਰੋ।

ਮਨੁੱਖ ਆਪਣੀ ਸੰਗਤ ਤੋਂ ਹੀ ਜਾਣਿਆ ਜਾਂਦਾ ਹੈ। ਭਲੇ ਪੁਰਸ਼ਾਂ ਦੀ ਸੰਗਤ ਵਿਚ ਉਹ ਨੇਕ ਬਣ ਜਾਂਦਾ ਹੈ ਤੇ ਆਪਣੀਆਂ ਬੁਰੀਆਂ ਰੁਚੀਆਂ ਦਾ ਤਿਆਗ ਕਰ ਦੇਂਦਾ ਹੈ। ਗੁਰ-ਉਪਦੇਸ਼ ਗ੍ਰਹਿਣ ਕਰ ਕੇ ਉਹ ਕੋਈ ਵੀ ਐਸਾ ਕੰਮ ਕਰਨ ਲੱਗਿਆਂ ਸ਼ਰਮ ਮਹਿਸੂਸ ਕਰਦਾ ਹੈ ਜਿਸ ਨਾਲ ਉਸ ਉਪਰ ਕੋਈ ਕਲੰਕ ਲੱਗਦਾ ਹੋਵੇ ਜਾਂ ਬਦਨਾਮੀ ਹੁੰਦੀ ਹੋਵੇ।

ਇਸ ਤੋਂ ਇਲਾਵਾ ਮਨੁੱਖ ਦੇ ਸਾਰੇ ਕਰਤੱਵ ਸੰਗਤੀ ਭਾਵਨਾ ਤੋਂ ਪ੍ਰੇਰਿਤ ਹੁੰਦੇ ਹਨ। ਉਹ ਕਈ ਕਾਰਜ ਸਮਾਜਕ ਪਰੰਪਰਾ ਕਰਕੇ ਕਰਦਾ ਹੈ, ਪਰ ਜੇ ਉਸ ਦਾ ਸਮਾਜ ਉਸ ਦੀ ਤਰੱਕੀ ਦਾ ਸਾਧਨ ਬਣ ਜਾਵੇ ਤਾਂ ਉਹ ਸਿੱਖਰਾਂ ਨੂੰ ਛੂਹ ਸਕਦਾ ਹੈ। ਇਹੋ ਕਾਰਨ ਹੈ ਕਿ ਸਿਖ ਆਪਣੀ ਨਿੱਤ ਦੀ ਅਰਦਾਸ ਵਿਚ 'ਸਾਧ ਦਾ ਸੰਗ' ਅਤੇ 'ਗੁਰਮੁਖ ਦਾ ਮੇਲ' ਲੋਚਦਾ ਹੈ।

•

## 68

# ਪਤਿਤ ਨਾਲ ਕਿਹੋ ਜਿਹਾ ਸਲੂਕ ਹੋਣਾ ਚਾਹੀਦਾ ਹੈ ?

ਕਿਸੇ ਵੀ ਧਰਮ ਦੇ ਮੰਨਣ ਵਾਲੇ ਜੇ ਢਿੱਲੜ ਖ਼ਿਆਲਾਂ ਦੇ ਹੋਣ ਤਾਂ ਉਹ ਕਿਸੇ ਭੈ ਜਾਂ ਲਾਲਚ ਦੇ ਅਸਰ ਹੇਠ ਆ ਕੇ ਆਪਣੇ ਧਰਮ ਤੋਂ ਡਿੱਗ ਸਕਦੇ ਹਨ। ਇਸ ਲਈ ਇਹ ਜ਼ਰੂਰੀ ਹੈ ਕਿ ਕੇਵਲ ਉਨ੍ਹਾਂ ਨੂੰ ਹੀ ਸਹੀ ਪੈਰੋਕਾਰ ਮੰਨਿਆ ਜਾਵੇ, ਜਿਨ੍ਹਾਂ ਨੂੰ ਕਿ ਧਰਮ ਦੇ ਬੁਨਿਆਦੀ ਅਸੂਲਾਂ ਦੀ ਸੱਚੇ ਦਿਲੋਂ ਪਕੜ ਹੈ।

ਇਹ ਵੇਖਿਆ ਗਿਆ ਹੈ ਕਿ ਕਈ ਸਿਖ ਭੈੜੀ ਸੰਗਤ ਦੇ ਪਰਭਾਵ ਹੇਠ ਪਤਿਤ ਹੋ ਜਾਂਦੇ ਹਨ। ਜੋ ਸਿਖ ਬਦੇਸ਼ਾਂ ਵਿਚ ਜਾਂਦੇ ਹਨ, ਉਹਨਾਂ ਵਿਚੋਂ ਵੀ ਕਈ, ਕਿਸੇ ਇਕ ਜਾਂ ਦੂਜੇ ਕਾਰਨ ਕਰਕੇ ਆਪਣਾ ਧਰਮ ਛੱਡ ਬਹਿੰਦੇ ਹਨ। ਇੰਗਲੈਂਡ ਵਿਚ ਕੁਝ ਲੋਕਾਂ ਨੇ ਮੈਨੂੰ ਦੱਸਿਆ ਕਿ ਉਨ੍ਹਾਂ ਨੇ ਕੇਸ ਇਸ ਲਈ ਕਟਾਏ ਹਨ ਕਿ ਉਨ੍ਹਾਂ ਨੂੰ ਕੇਸਾਂ ਸਹਿਤ ਰਹਿ ਕੇ ਨੌਕਰੀ ਨਹੀਂ ਸੀ ਮਿਲਦੀ। ਪਰ ਇਹ ਗੱਲ ਪੂਰੀ ਤਰ੍ਹਾਂ ਠੀਕ ਨਹੀਂ, ਕਿਉਂਕਿ ਬਹੁਤ ਸਾਰੇ ਕੇਸਾਧਾਰੀ ਸਿੱਖਾਂ ਨੂੰ ਉਥੇ ਚੰਗੀਆਂ ਚੰਗੀਆਂ ਨੌਕਰੀਆਂ ਮਿਲੀਆਂ ਹੋਈਆਂ ਹਨ। ਇਹ ਤਾਂ ਸਭ ਕੁਛ ਕਿਸੇ ਸਿਖ ਦੀ ਆਪਣੀ ਯੋਗਤਾ ਤੇ ਗੁਣਾਂ ਉੱਤੇ ਨਿਰਭਰ ਕਰਦਾ ਹੈ ਕਿ ਅਸੁਖਾਵੇਂ ਮਾਹੌਲ ਵਿਚ ਵੀ ਅਡੋਲ ਰਹੇ। ਸ਼ਾਇਦ ਕੁਝ ਸਿਖ ਇਸ ਲਈ ਕੇਸ ਕਟਾ ਲੈਂਦੇ ਹਨ ਕਿਉਂਕਿ ਉਹ ਬਦੇਸ਼ੀ ਕੁੜੀਆਂ ਦੀ ਸੰਗਤ ਵਿਚ ਫਸ ਜਾਂਦੇ ਹਨ ਤੇ ਚਾਹੁੰਦੇ ਹਨ ਕਿ ਉਹ ਉਨ੍ਹਾਂ ਦੇ ਵਧੇਰੇ ਮਨ-ਪਸੰਦ ਬਣ ਸਕਣ। ਪਰ ਇਹ ਸਭ ਕੁਝ ਜਮਾਂਦਰੂ ਕਮਜ਼ੋਰੀ ਕਾਰਨ ਹੁੰਦਾ ਹੈ।

ਕਿਸੇ ਸਿਖ ਦੇ ਧਾਰਮਕ ਨਿਸਚੇ, ਦ੍ਰਿੜ੍ਹਤਾ ਅਤੇ ਸ਼ਕਤੀ ਉੱਤੇ ਬਹੁਤ ਕੁਝ ਨਿਰਭਰ ਕਰਦਾ ਹੈ। ਪਿੱਛੇ ਜਿਹੇ ਇੰਗਲੈਂਡ ਵਿਚ ਇਕ ਸਿਖ ਬਸ- ਕੰਡਕਟਰ ਨੇ ਡਿਊਟੀ 'ਤੇ ਹੁੰਦਿਆਂ ਹੋਇਆਂ ਦਸਤਾਰ ਸਜਾਈ ਰੱਖਣ ਦੇ ਹੱਕ ਨੂੰ ਜਿੱਤ ਕੇ ਵਿਖਾਇਆ ਹੈ। ਜੇ ਪੱਛਮੀ ਦੇਸ਼ਾਂ ਵਿਚ ਜਾ ਕੇ ਸਿਖ ਆਪਣੀ ਸਾਬਤ ਸੂਰਤ

ਤੇ ਧਾਰਮਕ ਚਿੰਨ੍ਹਾਂ, ਭਾਵ ਕਕਾਰਾਂ ਨੂੰ ਕਾਇਮ ਰੱਖਣ ਵਿਚ ਦ੍ਰਿੜ੍ਹ ਰਹਿਣ ਤਾਂ ਛੇਤੀ ਹੀ ਪੱਗ ਤੇ ਦਾੜ੍ਹੀ ਦੀ ਕਦਰ ਹੋਣ ਲੱਗ ਜਾਏਗੀ।

ਧਾਰਮਕ ਖੇਤਰ ਵਿਚ ਸੁਧਾਰ ਦੇ ਕਿਸੇ ਕਾਰਜ ਵਿਚ ਪਤਿਤਾਂ ਦੇ ਸੁਧਾਰ ਦੇ ਕੰਮ ਨੂੰ ਸਭ ਤੋਂ ਵੱਧ ਤਰਜੀਹ ਦੇਣੀ ਚਾਹੀਦੀ ਹੈ। ਪਤਿਤਾਂ ਨੂੰ ਪ੍ਰੇਰਨਾ ਦਿੱਤੀ ਜਾਣੀ ਚਾਹੀਦੀ ਹੈ ਕਿ ਉਹ ਆਪਣੀਆਂ ਤਰੁੱਟੀਆਂ ਤੇ ਕਮਜ਼ੋਰੀਆਂ ਨੂੰ ਸਮਝਣ। ਪਿਆਰ ਤੇ ਸਨੇਹ ਨਾਲ ਉਨ੍ਹਾਂ ਨੂੰ ਮਨਾ ਲੈਣਾ ਚਾਹੀਦਾ ਹੈ ਕਿ ਉਹਨਾਂ ਨੂੰ ਪਸ਼ਚਾਤਾਪ ਕਰ ਕੇ ਨਵਾਂ ਜੀਵਨ ਅਰੰਭ ਕਰਨ ਦੀ ਲੋੜ ਹੈ।

ਰਹਿਤ-ਨਾਮਿਆਂ ਅਨੁਸਾਰ ਖ਼ਾਲਸੇ ਲਈ ਜ਼ਰੂਰੀ ਹੈ ਕਿ ਉਹ ਆਪਣੀ ਪਰੰਪਰਾ ਤੇ ਨਿਆਰਾਪਣ ਕਾਇਮ ਰੱਖਣ:

**ਜਬ ਲਗ ਖਾਲਸਾ ਰਹੇ ਨਿਆਰਾ॥**
**ਤਬ ਲਗ ਤੇਜ ਦੀਉ ਮੈਂ ਸਾਰਾ॥**
**ਜਬ ਇਹ ਗਹੈ ਬਿਪਰਨ ਕੀ ਰੀਤ॥**
**ਮੈਂ ਨ ਕਰੋਂ ਇਨ ਕੀ ਪ੍ਰਤੀਤ॥**

ਬਹੁਤ ਸਾਰੇ ਪਤਿਤ, ਆਪਣੇ ਮਨ ਹੀ ਮਨ ਵਿਚ, ਇਹ ਮਹਿਸੂਸ ਕਰਦੇ ਹਨ ਕਿ ਉਨ੍ਹਾਂ ਨੇ ਆਪਣੇ ਆਪ ਨਾਲ ਤੇ ਪੰਥ ਨਾਲ ਬੁਰਾ ਕੀਤਾ ਹੈ, ਪਰ ਉਨ੍ਹਾਂ ਵਿਚ ਇਤਨੀ ਦਲੇਰੀ ਨਹੀਂ ਹੁੰਦੀ ਕਿ ਉਹ ਆਪਣੀਆਂ ਕਮਜ਼ੋਰੀਆਂ ਮੰਨ ਲੈਣ। ਪਤਿਤਾਂ ਨਾਲ ਤਾਂ ਕੇਵਲ ਇਹੀ ਵਿਹਾਰ ਠੀਕ ਹੈ ਕਿ ਉਨ੍ਹਾਂ ਨੂੰ ਪ੍ਰੇਰਨਾ ਦਿੱਤੀ ਜਾਏ, ਤਾਂ ਜੁ ਉਹ ਸੌਖੇ ਹੀ ਸਿਖ ਧਰਮ ਵਿਚ ਵਾਪਸ ਆ ਜਾਣ ਤੇ ਯੋਗ ਮਾਣ ਪਾ ਲੈਣ। ਜੇ ਉਨ੍ਹਾਂ ਨਾਲ ਮੇਲ ਤੇ ਹਮਦਰਦੀ ਦੀ ਭਾਵਨਾ ਰੱਖੀ ਜਾਏ ਤਾਂ ਹੋ ਸਕਦਾ ਹੈ ਕਿ ਉਨ੍ਹਾਂ ਉਪਰ ਲੋੜੀਂਦਾ ਪਰਭਾਵ ਪੈ ਜਾਏ ਤੇ ਉਹ ਮੁੜ ਤਿਆਰ-ਬਰ-ਤਿਆਰ ਸਿੱਖਾਂ ਨਾਲ ਮੇਲ-ਜੋਲ ਰੱਖਣ ਲੱਗ ਜਾਣ।

•

# 69

## ਕੀ ਸਿੱਖਾਂ ਵਿਚ ਜਾਤਾਂ ਹਨ ?

ਪੰਜ ਸੌ ਸਾਲ ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਾਤ-ਪਾਤ-ਰਹਿਤ ਸਮਾਜ ਦਾ ਵਿਚਾਰ ਲੋਕਾਂ ਦੇ ਸਾਹਮਣੇ ਲਿਆਂਦਾ। ਹਿੰਦੂ ਜਾਤ-ਪਾਤ ਦੇ ਸਿਧਾਂਤ ਨੂੰ ਬੜੀ ਪੱਕੀ ਤਰ੍ਹਾਂ ਮੰਨਦੇ ਹਨ, ਜਿਸ ਅਨੁਸਾਰ ਉਹ ਪੂਰੇ ਤੌਰ 'ਤੇ ਵਰਣ-ਆਸ਼ਰਮ ਵਿਚ ਵੰਡੇ ਪਏ ਹਨ। ਇਸ ਵਰਣ-ਆਸ਼ਰਮ ਨੇ ਕੇਵਲ ਸਮਾਜਕ ਮੇਲ-ਜੋਲ ਵਿਚ ਹੀ ਰੋਕ ਨਹੀਂ ਪਾਈ, ਸਗੋਂ ਇਸ ਅਸੂਲ ਨੂੰ ਵੀ ਉਤਸ਼ਾਹ ਦਿੱਤਾ ਹੈ ਕਿ ਮਨੁੱਖ ਨੇ ਜੰਮਦਿਆਂ ਹੀ ਭਾਗਾਂ ਦੇ ਭਰੋਸੇ 'ਤੇ ਰਹਿਣਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਅਨੁਸਾਰ ਕੋਈ ਮਨੁੱਖ ਜਨਮ ਕਰਕੇ ਉੱਚਾ ਜਾਂ ਨੀਵਾਂ ਨਹੀਂ। ਗੁਰਬਾਣੀ ਵਿਚ ਘੁਮਿਆਰ ਦੇ ਚਕ ਤੇ ਮਿੱਟੀ ਦੇ ਵੱਖ ਵੱਖ ਭਾਂਡਿਆਂ ਦਾ ਰੂਪਕ ਲੈ ਕੇ ਸਮਝਾਇਆ ਗਿਆ ਹੈ ਕਿ ਜਿਵੇਂ ਸਾਰੇ ਭਾਂਡੇ ਇਕੋ ਮਿੱਟੀ ਦੇ ਹੀ ਹਨ ਤੇ ਉਹਨਾਂ ਵਿਚ ਕੋਈ ਅੰਤਰ ਨਹੀਂ, ਇਸੇ ਤਰ੍ਹਾਂ ਹੀ ਸਾਰੇ ਮਨੁੱਖ ਇਕੋ ਜਿਹੇ ਹਨ:

**ਮਾਟੀ ਏਕ ਸਗਲ ਸੰਸਾਰਾ॥ ਬਹੁ ਬਿਧਿ ਭਾਂਡੇ ਘੜੈ ਕੁਮ੍ਹਾਰਾ॥**
**ਪੰਚ ਤਤੁ ਮਿਲਿ ਦੇਹੀ ਕਾ ਆਕਾਰਾ॥ ਘਟਿ ਵਧਿ ਕੋ ਕਰੈ ਬੀਚਾਰਾ॥**

*(ਪੰਨਾ 1128)*

ਧਾਰਮਕ ਤੇ ਸਮਾਜਕ ਵਖੇਵਿਆਂ ਦੇ ਬਾਵਜੂਦ ਮਾਨਵਤਾ ਇਕੋ ਹੀ ਹੈ। ਇਹ ਵੰਡੀ ਨਹੀਂ ਜਾ ਸਕਦੀ।

ਭਾਰਤ ਦੇ ਬਹੁਤ ਸਾਰੇ ਸੰਤ ਤੇ ਭਗਤ ਨੀਵੀਆਂ ਜਾਤਾਂ ਵਿਚੋਂ ਸਨ, ਪਰ ਇਸ ਨਾਲ ਉਨ੍ਹਾਂ ਦੀ ਆਤਮਕ ਪ੍ਰਾਪਤੀ ਦੇ ਰਾਹ ਵਿਚ ਕੋਈ ਰੋਕ ਨਹੀਂ ਪਈ। ਉਹ ਆਪਣੇ ਪਵਿੱਤਰ ਤੇ ਉੱਚੇ ਸੁੱਚੇ ਜੀਵਨਾਂ ਕਾਰਨ ਸਤਿਕਾਰ ਤੇ ਪੂਜੇ ਜਾਂਦੇ ਆ ਰਹੇ ਹਨ। ਪ੍ਰਭੂ ਦਾ ਨਾਮ ਸਾਰੀਆਂ ਮੈਲਾਂ ਨੂੰ ਧੋ ਦੇਂਦਾ ਹੈ ਤੇ ਮਨੁੱਖ ਨੂੰ ਨੇਕ ਤੇ ਉੱਚਾ ਬਣਾ ਦੇਂਦਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਅਨੁਸਾਰ ਜਾਤ-ਪਾਤ ਇਕ ਦੰਭ ਹੈ:

**ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥** *(ਪੰਨਾ 1349)*

ਮਨੁੱਖ ਨੇ ਸੁਆਰਥੀ ਮੰਤਵਾਂ ਨੂੰ ਮੁਖ ਰੱਖ ਕੇ ਜਾਤ-ਪਾਤ ਦੀ ਵੰਡ ਕੀਤੀ। ਹਿੰਦੂ ਮਤ ਅਨੁਸਾਰ ਨੀਵੀਂ ਜਾਤ ਵਾਲੇ ਮਨੁੱਖ ਨੂੰ ਧਾਰਮਕ ਸਿਖਿਆ ਦੇ ਯੋਗ ਹੀ ਨਹੀਂ ਸੀ ਸਮਝਿਆ ਜਾਂਦਾ। ਇਹ ਹੀ ਨਹੀਂ, ਜਨਮ ਨਾਲ ਹੀ ਉਸ ਦੀ ਪਦਵੀ ਨਿਰਧਾਰਿਤ ਕੀਤੀ ਜਾਂਦੀ ਸੀ, ਜਿਸਨੂੰ ਉਹ ਬਦਲ ਨਹੀਂ ਸੀ ਸਕਦਾ। ਇਹ ਵਿਚਾਰ ਸਤਿਗੁਰਾਂ ਦੇ ਇਸ ਬੁਨਿਆਦੀ ਵਿਸ਼ਵਾਸ ਦੇ ਉਲਟ ਸੀ ਕਿ ਸਮਾਜਕ ਤੇ ਆਤਮਕ ਉੱਨਤੀ ਕਰਨਾ ਹਰੇਕ ਮਨੁੱਖ ਦਾ ਹੱਕ ਹੈ।

ਮਨੁੱਖ ਆਪਣੇ ਕਰਮਾਂ ਕਰਕੇ ਉੱਚਾ ਜਾਂ ਨੀਵਾਂ ਹੁੰਦਾ ਹੈ। ਅਸਲ ਵਿਚ ਤਾਂ, ਉਹ ਨੀਵਾਂ ਹੈ ਜੋ ਕਿ ਪ੍ਰਭੂ ਨੂੰ ਭੁਲਾ ਦੇਂਦਾ ਹੈ। ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਉਨ੍ਹਾਂ ਦੀ ਜਾਤ ਬਾਰੇ ਪੁੱਛਿਆ ਗਿਆ ਤਾਂ ਆਪ ਨੇ ਉੱਤਰ ਦਿੱਤਾ :

**ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥**
**ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥** *(ਪੰਨਾ 15)*

ਭਗਤ ਕਬੀਰ ਜੀ ਨੇ ਬ੍ਰਾਹਮਣਾਂ ਨੂੰ ਵੰਗਾਰ ਕੇ ਪੁੱਛਿਆ ਕਿ ਕੀ ਉਨ੍ਹਾਂ ਦਾ ਜਨਮ ਉਸੇ ਤਰ੍ਹਾਂ ਨਹੀਂ ਹੋਇਆ ਜਿਵੇਂ ਅਖੌਤੀ ਨੀਵੀਆਂ ਜਾਤੀਆਂ ਦੇ ਮਨੁੱਖਾਂ ਦਾ ? ਜੇ ਉਨ੍ਹਾਂ ਦੀ ਜਾਤ ਉੱਚੀ ਹੈ ਤਾਂ ਉਨ੍ਹਾਂ ਦਾ ਜਨਮ ਕਿਸੇ ਹੋਰ ਤਰੀਕੇ ਨਾਲ ਕਿਉਂ ਨਹੀਂ ਹੋਇਆ ?

**ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ॥**
**ਤਉ ਆਨ ਬਾਟ ਕਾਹੇ ਨਹੀ ਆਇਆ॥** *(ਪੰਨਾ 324)*

ਪ੍ਰਲੋਕ ਜਾਂ ਪ੍ਰਭੂ ਦੀ ਦਰਗਾਹ ਵਿਚ ਜਾਤ-ਪਾਤ ਕਿਸੇ ਨੇ ਨਹੀਂ ਪੁੱਛਣੀ। ਉਥੇ ਤਾਂ ਕਰਮਾਂ 'ਤੇ ਹੀ ਨਿਬੇੜਾ ਹੋਣਾ ਹੈ।

ਵਿਆਹ-ਸ਼ਾਦੀ ਦੇ ਮਾਮਲਿਆਂ ਵਿਚ ਜਾਤ-ਪਾਤ ਦੇ ਵਿਚਾਰਾਂ ਨੂੰ ਹਟਾਉਣਾ ਚਾਹੀਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਜਾਤ-ਪਾਤ ਦੇ ਵਿਤਕਰਿਆਂ ਨੂੰ ਅਸਲੋਂ ਹੀ ਖ਼ਤਮ ਕੀਤਾ। ਜਦੋਂ ਸਿਖ ਅੰਮ੍ਰਿਤ ਛਕ ਕੇ ਖ਼ਾਲਸਾ ਸਜ ਜਾਂਦਾ ਹੈ ਤਾਂ ਉਹ ਆਪਣੀ ਪਹਿਲੀ ਜਾਤ ਨੂੰ ਤਿਆਗ ਕੇ ਜਾਤ-ਪਾਤ-ਰਹਿਤ ਸਮਾਜ ਦਾ ਅੰਗ ਬਣ ਜਾਂਦਾ ਹੈ। ਦਸਮੇਸ਼ ਜੀ ਦਾ ਫ਼ੁਰਮਾਨ ਹੈ :

**ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ॥੮੫॥**

•

# 70

## ਸਿੱਖੀ ਵਿਚ ਮੂਲ-ਮੰਤਰ ਕੀ ਹੈ?

ਪ੍ਰਭਾਵਸ਼ਾਲੀ ਤੇ ਅਰਥ-ਭਰਪੂਰ ਸੰਖੇਪ ਸ਼ਬਦਾਂ ਵਿਚ ਪਰਮ ਸੱਚ ਬਾਰੇ ਵਿਚਾਰ ਦੇਣ ਵਾਲਾ ਸਿਖ ਧਰਮ ਦਾ ਮੂਲ-ਮੰਤਰ ਇਉਂ ਹੈ:

ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥

ਇਹਨਾਂ ਸ਼ਬਦਾਂ ਦੁਆਰਾ ਗੁਰੂ ਨਾਨਕ ਦੇਵ ਜੀ ਵਾਹਿਗੁਰੂ ਦੀ ਉਪਮਾ ਕਰਦੇ ਹਨ ਤੇ ਉਸ ਦੀਆਂ ਕੁਝ ਖ਼ਾਸ ਸਿਫ਼ਤਾਂ ਬਿਆਨ ਕਰਦੇ ਹਨ: ਉਹ ਸੱਚ ਹੈ, ਆਪਣੇ ਆਪ ਤੋਂ ਹੈ, ਕਾਲ ਦੇ ਬੰਧਨ ਤੋਂ ਮੁਕਤ ਹੈ, ਅਤੇ ਉਸ ਨੂੰ ਗੁਰੂ ਦੀ ਕਿਰਪਾ ਨਾਲ ਪ੍ਰਾਪਤ ਕੀਤਾ ਜਾ ਸਕਦਾ ਹੈ। ਹੇਠਾਂ ਮੂਲ-ਮੰਤਰ ਦੇ ਇਕ ਇਕ ਸ਼ਬਦ ਦੇ ਅਰਥ-ਵਿਚਾਰ ਦਿੱਤੇ ਜਾਂਦੇ ਹਨ:

(ੳ) ੴ—ਨਿਰੰਕਾਰ ਇਕ ਹੈ। ਫਿਰ ਉਹੀ ਆਕਾਰ ਰੂਪ ਹੋਇਆ ਹੈ ਤੇ ਸਦਾ ਇਕ-ਰਸ ਰਹਿੰਦਾ ਹੈ। ਉਹ ਤ੍ਰੈ-ਗੁਣ ਅਤੀਤ ਪਾਰਬ੍ਰਹਮ ਹੈ। ਉਹ ਨਿਰਗੁਣ ਹੈ। ਇਸ ਤਰ੍ਹਾਂ ਉਹ ਅਪਹੁੰਚ ਤੇ ਅਥਾਹ ਹੈ। ਉਹ ਬਿਆਨ ਨਹੀਂ ਹੋ ਸਕਦਾ, ਕਿਉਂਕਿ ਮਨੁੱਖੀ ਅਨੁਭਵ ਤੋਂ ਪਰੇ ਹੈ।

(ਅ) **ਸਤਿ ਨਾਮੁ**—ਉਸ ਦਾ ਨਾਮ ਸਤਿ, ਭਾਵ ਸੱਚਾ ਹੈ। ਉਸ ਦੀ ਹੋਂਦ ਸੱਚ-ਮੁੱਚ ਹੈ। ਇਹ ਹੋਂਦ ਕੋਈ ਨਿਰੀ ਕਲਪਿਤ, ਜਾਂ ਕੋਈ ਨਿਰੀ ਮਿੱਥ, ਜਾਂ ਕੋਈ ਛਲਾਵਾ ਨਹੀਂ ਹੈ। ਇਕ ਹੁੰਦਿਆਂ ਹੋਇਆਂ ਵੀ ਉਹ ਹਰ ਸਮੇਂ ਬਦਲਦਾ ਰਹਿੰਦਾ ਹੈ। ਉਹ ਕਦੇ ਵੀ ਇਕੋ ਰੂਪ ਵਿਚ ਦਿਖਾਈ ਨਹੀਂ ਦਿੰਦਾ ਅਤੇ ਸਦਾ ਵਧਦਾ ਫੁਲਦਾ ਰਹਿੰਦਾ ਹੈ; ਭਾਵ ਉਹ ਨਿੱਤ ਨਵਾਂ ਹੈ। ਸਭ ਰਚਨਾ ਉਸ ਵਿਚ ਸਮਾਈ ਹੋਈ ਹੈ ਅਤੇ ਉਸ ਦੀ ਆਪਣੀ ਸਿਰਜੀ ਹੋਈ ਹੈ। ਉਹ ਸਦਾ 'ਸੱਚ' ਹੈ।

(ੲ) **ਕਰਤਾ ਪੁਰਖੁ**—ਉਹ ਬ੍ਰਹਿਮੰਡ ਦਾ ਕਰਤਾ ਹੈ। ਸਾਰੇ ਬ੍ਰਹਿਮੰਡ ਨੂੰ ਸਾਕਾਰ ਕਰਨ ਵਾਲਾ ਉਹ ਆਪ ਹੈ।

(ਸ) **ਨਿਰਭਉ**—ਉਹ ਭੈ-ਰਹਿਤ ਹੈ। ਕਿਉਂਕਿ ਉਹ ਆਪ ਸਾਰੇ ਬ੍ਰਹਿਮੰਡ ਦਾ ਮਾਲਕ ਹੈ, ਇਸ ਲਈ ਉਹ ਕਿਸੇ ਤੋਂ ਨਹੀਂ ਡਰਦਾ।

(ਹ) **ਨਿਰਵੈਰੁ**—ਉਸ ਨੂੰ ਕਿਸੇ ਨਾਲ ਕੋਈ ਵੈਰ ਨਹੀਂ। ਉਸ ਦਾ ਪਿਆਰ ਸਭ ਲਈ ਹੈ ਤੇ ਉਹ ਸਭਨਾਂ ਦਾ ਰਾਖਾ ਹੈ।

ਪ੍ਰਭੂ ਵਾਂਗ ਹੀ ਇਕ ਸੱਚੇ ਸਿਖ ਨੂੰ ਨਿਰਭੈ ਤੇ ਨਿਰਵੈਰ ਹੋਣਾ ਚਾਹੀਦਾ ਹੈ। ਇਸ ਵਤੀਰੇ ਨਾਲ ਹੀ ਸਮਾਨਤਾ ਤੇ ਨਿਆਂ ਕਾਇਮ ਰਹਿ ਸਕਦਾ ਹੈ।

(ਕ) **ਅਕਾਲ ਮੂਰਤਿ**—ਉਹ ਕਾਲ (ਸਮੇਂ) ਤੋਂ ਮੁਕਤ ਹੈ, ਸੋ ਉਹ ਮੌਤ ਦੇ ਵੱਸ ਵੀ ਨਹੀਂ ਹੈ।

(ਖ) **ਅਜੂਨੀ**—ਉਹ ਕਿਸੇ ਤੋਂ ਪੈਦਾ ਨਹੀਂ ਹੋਇਆ। ਪਰਮਾਤਮਾ ਕਿਸੇ ਪ੍ਰਕਾਰ ਵੀ ਜਨਮ ਨਹੀਂ ਲੈਂਦਾ। ਇਹ ਵਿਚਾਰ ਪਰਮਾਤਮਾ ਦੇ ਅਵਤਾਰ ਧਾਰਨ ਦੇ ਸਿਧਾਂਤ ਦੇ ਬਿਲਕੁਲ ਉਲਟ ਹੈ।

(ਗ) **ਸੈਭੰ**—ਉਹ ਆਪਣੇ ਆਪ ਤੋਂ ਹੈ। ਉਹ ਆਪਣੇ ਆਪ ਵਿਚ ਅਦੁੱਤੀ ਹੈ।

(ਘ) **ਗੁਰਪ੍ਰਸਾਦਿ**—ਗੁਰੂ ਦੀ ਕਿਰਪਾ ਨਾਲ ਸਿਖ ਨੂੰ ਪ੍ਰਭੂ ਦੇ ਗਿਆਨ ਦੀ ਪ੍ਰਾਪਤੀ ਹੋ ਸਕਦੀ ਹੈ।

"ੴ ਸਤਿ ਗੁਰਪ੍ਰਸਾਦਿ" ਮੂਲ-ਮੰਤਰ ਦਾ ਸੰਖੇਪ ਰੂਪ ਹੈ, ਜੋ ਕਿ ਗੁਰੂ ਗ੍ਰੰਥ ਸਾਹਿਬ ਵਿਚ ਅਨੇਕਾਂ ਥਾਈਂ ਵਰਤਿਆ ਗਿਆ ਹੈ।

•

# 71

## ਲੰਗਰ ਦੀ ਸੰਸਥਾ ਕੀ ਹੈ ?

ਗੁਰੂ ਕੇ ਲੰਗਰ ਦੀ ਸੰਸਥਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ਼ੁਰੂ ਕੀਤੀ। ਉਹ ਚਾਹੁੰਦੇ ਸਨ ਕਿ ਹਰੇਕ ਸਿਖ ਵੰਡ ਕੇ ਛਕੇ ਅਤੇ ਉਸ ਦਾ ਲੰਗਰ ਸਭਨਾਂ ਲਈ ਖੁਲ੍ਹਾ ਹੋਵੇ। ਸਹਿਜੇ ਸਹਿਜੇ ਲੰਗਰ ਨੇ ਇਕ ਸੰਸਥਾ ਦਾ ਰੂਪ ਧਾਰਨ ਕੀਤਾ ਤੇ ਗੁਰੂ ਕਾ ਲੰਗਰ ਹਰ ਗੁਰਦੁਆਰੇ ਦਾ ਅਨਿਖੜਵਾਂ ਅੰਗ ਬਣ ਗਿਆ। ਸਿਖ ਭਾਈਚਾਰੇ ਦੇ ਇਸ ਸਾਂਝੇ ਲੰਗਰ ਦੇ ਬਣਾਉਣ ਦਾ ਮਕਸਦ ਸਮੂਹ ਸ਼ਰਧਾਲੂਆਂ ਤੇ ਆਏ ਗਏ ਯਾਤਰੂਆਂ ਨੂੰ ਭੋਜਨ ਛਕਾਉਣਾ ਹੈ। ਹਰੇਕ ਸਿਖ ਤੋਂ ਇਹ ਆਸ ਕੀਤੀ ਜਾਂਦੀ ਹੈ ਕਿ ਉਹ ਗੁਰੂ ਕੇ ਲੰਗਰ ਵਿਚ ਕਿਸੇ ਨਾ ਕਿਸੇ ਰੂਪ ਵਿਚ ਜ਼ਰੂਰ ਹਿੱਸਾ ਪਾਵੇ। ਲੰਗਰ ਲਈ ਉਹ ਖਾਣ ਪੀਣ ਦੀਆਂ ਚੀਜ਼ਾਂ ਲਿਆ ਸਕਦਾ ਹੈ ਜਾਂ ਫਿਰ ਲੰਗਰ ਪਕਾਉਣ ਤੇ ਵਰਤਾਉਣ ਦੀ ਸੇਵਾ ਕਰ ਸਕਦਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਰਤਾਰਪੁਰ ਵਿਚ ਲੰਗਰ ਸ਼ੁਰੂ ਕੀਤਾ। ਲੋਕੀਂ ਅੰਨ-ਦਾਣਾ ਲਿਆਉਂਦੇ, ਲੰਗਰ ਪਕਾਉਣ ਲਈ ਬਾਲਣ ਢੋਂਦੇ ਤੇ ਸੰਗਤ ਦੇ ਇਸ ਸਾਂਝੇ ਲੰਗਰ ਵਿਚ ਹਰ ਤਰ੍ਹਾਂ ਦੀ ਸੇਵਾ ਕਰਦੇ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਲੰਗਰ ਦਾ ਖੇਤਰ ਹੋਰ ਚੌੜਾ ਕੀਤਾ। ਉਨ੍ਹਾਂ ਇਸ ਵਿਚ ਆਪ ਸੇਵਾ ਕਰ ਕੇ ਇਕ ਉੱਤਮ ਮਿਸਾਲ ਕਾਇਮ ਕੀਤੀ। ਸ੍ਰੀ ਗੁਰੂ ਅਮਰਦਾਸ ਜੀ ਨੇ ਇਸ ਨੂੰ ਬਾਕਾਇਦਾ ਸੰਸਥਾ ਦਾ ਰੂਪ ਦਿੱਤਾ। ਉਨ੍ਹਾਂ ਹੁਕਮ ਕੀਤਾ ਕਿ ਜੋ ਕੋਈ ਉਨ੍ਹਾਂ ਦੇ ਦਰਸ਼ਨਾਂ ਲਈ ਆਵੇ, ਪਹਿਲਾਂ ਲੰਗਰ ਵਿਚ ਪ੍ਰਸ਼ਾਦ ਛਕੇ। ਇਥੋਂ ਤਕ ਕਿ ਅਕਬਰ ਬਾਦਸ਼ਾਹ ਤੇ ਹਰੀਪੁਰ ਦੇ ਰਾਜੇ ਨੇ ਵੀ ਸਾਧਾਰਨ ਲੋਕਾਂ ਨਾਲ ਭੁੰਞੇ ਬੈਠ ਕੇ ਪ੍ਰਸ਼ਾਦ ਛਕਿਆ। ਸਮਾਜਕ ਸਮਾਨਤਾ ਦੀ ਭਾਵਨਾ ਵਿਚ ਵਾਧਾ ਕਰਨ ਤੋਂ ਇਲਾਵਾ, ਲੰਗਰ ਚੌਕੇ ਦੀ ਸੁੱਚ-ਭਿੱਟ ਦੇ ਭਰਮ ਨੂੰ ਵੀ ਦੂਰ ਕਰਦਾ ਹੈ। ਸ੍ਰੀ ਗੁਰੂ ਰਾਮਦਾਸ ਜੀ ਨੇ ਲੰਗਰ ਦੇ ਮੰਤਵ ਤੇ ਕਾਰਜ-ਖੇਤਰ ਨੂੰ ਹੋਰ ਵਧਾਇਆ। ਉਨ੍ਹਾਂ ਹੁਕਮ ਦਿੱਤਾ ਕਿ ਮੁਸਾਫ਼ਰਾਂ ਤੇ ਅਭਿਆਗਤਾਂ ਨੂੰ ਵੀ ਪ੍ਰਸ਼ਾਦ-ਪਾਣੀ ਛਕਾਇਆ ਜਾਵੇ। ਸ੍ਰੀ ਗੁਰੂ ਅਰਜਨ ਦੇਵ ਜੀ ਤੇ ਉਨ੍ਹਾਂ ਦੀ ਸੁਪਤਨੀ ਮਾਤਾ ਗੰਗਾ ਜੀ

ਨੇ ਸੰਗਤਾਂ ਨੂੰ ਪਾਣੀ ਪਿਲਾਉਣ ਦੀ ਸੇਵਾ ਕੀਤੀ। ਉਹ ਥੱਕੇ ਹੋਏ ਯਾਤਰੀਆਂ ਨੂੰ ਘੁਟਦੇ ਵੀ ਸਨ ਤੇ ਗਰਮੀਆਂ ਵਿਚ ਪੱਖਾ ਝੱਲ ਕੇ ਸੁਆਉਂਦੇ ਵੀ ਸਨ।

ਅਨੰਦਪੁਰ ਸਾਹਿਬ ਵਿਚ ਬਹੁਤ ਸਾਰੇ ਸਿੱਖਾਂ ਨੇ ਆਪੋ ਆਪਣੇ ਲੰਗਰ ਜਾਰੀ ਕੀਤੇ ਹੋਏ ਸਨ। ਇਕ ਦਿਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭੇਸ ਵਟਾ ਕੇ ਇਹ ਦੇਖਣਾ ਚਾਹਿਆ ਕਿ ਉਨ੍ਹਾਂ ਦੇ ਸਿੱਖਾਂ ਦੇ ਲੰਗਰ ਕਿਹੋ ਜਿਹੇ ਹਨ। ਉਨ੍ਹਾਂ ਦੇਖਿਆ ਕਿ ਭਾਈ ਨੰਦ ਲਾਲ ਦਾ ਲੰਗਰ ਸਭ ਤੋਂ ਚੰਗਾ ਹੈ। ਬਾਕੀ ਦੇ ਸਿਖ ਤਾਂ ਗ਼ਰੀਬ ਅਭਿਆਗਤਾਂ ਤੇ ਯਾਤਰੂਆਂ ਦੀਆਂ ਲੋੜਾਂ ਵਲੋਂ ਲਾਪਰਵਾਹ ਹੀ ਸਨ। ਗੁਰੂ ਜੀ ਨੇ ਉਨ੍ਹਾਂ ਨੂੰ ਚੇਤਾਵਨੀ ਦਿੱਤੀ ਤੇ ਆਖਿਆ : 'ਗ਼ਰੀਬ ਦਾ ਮੂੰਹ ਗੁਰੂ ਕੀ ਗੋਲਕ ਹੈ।' ਭਾਵ ਸਪੱਸ਼ਟ ਹੈ ਕਿ ਗ਼ਰੀਬਾਂ ਨੂੰ ਦਿੱਤੀ ਹਰ ਸ਼ੈ ਗੁਰੂ ਤਕ ਪਹੁੰਚਦੀ ਹੈ।

ਪ੍ਰੋਫ਼ੈਸਰ ਪੂਰਨ ਸਿੰਘ ਜੀ ਅਨੁਸਾਰ :

> "ਘਰ ਕੀ ਹੈ ? ਉਹ ਥਾਂ ਜਿਥੇ ਬੱਚੇ ਪ੍ਰਸ਼ਾਦ-ਪਾਣੀ ਛਕ ਸਕਣ, ਪਿਆਰ ਲੈ ਸਕਣ ਤੇ ਵਿਸ਼ਵਾਸ ਨਾਲ ਮੌਜ ਮਾਣ ਸਕਣ। ਹੱਡ ਮਾਸ ਦੇ ਸਰੀਰ ਰੂਪੀ ਮੰਦਰ ਵਿਚ ਆਤਮਕ ਜੀਵਨ ਕਿਵੇਂ ਪ੍ਰਫੁਲਤ ਹੋ ਸਕਦਾ ਹੈ ਜਦ ਤਕ ਕਿ ਸਰੀਰ ਰੱਜਿਆ ਹੋਇਆ ਨਹੀਂ ?" ਭਾਵ ਭੁੱਖਿਆਂ ਭਗਤੀ ਨਹੀਂ ਹੋ ਸਕਦੀ। ਤਾਹੀਓਂ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਿਸ ਮੰਦਰ ਦੀ ਸਭ ਤੋਂ ਪਹਿਲਾਂ ਨੀਂਹ ਰੱਖੀ, ਉਹ ਸੀ 'ਅੰਨ ਦਾ ਮੰਦਰ' ਜਾਂ 'ਗੁਰੂ ਕਾ ਲੰਗਰ'।

•

# 72

## ਸਿੱਖੀ ਜੀਵਨ ਵਿਚ ਜਥੇਬੰਦਕ ਰਹਿਤ ਕੀ ਹੈ ?

ਇਕ ਸੱਚੇ ਸਿਖ ਲਈ ਨਿੱਜੀ ਜੀਵਨ ਵਿਚ ਤਿੰਨ-ਪੱਖੀ ਰਹਿਤ ਰੱਖਣੀ ਜ਼ਰੂਰੀ ਹੈ :

1. ਸ਼ਬਦ ਜਾਂ ਨਾਮ ਦੀ ਰਹਿਤ।
2. ਧਾਰਮਕ ਸੰਸਕਾਰਾਂ ਦੀ ਰਹਿਤ।
3. ਸੇਵਾ ਦੀ ਰਹਿਤ।

ਨਾਮ ਦੀ ਰਹਿਤ ਤੋਂ ਭਾਵ ਹੈ ਸਿਖ ਅੰਮ੍ਰਿਤ ਵੇਲੇ ਉੱਠੇ, ਇਸ਼ਨਾਨ ਕਰੇ ਤੇ ਫਿਰ ਨਾਮ ਜਪੇ। ਉਸ ਲਈ ਹਰ ਰੋਜ਼ ਪੰਜ ਬਾਣੀਆਂ ਦਾ ਪਾਠ ਜ਼ਰੂਰੀ ਹੈ : ਜਪੁਜੀ ਸਾਹਿਬ, ਜਾਪੁ ਸਾਹਿਬ, ਸੁਧਾ ਸਵੱਈਏ, ਚੌਪਈ ਸਾਹਿਬ ਤੇ ਅਨੰਦੁ ਸਾਹਿਬ। ਸ਼ਾਮ ਨੂੰ ਰਹਿਰਾਸ ਤੇ ਸੌਣ ਵੇਲੇ ਕੀਰਤਨ ਸੋਹਿਲੇ ਦਾ ਪਾਠ ਕਰੇ। ਸਿਖ ਦਾ ਫ਼ਰਜ਼ ਹੈ ਕਿ ਨਿੱਤ ਗੁਰਦੁਆਰੇ ਹਾਜ਼ਰੀ ਭਰੇ। ਜੇ ਹੋ ਸਕੇ ਤਾਂ ਸ਼ਬਦ ਕੀਰਤਨ ਕਰੇ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰੇ।

ਧਾਰਮਕ ਸੰਸਕਾਰਾਂ ਦੀ ਰਹਿਤ ਤੋਂ ਭਾਵ ਹੈ ਕਿ ਸਿਖ ਆਪਣੇ ਪਰਵਾਰ ਵਿਚ ਜਨਮ, ਵਿਆਹ-ਸ਼ਾਦੀ ਤੇ ਖ਼ੁਸ਼ੀ ਗ਼ਮੀ ਸਮੇਂ ਸਿੱਖੀ ਰਹੁ-ਰੀਤ ਦੀ ਪਾਲਣਾ ਕਰੇ। ਹਰ ਦੁਖ ਸੁਖ ਦੇ ਮੌਕੇ 'ਤੇ ਸਿਖ ਨੂੰ ਚੜ੍ਹਦੀ ਕਲਾ ਵਿਚ ਰਹਿ ਕੇ ਸਹਿਜ ਅਵਸਥਾ ਵਿਚ ਵਿਚਰਨਾ ਚਾਹੀਦਾ ਹੈ। ਉਸ ਨੂੰ ਨਿੱਤ ਮਰਯਾਦਾ ਤੇ ਰਸਮਾਂ-ਰੀਤਾਂ, ਸਿੱਖੀ ਅਸੂਲਾਂ ਅਨੁਸਾਰ ਤੇ ਢੁਕਵੇਂ ਢੰਗ ਨਾਲ ਕਰਦੇ ਹੋਇਆਂ, ਹਰ ਕਾਰਜ ਦੀ ਸਫਲਤਾ ਲਈ ਅਰਦਾਸ ਕਰਨੀ ਚਾਹੀਦੀ ਹੈ।

ਸੇਵਾ ਦੀ ਰਹਿਤ ਤੋਂ ਭਾਵ ਹੈ ਕਿ ਸਿਖ ਜੇ ਆਪਣੇ ਪ੍ਰਭੂ ਨੂੰ ਰਿਝਾਉਣਾ ਚਾਹੁੰਦਾ ਹੈ ਤਾਂ ਉਸ ਲਈ ਜ਼ਰੂਰੀ ਹੈ ਕਿ ਉਹ ਆਪਣੇ ਸਾਥੀ ਮਨੁੱਖਾਂ ਅਥਵਾ ਮਨੁੱਖ-ਮਾਤਰ ਦੀ ਸੇਵਾ ਕਰੇ। ਸੇਵਾ ਦੇ ਖੇਤਰ ਵਿਚ ਜਾਤ, ਧਰਮ, ਰੰਗ ਤੇ ਨਸਲ ਆਦਿ ਦੀ ਪਾਬੰਦੀ ਨੂੰ ਕੋਈ ਥਾਂ ਨਹੀਂ। ਸੰਗਤ ਦੀ ਸੇਵਾ ਕਰਨ ਲਈ

ਗੁਰਦੁਆਰੇ ਪਵਿੱਤਰ ਅਸਥਾਨ ਹਨ। ਇਥੇ ਸਿਖ ਝਾੜੂ ਦੇ ਸਕਦਾ ਹੈ, ਭਾਂਡੇ ਮਾਂਜ ਸਕਦਾ ਹੈ, ਸੰਗਤਾਂ ਦੇ ਜੋੜੇ ਝਾੜ ਸਕਦਾ ਹੈ। ਉਹ ਜਲ ਵਰਤਾਉਣ ਜਾਂ ਸੰਗਤਾਂ ਨੂੰ ਪੱਖਾ ਝੱਲਣ ਦੀ ਸੇਵਾ ਕਰ ਸਕਦਾ ਹੈ। ਲੰਗਰ ਵਿਚ ਤਾਂ ਕਈ ਤਰ੍ਹਾਂ ਦੀ ਸੇਵਾ ਕੀਤੀ ਜਾ ਸਕਦੀ ਹੈ। ਉਥੇ ਖਾਣ ਪੀਣ ਦੀਆਂ ਵਸਤੂਆਂ ਅਰਪਣ ਕੀਤੀਆਂ ਜਾ ਸਕਦੀਆਂ ਹਨ। ਬਾਲਣ ਜਾਂ ਹੋਰ ਲੋੜੀਂਦੀਆਂ ਵਸਤੂਆਂ ਢੋਈਆਂ ਜਾ ਸਕਦੀਆਂ ਹਨ। ਬਰਤਨਾਂ ਆਦਿ ਲਈ ਪੈਸੇ ਭੇਟ ਕੀਤੇ ਜਾ ਸਕਦੇ ਹਨ। ਲੰਗਰ ਲਈ ਪਾਣੀ ਦੀ ਸੇਵਾ ਹੋ ਸਕਦੀ ਹੈ। ਪ੍ਰਸ਼ਾਦ ਪਕਾਉਣ ਤੇ ਵਰਤਾਉਣ ਵਿਚ ਹੱਥ ਵਟਾਇਆ ਜਾ ਸਕਦਾ ਹੈ।

ਜਥੇਬੰਦਕ ਜੀਵਨ ਵਿਚ ਸਿਖ ਤੋਂ ਇਹ ਆਸ ਕੀਤੀ ਜਾਂਦੀ ਹੈ ਕਿ ਉਹ ਪੰਥ ਤੇ ਕੌਮ ਵੱਲ ਆਪਣੇ ਫ਼ਰਜ਼ਾਂ ਦੀ ਪਾਲਣਾ ਕਰੇ। ਸਿਖ ਲਈ ਇਹ ਜ਼ਰੂਰੀ ਹੈ ਕਿ ਉਹ ਆਪ ਅੰਮ੍ਰਿਤ ਛਕੇ ਤੇ ਹੋਰਨਾਂ ਨੂੰ ਅੰਮ੍ਰਿਤ ਛਕਣ ਲਈ ਪ੍ਰੇਰੇ। ਸੰਗਤ ਵਿਚ ਜੁੜ ਬੈਠੇ। ਪੰਥਕ ਕਾਰਜਾਂ ਵਿਚ ਸਹਾਈ ਹੋਵੇ। ਕਦੇ ਕੋਈ ਗੁਰਮਤਾ ਕਰਨ ਲਈ ਪੰਥਕ ਸਮਾਗਮ ਹੋਵੇ ਤਾਂ ਉਸ ਵਿਚ ਪੂਰਾ ਪੂਰਾ ਸਹਿਯੋਗ ਦੇਵੇ। ਜੇ ਕਿਧਰੇ ਉਸ ਪਾਸੋਂ ਕੋਈ ਭੁੱਲ ਹੋ ਜਾਵੇ ਜਾਂ ਰਹਿਤ ਮਰਯਾਦਾ ਦੇ ਉਲਟ ਕੋਈ ਕਿਰਿਆ ਹੋ ਗਈ ਹੋਵੇ ਤਾਂ ਤਨਖ਼ਾਹ ਲੁਆਉਣ ਦੇ ਦੰਡ ਸਹਿਣ ਤੋਂ ਉੱਕਾ ਨਾ ਝਿਜਕੇ, ਸਗੋਂ ਆਪਣੀ ਭੁੱਲ ਬਖ਼ਸ਼ਵਾਉਣ ਲਈ ਆਪਣੇ ਆਪ ਨੂੰ ਸੰਗਤ ਅੱਗੇ ਪੇਸ਼ ਕਰੇ।

ਸੰਖੇਪ ਸ਼ਬਦਾਂ ਵਿਚ ਕਿਹਾ ਜਾ ਸਕਦਾ ਹੈ ਕਿ ਸਿਖ ਨੂੰ ਚਾਹੀਦਾ ਹੈ ਕਿ ਉਹ ਪੰਥਕ ਜਥੇਬੰਦੀ ਦੇ ਹਰ ਕੰਮ ਵਿਚ ਵਧ ਚੜ੍ਹ ਕੇ ਹਿੱਸਾ ਲਵੇ। ਐਸੇ ਸਿਖ ਉਪਰ, ਜੋ ਪੰਥ ਦੀ ਸੇਵਾ ਲਈ ਤਤਪਰ ਰਹਿੰਦਾ ਹੈ, ਸਤਿਗੁਰੂ ਜੀ ਦੀ ਮਿਹਰ ਦੀ ਨਜ਼ਰ ਰਹਿੰਦੀ ਹੈ ਤੇ ਉਹ ਹਮੇਸ਼ਾ ਗੁਰੂ ਦੀਆਂ ਖ਼ੁਸ਼ੀਆਂ ਪ੍ਰਾਪਤ ਕਰਦਾ ਹੈ।



# 73

## ਇਕ ਸਿਖ ਦੀ ਨਿੱਤ ਦੀ ਕਿਰਿਆ ਕੀ ਹੈ ?

ਮੂਲ ਰੂਪ ਵਿਚ ਸਿਖ ਧਰਮ ਤਿੰਨ ਅਮਲੀ ਮੁੱਢਲੇ ਅਸੂਲਾਂ 'ਤੇ ਆਧਾਰਿਤ ਹੈ :

ਨਾਮ ਜਪਣਾ, ਕਿਰਤ ਕਰਨਾ ਤੇ ਵੰਡ ਛਕਣਾ।

ਇਸ ਤ੍ਰੈ-ਪੱਖੀ ਮਾਰਗ ਦਾ ਭਾਵ ਹੈ ਕਿ ਸਿਖ ਨੇ ਪ੍ਰਭੂ ਦੇ ਨਾਮ ਦਾ ਸਿਮਰਨ ਕਰਨਾ ਹੈ, ਆਪਣੀ ਉਪਜੀਵਕਾ ਲਈ ਸੱਚੀ-ਸੁੱਚੀ ਤੇ ਨੇਕ ਕਮਾਈ ਕਰਨੀ ਹੈ ਅਤੇ ਆਪਣੀ ਕਿਰਤ ਵਿਚੋਂ ਹੋਰਨਾਂ ਨਾਲ ਵੰਡ ਕੇ ਖਾਣਾ ਹੈ।

ਸ੍ਰੀ ਗੁਰੂ ਅਮਰਦਾਸ ਜੀ ਨੇ ਇਕ ਵਾਰੀ ਬਾਬਾ ਬੁੱਢਾ ਜੀ ਨੂੰ ਆਦਰਸ਼ਕ ਸਿਖ ਦੇ ਜੀਵਨ-ਵਿਵਹਾਰ ਸੰਬੰਧੀ ਕੁਝ ਸੰਕੇਤ ਕੀਤੇ ਸਨ। ਉਨ੍ਹਾਂ ਵਿਚੋਂ ਕੁਝ ਗੱਲਾਂ ਹੇਠ ਲਿਖੀਆਂ ਹਨ :

"ਸਿਖ, ਲੋਕਾਂ ਦੀ ਸੇਵਾ ਕਰੇ, ਪਰ ਉਹ ਕਿਸੇ ਹੋਰ ਦੇ ਧਨ ਪਦਾਰਥ ਜਾਂ ਜਾਇਦਾਦ ਨੂੰ ਹੱਥ ਨਾ ਲਾਵੇ। ਆਪਣੇ ਗੁਆਂਢੀਆਂ ਨਾਲ ਦੁਖ ਸੁਖ ਦੀ ਸਾਂਝ ਰੱਖੇ। ਉਹ ਲੋੜ ਅਨੁਸਾਰ ਖਾਵੇ ਅਤੇ ਲੋੜ ਅਨੁਸਾਰ ਹੀ ਸੌਂਵੇਂ, ਭਾਵ ਸੰਜਮ ਦਾ ਖਾਵੇ ਤੇ ਸੰਜਮ ਦਾ ਸੌਂਵੇਂ। ਉਹ ਰੱਬ ਦੇ ਭਾਣੇ ਵਿਚ ਵਿਚਰੇ ਤੇ ਕਰਤਾ ਪੁਰਖ ਦੇ ਕੰਮਾਂ ਉਤੇ ਕਿੰਤੂ ਨਾ ਕਰੇ। ਉਹ ਕਾਮ, ਕ੍ਰੋਧ ਤੇ ਲੋਭ ਤੋਂ ਦੂਰ ਰਹੇ। ਆਪਣੀ ਚੰਗਿਆਈ ਜਾਂ ਨੇਕੀ 'ਤੇ ਹੰਕਾਰ ਨਾ ਕਰੇ। ਉਹ ਨਾਮ, ਦਾਨ ਤੇ ਇਸ਼ਨਾਨ ਦੇ ਅਸੂਲ ਦ੍ਰਿੜ੍ਹ ਕਰੇ। ਉਹ ਆਪਣੇ ਸਤਿਗੁਰਾਂ ਦੀ ਨਿੰਦਾ ਨਾ ਸਹਾਰੇ। ਸੰਖੇਪ ਵਿਚ ਇਹ ਕਿ ਉਹ ਆਪਣਾ ਜੀਵਨ ਤੇ ਵਿਵਹਾਰ ਗੁਰੂ ਦੇ ਹੁਕਮ ਅਨੁਸਾਰ ਢਾਲੇ।"

ਸ੍ਰੀ ਗੁਰੂ ਰਾਮਦਾਸ ਜੀ ਨੇ ਇਕ ਸੱਚੇ ਸਿਖ ਲਈ ਜੋ ਨਿੱਤ ਦੀ ਕਿਰਿਆ ਮਿੱਥੀ ਹੈ, ਉਹ ਇਉਂ ਹੈ :

ਸਿਖ ਅੰਮ੍ਰਿਤ ਵੇਲੇ ਜਾਗੇ ਤੇ ਇਸ਼ਨਾਨ ਕਰ ਕੇ ਹਰੀ-ਨਾਮ ਦਾ ਸਿਮਰਨ

ਕਰੇ। ਸੂਰਜ ਚੜ੍ਹਨ ਤਕ ਪਾਠ-ਪੂਜਾ ਵਿਚ ਲੱਗਾ ਰਹੇ। ਫਿਰ ਰੋਜ਼ੀ ਕਮਾਉਣ ਲਈ ਘਰੋਂ ਨਿਕਲੇ ਤੇ ਨੇਕ ਸਾਧਨਾਂ ਰਾਹੀਂ ਕਮਾਈ ਕਰੇ। ਉਸ ਦਾ ਕੰਮ-ਧੰਧਾ ਐਸਾ ਹੋਣਾ ਚਾਹੀਦਾ ਹੈ ਕਿ ਉਹ ਨਜਾਇਜ਼ ਤੇ ਗ਼ਲਤ ਤਰੀਕਿਆਂ ਤੋਂ ਬਚਿਆ ਰਹੇ। ਸਿਖ ਆਪਣਾ ਨਿੱਤ ਦਾ ਕੰਮ-ਕਾਰ ਕਰਦਿਆਂ ਤੇ ਤੁਰਦਿਆਂ ਫਿਰਦਿਆਂ ਨਾਮ ਜਪਦਾ ਰਹੇ ਤੇ ਗੁਰਬਾਣੀ ਪੜ੍ਹਦਾ ਰਹੇ। ਦਿਨ ਦੇ ਕੰਮ-ਕਾਜ ਤੋਂ ਵਿਹਲਿਆਂ ਹੋ ਕੇ ਉਹ ਸ਼ਾਮੀਂ ਪਾਠ ਕਰੇ ਅਤੇ ਸੌਣ ਤੋਂ ਪਹਿਲਾਂ ਫਿਰ ਅਰਦਾਸ ਕਰੇ। ਜੋ ਆਪ ਨਾਮ ਜਪਦੇ ਹਨ ਤੇ ਹੋਰਨਾਂ ਨੂੰ ਨਾਮ ਜਪਣ ਲਈ ਪ੍ਰੇਰਦੇ ਹਨ, ਸਤਿਗੁਰੂ ਉਨ੍ਹਾਂ ਦੇ ਚਰਨਾਂ ਦੀ ਧੂੜ ਮੰਗਦੇ ਹਨ।

ਇਹ ਜੀਵਨ-ਆਦਰਸ਼ ਗ੍ਰਹਿਸਥੀਆਂ ਲਈ ਹੈ। ਸਿੱਖੀ ਤਾਂ ਹੈ ਹੀ ਮਾਇਆ ਵਿਚ ਉਦਾਸ ਜਾਂ ਗ੍ਰਹਿਸਥ ਵਿਚ ਉਪਰਾਮ ਰਹਿਣ ਦਾ ਜੀਵਨ। ਇਕ ਸਿਦਕੀ ਸਿਖ ਦਾ ਸਬਰ ਸੰਤੋਖ ਵਾਲਾ ਗ੍ਰਹਿਸਥੀ ਜੀਵਨ ਦੂਜਿਆਂ ਲਈ ਇਕ ਮਿਸਾਲ ਬਣਨਾ ਚਾਹੀਦਾ ਹੈ। ਸਤਿਗੁਰੂ ਦੀ ਕਿਰਪਾ ਨਾਲ ਉਹ ਸੱਚਾ-ਸੁੱਚਾ ਤੇ ਨਿਰਮਲ ਜੀਵਨ ਬਤੀਤ ਕਰਦਾ ਹੈ।

ਇਕ ਸਿਖ ਲਈ ਆਪਣੇ ਨਿੱਤ ਦੇ ਕੰਮਾਂ ਦਾ ਰੋਜ਼ਨਾਮਚਾ ਰੱਖਣਾ ਬੜਾ ਹੀ ਲਾਹੇਵੰਦ ਹੋ ਸਕਦਾ ਹੈ। ਅਜਿਹਾ ਜਤਨ ਕਰਨ ਨਾਲ ਸਿਖ ਮਾੜੇ ਕਰਮ ਕਰਨ ਤੋਂ ਬਚ ਸਕਦਾ ਹੈ।

ਜਦੋਂ ਵੀ ਹੋ ਸਕੇ, ਸਿਖ ਸਾਧ ਸੰਗਤ ਵਿਚ ਜੁੜੇ ਤੇ ਕਥਾ ਕੀਰਤਨ ਸੁਣੇ। ਇਹ ਸਾਰੇ ਸਾਧਨ ਵਰਤਣੇ ਜ਼ਰੂਰੀ ਹਨ, ਕਿਉਂਕਿ ਮਨੁੱਖੀ ਮਨ ਉਪਰ ਜਨਮਾਂ ਜਨਮਾਂਤਰਾਂ ਦੀ ਮੈਲ ਲੱਗੀ ਹੋਈ ਹੈ, ਜਿਵੇਂ ਕਿ ਗੁਰੂ ਅਮਰਦਾਸ ਜੀ ਦਾ ਕਥਨ ਹੈ :

> **ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ ॥**
> **ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ ॥** *(ਪੰਨਾ 651)*

ਇਸ ਲਈ ਮਨ ਦੀ ਸਫ਼ਾਈ ਦਾ ਸਾਧਨ ਵੀ ਬੜਾ ਲੰਮਾ ਤੇ ਅਤੀ ਬਿਖਮ ਹੈ।



## 74

# ਮਨੁੱਖ ਪ੍ਰਭੂ ਵੱਲ ਕਿਵੇਂ ਰੁਚਿਤ ਹੋ ਸਕਦਾ ਹੈ ?

ਮਨੁੱਖ ਭਾਵੇਂ ਰੱਬ ਤਾਂ ਨਹੀਂ ਬਣ ਸਕਦਾ, ਪਰ ਉਸ ਵਰਗਾ ਜ਼ਰੂਰ ਬਣ ਸਕਦਾ ਹੈ। ਗੁਰੂ ਅਰਜਨ ਸਾਹਿਬ ਅਨੁਸਾਰ ਬ੍ਰਹਮ ਗਿਆਨੀ ਅਤੇ ਪਰਮੇਸ਼ਰ ਵਿਚ ਕੋਈ ਭੇਦ ਨਹੀਂ। ਨੌਵੇਂ ਸਤਿਗੁਰੂ ਸ੍ਰੀ ਗੁਰੂ ਤੇਗ਼ ਬਹਾਦਰ ਜੀ ਇਸ ਗੱਲ ਨੂੰ ਸਪੱਸ਼ਟ ਕਰਦੇ ਹਨ:

**ਹਰਿ ਜਨ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ ॥੨੯॥** *(ਪੰਨਾ 1428)*

ਪ੍ਰਭੂ-ਪਿਆਰ ਵਿਚ ਰੱਤਾ ਹੋਇਆ ਮਨੁੱਖ ਗ੍ਰਹਿਸਥੀ ਹੁੰਦਾ ਹੋਇਆ ਵੀ ਤਿਆਗੀ ਹੋ ਸਕਦਾ ਹੈ। ਉਹ ਸਰੀਰਕ ਤੌਰ 'ਤੇ, ਆਚਰਨਕ ਤੌਰ 'ਤੇ, ਅਤੇ ਆਤਮਕ ਤੌਰ 'ਤੇ ਕਰੜੇ ਸੰਜਮ ਵਿਚ ਰਹਿੰਦਾ ਹੈ। ਉਹ ਪੰਜਾਂ ਵਿਕਾਰਾਂ—ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਤੋਂ ਬਚ ਕੇ ਰਹਿੰਦਾ ਹੈ ਅਤੇ ਸੱਚੀ-ਸੁੱਚੀ ਜ਼ਿੰਦਗੀ ਬਿਤਾਉਂਦਾ ਹੈ। ਉਹ ਸੁਖ-ਦੁਖ ਅਥਵਾ ਉਸਤਤ-ਨਿੰਦਾ ਤੋਂ ਨਿਰਲੇਪ ਰਹਿੰਦਾ ਹੈ। ਉਹ ਨਿਮਰਤਾ ਤੇ ਗ਼ਰੀਬੀ ਭਾਵਨਾ ਵਾਲਾ ਹੁੰਦਾ ਹੈ। ਉਹ ਮਨੁੱਖ ਮਾਤਰ, ਜੀਵ-ਜੰਤੂ ਤੇ ਪਸ਼ੂ-ਪੰਛੀ ਸਭ ਨੂੰ ਪਿਆਰ ਕਰਦਾ ਹੈ। ਜੜ੍ਹ ਤੇ ਚੇਤੰਨ ਹਰ ਵਸਤੂ ਵਿਚ ਉਹ ਰੱਬ ਦੇ ਹੀ ਦਰਸ਼ਨ ਕਰਦਾ ਹੈ।

ਪ੍ਰਭੂ-ਪ੍ਰੀਤ ਦੇ ਚਾਹਵਾਨ ਜਗਿਆਸੂ ਦਾ ਅਕਾਲ ਪੁਰਖ ਉੱਤੇ ਅਟੱਲ ਵਿਸ਼ਵਾਸ ਹੋਣਾ ਜ਼ਰੂਰੀ ਹੈ। ਸੰਸਾਰਕ ਖ਼ਾਹਸ਼ਾਂ ਨਾਲ ਉਸ ਦੀ ਰੰਚਕ-ਮਾਤਰ ਵੀ ਪਕੜ ਨਹੀਂ ਹੋਣੀ ਚਾਹੀਦੀ। ਉਸ ਨੂੰ ਭਲੇ ਪੁਰਸ਼ਾਂ ਦੀ ਸੰਗਤ ਕਰਨੀ ਚਾਹੀਦੀ ਹੈ। ਆਪਣਾ ਸਭ ਕੁਝ ਅਤੇ ਆਪਣਾ 'ਆਪਾ' ਵੀ ਉਸਨੂੰ ਵਾਹਿਗੁਰੂ ਜੀ ਦੇ ਹੁਕਮ ਤੋਂ ਕੁਰਬਾਨ ਕਰ ਦੇਣਾ ਬਣਦਾ ਹੈ। ਅਜਿਹਾ ਮਨੁੱਖ ਦੁਖ-ਸੰਤਾਪ ਤੋਂ ਵੀ ਨਹੀਂ ਡਰਦਾ, ਕਿਉਂਕਿ ਸਾਰੇ ਦੁਖ-ਸੁਖ ਤਾਂ ਵਾਹਿਗੁਰੂ ਜੀ ਦੇ ਹੁਕਮ ਵਿਚ ਵਿਆਪਦੇ ਹਨ। ਕਸ਼ਟਾਂ ਨਾਲ ਆਤਮਾ ਪਵਿੱਤਰ ਹੁੰਦੀ ਹੈ ਅਤੇ ਫਿਰ ਪਰਮਾਤਮਾ ਨਾਲ ਇਕ-ਮਿਕ ਹੋ ਜਾਂਦੀ ਹੈ।

ਜਗਿਆਸੂ ਵਿਚ ਸੱਚੇ ਗਿਆਨ ਦੀ ਲਾਲਸਾ ਹੋਣੀ ਜ਼ਰੂਰੀ ਹੈ। 'ਸਤਿ' ਅਤੇ ਸੱਚੇ-ਸੁੱਚੇ ਅਮਲੀ ਜੀਵਨ ਦਾ ਗਿਆਨ ਜਗਿਆਸੂ ਲਈ ਲੋੜੀਂਦਾ ਹੈ। ਨਾਮ-ਸਿਮਰਨ ਅਤੇ ਸਾਸ-ਗ੍ਰਾਸ ਪ੍ਰਭੂ ਦੀ ਯਾਦ ਹੀ ਉਸ ਦਾ ਮੁੱਖ ਨਿਸ਼ਾਨਾ ਹੁੰਦਾ ਹੈ।

ਪ੍ਰਭੂ ਦੇ ਭੈ ਵਿਚ ਵਿਚਰਨ ਵਾਲਾ ਮਨੁੱਖ ਉੱਦਮੀ ਹੁੰਦਾ ਹੈ ਅਤੇ ਕਿਸੇ ਮੁਸੀਬਤ ਸਮੇਂ ਡੋਲਦਾ ਨਹੀਂ। ਉਹ ਪਿਆਰ ਤੇ ਸੇਵਾ ਵਾਲੇ ਕੰਮ ਅਪਣਾਂਦਾ ਹੈ। ਦੂਜਿਆਂ ਦੀ ਸੇਵਾ ਕਰ ਕੇ ਉਸਨੂੰ ਖ਼ੁਸ਼ੀ ਹੁੰਦੀ ਹੈ। ਇਉਂ ਉਸ ਦੇ ਅੰਦਰੋਂ ਖ਼ੁਦਗ਼ਰਜ਼ੀ ਤੇ ਹਉਮੈ ਦੀ ਮੈਲ ਮਿਟਦੀ ਹੈ।

ਤਿਆਗੀ ਬਿਰਤੀ ਵਾਲੇ ਪੁਰਸ਼ਾਂ ਲਈ ਸੰਸਾਰਕ ਮੋਹ-ਮਾਇਆ ਦੀਆਂ ਫਾਹੀਆਂ ਤੋਂ ਨਿਰਲੇਪ ਰਹਿਣਾ ਅਤਿ ਜ਼ਰੂਰੀ ਹੈ ਅਤੇ ਅਜਿਹਾ ਹੋਣ ਲਈ ਮਨ 'ਤੇ ਕਾਬੂ ਪਾਉਣਾ ਲਾਜ਼ਮੀ ਹੈ।

ਮਨੁੱਖਾ ਜਨਮ ਪ੍ਰਭੂ ਨੂੰ ਮਿਲਣ ਲਈ ਹੀ ਮਿਲਿਆ ਹੈ, ਇਸ ਲਈ ਮਨੁੱਖ ਨੂੰ 'ਨਿਰਮਲ' ਹੋਣ ਲਈ ਯਤਨ-ਸ਼ੀਲ ਰਹਿਣਾ ਚਾਹੀਦਾ ਹੈ, ਤਾਂ ਕਿ ਉਸ ਦੀ ਆਤਮਾ ਪ੍ਰਭੂ ਦੀ ਜੋਤਿ ਨਾਲ ਇਕ-ਮਿਕ ਹੋ ਕੇ ਜਨਮ ਮਰਨ ਦੇ ਗੇੜ ਤੋਂ ਮੁਕਤ ਹੋ ਸਕੇ। ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ:

**ਅਪਨੇ ਪ੍ਰਭ ਸਿਉ ਹੋਹੁ ਸਾਵਧਾਨੁ ॥**
**ਤਾ ਤੂੰ ਦਰਗਹ ਪਾਵਹਿ ਮਾਨੁ ॥** *(ਗਉੜੀ ਮ: ੫, ਪੰਨਾ 176)*

ਅਜਿਹੇ ਮਨੁੱਖ ਦੀ ਸੁਰਤਿ ਸਦਾ ਪ੍ਰਭੂ ਨਾਲ ਜੁੜੀ ਰਹਿੰਦੀ ਹੈ।



75

## ਕੀ ਸਿਖ ਧਰਮ ਵਿਚ ਸ਼ਰਾਬ ਪੀਣੀ ਜਾਇਜ਼ ਹੈ ?

ਸਿਖ ਗੁਰੂ ਸਾਹਿਬਾਂ ਨੇ ਨਸ਼ਿਆਂ ਦੀ ਵਰਤੋਂ ਕਰਨ 'ਤੇ ਪਾਬੰਦੀ ਲਾਈ ਹੈ, ਜਿਨ੍ਹਾਂ ਵਿਚ ਸ਼ਰਾਬ ਵੀ ਸ਼ਾਮਲ ਹੈ। ਇਸ ਦੀ ਵਰਤੋਂ ਨਾਲ ਹਾਨੀਕਾਰਕ ਨਤੀਜੇ ਨਿਕਲਦੇ ਹਨ। ਇਹ ਸਰੀਰ ਨੂੰ ਹਾਨੀ ਪਹੁੰਚਾਂਦੀ ਹੈ ਤੇ ਦਿਮਾਗ਼ ਵਿਚ ਗੜਬੜ ਪੈਦਾ ਕਰਦੀ ਹੈ। ਨਸ਼ੇ ਦੇ ਅਸਰ ਥੱਲੇ ਮਨੁੱਖ ਸੋਚ ਤੇ ਦਲੀਲ ਦੀ ਸ਼ਕਤੀ ਗਵਾ ਬਹਿੰਦਾ ਹੈ ਤੇ ਉਚਿਤ ਕਾਰ-ਵਿਹਾਰ ਤੋਂ ਥਿੜਕਣ ਲੱਗਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਸ਼ਰਾਬ ਦੀ ਵਰਤੋਂ ਦੇ ਖ਼ਿਲਾਫ਼ ਲਿਖਦੇ ਹੋਇਆਂ ਉਪਦੇਸ਼ ਦਿੱਤਾ ਹੈ :

**ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ ॥**
**ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ ॥**
**ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ ॥**
**ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ ॥**
**ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ ॥**

*(ਸਲੋਕ ਮ: ੩, ਬਿਹਾਗੜੇ ਕੀ ਵਾਰ, ਪੰਨਾ 554)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਸਲੋਕੁ ਮਰਦਾਨਾ ੧' ਦੇ ਹੇਠਾਂ ਇਉਂ ਫ਼ੁਰਮਾਨ ਹੈ :

**ਕਾਇਆ ਲਾਹਣਿ ਆਪੁ ਮਦੁ ਮਜਲਸ ਤ੍ਰਿਸਨਾ ਧਾਤੁ ॥**
**ਮਨਸਾ ਕਟੋਰੀ ਕੂੜਿ ਭਰੀ ਪੀਲਾਏ ਜਮਕਾਲੁ ॥**
**ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ ॥**

*(ਬਿਹਾਗੜੇ ਕੀ ਵਾਰ, ਪੰਨਾ 553)*

ਭਾਈ ਚੌਪਾ ਸਿੰਘ ਜੀ ਦੇ ਰਹਿਤਨਾਮੇ ਵਿਚ ਗੁਰੂ ਗੋਬਿੰਦ ਸਿੰਘ ਜੀ ਦਾ ਹੁਕਮ ਇਸ ਤਰ੍ਹਾਂ ਅੰਕਿਤ ਹੈ : "ਗੁਰੂ ਕਾ ਸਿਖ ਸ਼ਰਾਬ ਕਦੀ ਨਾ ਪੀਵੈ।"

ਧਾਰਮਕ ਆਦੇਸ਼ ਤੋਂ ਇਲਾਵਾ ਵਿਗਿਆਨੀਆਂ ਨੇ ਵੀ ਇਹ ਸਿੱਧ ਕਰ

ਦਿੱਤਾ ਹੈ ਕਿ ਸ਼ਰਾਬ ਦੀ ਵਰਤੋਂ ਨਾਲ ਮਨੁੱਖ ਇਸ ਦੇ ਆਦੀ ਹੋ ਜਾਂਦੇ ਹਨ ਤੇ ਬੇਲਗਾਮ ਹੋ ਕੇ ਝਗੜਾਲੂ ਹੋ ਜਾਂਦੇ ਹਨ। ਦੋਸਤਾਂ, ਮਿੱਤਰਾਂ ਤੇ ਮਹਿਮਾਨਾਂ ਨੂੰ ਪੀਣ ਲਈ ਸ਼ਰਾਬ ਪੇਸ਼ ਕਰਨਾ ਸਮਾਜਕ ਤੌਰ 'ਤੇ ਖ਼ਤਰਨਾਕ ਹੈ।

ਇਨ੍ਹਾਂ ਤੋਂ ਛੁੱਟ ਡਾਕਟਰੀ ਮਾਹਿਰਾਂ ਨੇ ਦੱਸਿਆ ਹੈ ਕਿ ਸ਼ਰਾਬ ਦੇ ਪੀਣ ਨਾਲ ਮਨੁੱਖ ਦੀ ਸਿਹਤ 'ਤੇ ਬਹੁਤ ਭੈੜੇ ਅਸਰ ਪੈਂਦੇ ਹਨ, ਜਿਹਾ ਕਿ ਸ਼ਰਾਬ ਦੀ ਵਰਤੋਂ ਨਾਲ ਜਿਗਰ, ਦਿਲ ਤੇ ਦਿਮਾਗ਼ ਨੂੰ ਨੁਕਸਾਨ ਪਹੁੰਚਦਾ ਹੈ। ਅਮਰੀਕਾ ਵਿਚ ਸ਼ਰਾਬ ਦੀ ਹੱਦੋਂ ਵੱਧ ਹੋ ਰਹੀ ਵਰਤੋਂ ਨੂੰ ਇਕ ਬੀਮਾਰੀ ਸਮਝਿਆ ਜਾ ਰਿਹਾ ਹੈ ਅਤੇ ਮਹਿਸੂਸ ਕੀਤਾ ਜਾ ਰਿਹਾ ਹੈ ਕਿ ਇਸਦਾ ਛੇਤੀ ਹੀ ਸਮਾਜ ਤੇ ਸਰਕਾਰ ਵਲੋਂ ਇਲਾਜ ਹੋਣਾ ਜ਼ਰੂਰੀ ਹੈ।

'ਸ਼ਰਾਬ' ਫ਼ਾਰਸੀ ਦਾ ਸ਼ਬਦ ਹੈ, ਜੋ ਕਿ 'ਸ਼ਰ' ਤੇ 'ਆਬ' ਸਮਾਸ ਨਾਲ ਬਣਿਆ ਹੈ, ਜਿਸ ਦੇ ਅਰਥ ਹਨ 'ਸ਼ਰਾਰਤ ਵਾਲਾ ਪਾਣੀ'। ਭਾਵ ਇਹ ਕਿ ਉਹ ਪਾਣੀ ਜੋ ਮਨ ਵਿਚ ਸ਼ਰਾਰਤ ਜਾਂ ਵਿਕਾਰ ਪੈਦਾ ਕਰਦਾ ਹੈ।

ਸਿੱਖਾਂ ਨੂੰ ਇਹ ਚੰਗੀ ਤਰ੍ਹਾਂ ਸਮਝ ਲੈਣਾ ਚਾਹੀਦਾ ਹੈ ਕਿ ਸਿਖ ਧਰਮ ਵਿਚ ਕਿਸੇ ਹਾਲਤ ਵਿਚ ਵੀ ਸ਼ਰਾਬ ਪੀਣ ਦੀ ਇਜਾਜ਼ਤ ਨਹੀਂ ਹੈ। ਇਹ ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਰਹਿਤ ਮਰਯਾਦਾ ਵਿਚ ਸਪੱਸ਼ਟ ਹੁਕਮ ਹੈ ਕਿ ਸਿੱਖਾਂ ਲਈ ਕਿਸੇ ਪਰਕਾਰ ਦਾ ਨਸ਼ਾ ਵਰਤਣ 'ਤੇ ਪਾਬੰਦੀ ਹੈ।

•

## 76

# ਮਾਸ ਖਾਣ ਬਾਰੇ ਸਿਖ ਵਿਚਾਰਧਾਰਾ ਕੀ ਹੈ ?

ਆਹਾਰ ਸਬੰਧੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਬਚਨ ਹੈ:

**ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥**
**ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥** *(ਪੰਨਾ 16)*

ਮਨ ਦਾ ਸਰੀਰ ਨਾਲ ਡੂੰਘਾ ਸਬੰਧ ਹੈ। ਇਸ ਲਈ ਸਾਡੇ ਭੋਜਨ ਦਾ ਸਰੀਰ ਦੇ ਨਾਲ ਨਾਲ ਮਨ 'ਤੇ ਵੀ ਡੂੰਘਾ ਪ੍ਰਭਾਵ ਪੈਂਦਾ ਹੈ। ਪ੍ਰਭੂ ਦੀ ਰਚੀ ਇਸ ਮਾਇਆ ਦੇ ਤਿੰਨਾਂ ਗੁਣਾਂ—ਰਜੋ, ਤਮੋ, ਸਤੋ ਦਾ ਜ਼ਿਕਰ ਸ੍ਰੀ ਗੁਰੂ ਰਾਮਦਾਸ ਜੀ ਇਉਂ ਕਰਦੇ ਹਨ:

**ਤ੍ਰੈ ਗੁਣ ਆਪਿ ਸਿਰਜਿਅਨੁ ਮਾਇਆ ਮੋਹੁ ਵਧਾਇਆ ॥੧॥** *(ਪੰਨਾ 1237)*

ਇਨ੍ਹਾਂ ਗੁਣਾਂ ਅਨੁਸਾਰ ਹੀ ਭੋਜਨ ਨੂੰ ਵੰਡਿਆ ਜਾ ਸਕਦਾ ਹੈ। ਤਾਜ਼ਾ ਤੇ ਕੁਦਰਤੀ ਭੋਜਨ ਸਾਤਵ ਗੁਣਾਂ ਵਾਲਾ ਭੋਜਨ ਹੁੰਦਾ ਹੈ, ਜਦ ਕਿ ਤੜਕ-ਭੁੰਨ ਕੇ ਬਣਾਇਆ ਮਸਾਲੇਦਾਰ ਭੋਜਨ ਰਜਸ-ਗੁਣਾਂ ਵਾਲਾ ਹੁੰਦਾ ਹੈ। ਖ਼ਮੀਰ ਦੁਆਰਾ ਬਣਿਆ, ਸੜਿਆ ਬੁਸਿਆ ਅਤੇ ਪੁਰਾਣਾ ਤੇ ਜੰਮਿਆ ਹੋਇਆ ਭੋਜਨ ਤਾਮਸ-ਗੁਣਾਂ ਵਾਲਾ ਹੁੰਦਾ ਹੈ। ਮਸਾਲੇਦਾਰ ਚਟਪਟੇ ਭੋਜਨ ਖਾਣ ਨਾਲ ਮਿਹਦਾ ਖ਼ਰਾਬ ਹੁੰਦਾ ਹੈ, ਅਤੇ ਇਸ ਵਿਗਾੜ ਨਾਲ ਥਕਾਵਟ ਤੇ ਉਦਾਸੀ ਆਉਣੀ ਕੁਦਰਤੀ ਹੈ। ਲੋੜ ਤੋਂ ਵੱਧ ਤੇ ਬੋਝਲ ਭੋਜਨ ਖਾਣ ਤੋਂ ਸੰਕੋਚ ਹੀ ਕਰਨਾ ਚਾਹੀਦਾ ਹੈ। ਸਾਦਾ ਤੇ ਕੁਦਰਤੀ ਭੋਜਨ ਹੀ ਸਿਹਤ ਲਈ ਸਭ ਤੋਂ ਚੰਗੀ ਖ਼ੁਰਾਕ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਈ ਗੁਰ-ਹੁਕਮ ਮਿਲਦੇ ਹਨ। ਜਦ ਸਾਰੀ ਸ੍ਰਿਸ਼ਟੀ ਵਿਚ ਹੀ ਪ੍ਰਭੂ ਦੀ ਜੋਤ ਵਿਆਪ ਰਹੀ ਹੈ ਤਾਂ ਹਰੇਕ ਜੀਵ ਨੂੰ ਵੀ ਜੀਉਣ ਦਾ ਕੁਦਰਤੀ ਹੱਕ ਹੈ। ਪਰ ਕਿਸੇ ਵੀ ਛੋਟੇ ਤੋਂ ਛੋਟੇ ਜਾਂ ਵੱਡੇ ਜੀਵ ਨੂੰ ਮਾਰਨਾ, ਉਸ ਦੇ ਇਸ ਕੁਦਰਤੀ ਹੱਕ ਉਪਰ ਛਾਪਾ ਮਾਰਨਾ ਹੈ। ਕਬੀਰ ਜੀ ਕਹਿੰਦੇ ਹਨ:

**ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ ॥੧॥੪॥**
*(ਪੰਨਾ 1350)*

ਕਬੀਰ ਜੀ ਨੇ ਸਾਕਾਹਾਰੀ ਭੋਜਨ ਖਾਣ ਲਈ ਹੀ ਹਾਮੀ ਭਰੀ ਹੈ। ਉਹ ਕਹਿੰਦੇ ਹਨ :

**ਕਬੀਰ ਜੀਅ ਜੁ ਮਾਰਹਿ ਜੋਰੁ ਕਰਿ ਕਹਤੇ ਹਹਿ ਜੁ ਹਲਾਲੁ ॥੧੯੯॥**
*(ਪੰਨਾ 1375)*

ਅਤੇ—

**ਜੀਅ ਬਧਹੁ ਸੁ ਧਰਮੁ ਕਰਿ ਥਾਪਹੁ ਅਧਰਮੁ ਕਹਹੁ ਕਤ ਭਾਈ ॥੨॥੧॥**
*(ਪੰਨਾ 1103)*

ਨਿਰਸੰਦੇਹ ਪਸ਼ੂਆਂ ਤੇ ਪੰਛੀਆਂ ਨੂੰ ਮਨੁੱਖੀ ਆਹਾਰ ਲਈ ਬੇਲੋੜਾ ਮਾਰਨ ਤੋਂ ਸੰਕੋਚ ਕਰਨ ਦੀ ਲੋੜ ਹੈ।[1] ਪਰੰਤੂ ਸਾਕਾਹਾਰ ਨੂੰ ਕੱਟੜ ਸਿਧਾਂਤਕ ਰੂਪ ਵਿਚ ਵੀ ਨਹੀਂ ਧਾਰਨ ਕਰ ਲੈਣਾ ਚਾਹੀਦਾ।

ਮਨੁੱਖੀ ਸਰੀਰ ਦੀਆਂ ਲੋੜਾਂ ਦੀ ਪੂਰਤੀ ਲਈ ਵੱਡੀ ਮਾਤਰਾ ਵਿਚ ਜਾਨਵਰਾਂ ਦੇ ਮਾਸ ਦੀ ਵਰਤੋਂ ਕੀਤੀ ਜਾ ਰਹੀ ਹੈ। ਪਰ ਨਿਰਾ ਸੁਆਦ ਪੂਰਾ ਕਰਨ ਲਈ ਜਾਂ ਭੁੱਖ ਮਿਟਾਣ ਲਈ ਮਾਸ ਦੀ ਵਰਤੋਂ ਕਰਨੀ ਕੋਈ ਚੰਗੀ ਗੱਲ ਨਹੀਂ। ਕਬੀਰ ਜੀ ਕਹਿੰਦੇ ਹਨ :

**ਰੋਜਾ ਧਰੈ ਮਨਾਵੈ ਅਲਹੁ ਸੁਆਦਤਿ ਜੀਅ ਸੰਘਾਰੈ ॥੧॥੨੯॥** *(ਪੰਨਾ 483)*

ਇਹ ਤੁਕ ਇਸ ਗੱਲ ਦਾ ਸੰਕੇਤ ਕਰਦੀ ਹੈ ਕਿ ਮੁਸਲਮਾਨ ਰੋਜ਼ੇ ਰੱਖਣ ਉਪਰੰਤ ਮਾਸ ਖਾਂਦੇ ਹਨ।

ਗੁਰੂ ਸਾਹਿਬ ਨੇ ਮਾਸ ਖਾਣ ਤੋਂ ਰੋਕਣ ਦਾ ਜਤਨ ਨਹੀਂ ਕੀਤਾ, ਸਗੋਂ ਉਨ੍ਹਾਂ ਨੇ ਮਨ ਦੀਆਂ ਵਾਸ਼ਨਾਂ 'ਤੇ ਕਾਬੂ ਪਾਉਣ ਲਈ ਸਬਰ-ਸੰਤੋਖ ਰੱਖਣ ਉਤੇ ਜ਼ੋਰ ਦਿੱਤਾ ਹੈ। ਉਨ੍ਹਾਂ ਨੇ ਮਨ ਨੂੰ ਮੈਲਿਆਂ ਕਰਨ ਵਾਲੀ ਬੁਰਾਈ ਨੂੰ ਦੂਰ ਕਰਨ 'ਤੇ ਜ਼ੋਰ ਦਿੱਤਾ ਹੈ। ਕਿਸੇ ਭੋਜਨ ਨੂੰ ਪਵਿੱਤਰ ਜਾਂ ਅਪਵਿੱਤਰ ਆਖਣ ਤੋਂ ਪਹਿਲਾਂ ਮਨ ਦੀ ਮੈਲ ਦੂਰ ਹੋਣੀ ਅਤਿ ਜ਼ਰੂਰੀ ਹੈ।

---

1. ਪਸ਼ੂ-ਪੰਛੀਆਂ ਦੀ ਹੱਤਿਆ ਕਰ ਕੇ ਉਨ੍ਹਾਂ ਨੂੰ ਭੋਜਨ ਬਣਾਉਣ ਦੇ ਦੋ ਹੀ ਮਨੋਰਥ ਹਨ : (ੳ) ਸਵਾਦ, (ਅ) ਵਿਕਾਰਾਂ ਵਿਚ ਖੀਣ ਹੋਈ ਸਰੀਰਕ ਸਤਿਆ ਨੂੰ ਪੂਰਾ ਕਰਨ ਖ਼ਾਤਰ। ਜੀਵ-ਹੱਤਿਆ ਦੋਹਾਂ ਹਾਲਤਾਂ ਵਿਚ ਹੀ ਗੁਨਾਹ ਹੈ। —*ਪ੍ਰਕਾਸ਼ਕ*

ਗੁਰ-ਹੁਕਮਾਂ ਅਨੁਸਾਰ ਸਾਕਾਹਾਰ ਤੇ ਮਾਸਾਹਾਰ ਦੀ ਬਖੇੜੇ-ਭਰੀ ਬਹਿਸ ਫ਼ਜ਼ੂਲ ਹੈ। ਕਿਹਾ ਜਾਂਦਾ ਹੈ ਕਿ ਜਦੋਂ ਕੁਰੁਕਸ਼ੇਤਰ ਦੇ ਇਕ ਬ੍ਰਾਹਮਣ ਨੇ ਸਾਕਾਹਾਰੀ ਭੋਜਨ ਦੇ ਲਾਭ ਅਤੇ ਜ਼ਰੂਰਤਾਂ ਦੱਸੀਆਂ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਨ੍ਹਾਂ ਨੂੰ ਉੱਤਰ ਦਿੱਤਾ:

**ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ॥**
**ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ॥...**
**ਮਾਤ ਪਿਤਾ ਕੀ ਰਕਤੁ ਨਿਪੰਨੇ ਮਛੀ ਮਾਸੁ ਨ ਖਾਂਹੀ॥...**
**ਮਾਸੁ ਪੁਰਾਣੀ ਮਾਸੁ ਕਤੇਬੀ ਚਹੁ ਜੁਗਿ ਮਾਸੁ ਕਮਾਣਾ॥**
**ਜਜਿ ਕਾਜਿ ਵੀਆਹਿ ਸੁਹਾਵੈ ਓਥੈ ਮਾਸੁ ਸਮਾਣਾ॥੨॥**[1] *(ਪੰਨਾ 1289-90)*

ਇਸੇ ਤਰ੍ਹਾਂ ਬਹਿਸ ਕਰਨੀ ਵੀ ਫ਼ਜ਼ੂਲ ਹੈ ਕਿ ਮੱਛੀ ਤੇ ਆਂਡੇ ਸਾਕਾਹਾਰੀ ਭੋਜਨ ਹਨ ਜਾਂ ਨਹੀਂ।

ਗੁਰੂ ਸਾਹਿਬਾਨ ਨੇ ਨਾ ਤਾਂ ਮਾਸ ਖਾਣ ਦੀ ਪ੍ਰੋੜ੍ਹਤਾ ਕੀਤੀ ਹੈ ਤੇ ਨਾ ਹੀ ਇਸ ਦੀ ਵਰਤੋਂ 'ਤੇ ਰੋਕ ਲਾਈ ਹੈ। ਸਗੋਂ ਇਹ ਉਨ੍ਹਾਂ ਨੇ ਹਰ ਕਿਸੇ ਦੀ ਨਿੱਜੀ ਮਰਜ਼ੀ ਉੱਤੇ ਹੀ ਛੱਡ ਦਿੱਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੁਝ ਸ਼ਬਦ ਮਾਸ ਖਾਣ ਦੇ ਵਿਰੋਧ ਵਿਚ ਮਿਲਦੇ ਹਨ। ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਨੂੰ ਮੁਸਲਮਾਨੀ ਰੀਤੀ ਅਨੁਸਾਰ ਹਲਾਲ ਕੀਤਾ ਅਥਵਾ ਕੁੱਠਾ ਮਾਸ ਖਾਣ ਤੋਂ ਮਨ੍ਹਾ ਕੀਤਾ। ਪਰੰਤੂ ਪਰੰਪਰਾ ਅਨੁਸਾਰ ਗੁਰੂ ਕੇ ਲੰਗਰ ਵਿਚ ਕਿਸੇ ਤਰ੍ਹਾਂ ਦਾ ਮਾਸ ਬਣਾਇਆ ਤੇ ਵਰਤਾਇਆ ਨਹੀਂ ਜਾ ਸਕਦਾ।

ਆਤਮਕ ਉੱਨਤੀ ਅਤੇ ਮੁਕਤੀ ਦੀ ਪ੍ਰਾਪਤੀ ਲਈ ਕੇਵਲ ਸਾਕਾਹਾਰੀ ਭੋਜਨ ਹੀ ਕਾਫ਼ੀ ਨਹੀਂ। ਆਤਮਕ ਉੱਨਤੀ ਲਈ ਲੰਬੀ ਸਾਧਨਾ, ਅਥਵਾ ਧਾਰਮਕ ਸੰਜਮ ਦੀ ਲੋੜ ਹੈ। ਕਈ ਮਹਾਂਪੁਰਖਾਂ ਨੇ ਆਤਮਕ ਸਾਧਨਾ ਲਈ

---

1. ਪੇਸ਼ ਕੀਤੇ ਗਏ ਗੁਰ-ਹੁਕਮ ਵਿਚ ਜੀਵ-ਹੱਤਿਆ ਕਰ ਕੇ ਮਾਸ ਖਾਣ ਦੀ ਆਗਿਆ ਕਿਤੇ ਵੀ ਨਹੀਂ। ਇਸ ਸ਼ਬਦ ਵਿਚ ਕੇਵਲ ਵੈਸ਼ਨਵੀ ਪਾਂਡਿਆਂ ਦੇ ਮਾਸ ਪ੍ਰਤੀ ਭਿਟ-ਭਰਮ ਦਾ ਸਮਾਧਾਨ ਹੈ। ਮੂੰਹ, ਜੀਭ, ਮੰਮਾ, ਮਾਤਾ ਪਿਤਾ ਕੀ ਰਕਤ, ਨਾੜੂਆ, ਇਸਤ੍ਰੀ ਆਦਿ, ਜਿਸ ਕਿਸਮ ਦੇ ਮਾਸ ਦੀਆਂ ਉਦਾਹਰਣਾਂ ਦੇ ਕੇ ਭਰਮ-ਗੜ ਤੋੜਿਆ ਗਿਆ ਹੈ, ਇਸ ਤਰ੍ਹਾਂ ਦਾ ਮਾਸ ਖਾਣ ਦੇ ਪ੍ਰਯੋਗ ਵਿਚ ਕਿਤੇ ਨਹੀਂ ਆਉਂਦਾ। 'ਕੁੱਠਾ' ਖ਼ਾਲਸੇ ਲਈ ਵਿਵਰਜਤ ਹੈ ਅਤੇ ਕੁੱਠੇ ਦਾ ਅਰਥ ਹੈ 'ਕੋਹਿਆ ਹੋਇਆ' ਭਾਵ, ਜੀਵ ਹੱਤਿਆ ਕਰ ਕੇ ਪ੍ਰਾਪਤ ਕੀਤਾ ਹੋਇਆ। —*ਪ੍ਰਕਾਸ਼ਕ*

ਸਾਕਾਹਾਰੀ ਭੋਜਨ ਨੂੰ ਲਾਹੇਵੰਦਾ ਦੱਸਿਆ ਹੈ। ਸ੍ਰੀ ਗੁਰੂ ਅਮਰਦਾਸ ਜੀ ਦਾ ਵੀ ਫ਼ੁਰਮਾਨ ਹੈ:

**ਮੈਲਾ ਖਾਇ ਫਿਰਿ ਮੈਲੁ ਵਧਾਏ ਮਨਮੁਖ ਮੈਲੁ ਦੁਖੁ ਪਾਵਣਿਆ॥**

*(ਪੰਨਾ 121)*

ਜੋ ਲੋਕ ਅਧਿਆਤਮਕ ਉੱਨਤੀ ਕਰਨਾ ਲੋਚਦੇ ਹਨ, ਉਨ੍ਹਾਂ ਨੂੰ ਸਾਕਾਹਾਰੀ ਭੋਜਨ ਵਰਤਣ ਦਾ ਹੀ ਉਪਦੇਸ਼ ਸਾਰੇ ਮਹਾਂਪੁਰਸ਼ ਕਰਦੇ ਹਨ, ਕਿਉਂਕਿ ਬੇਲੋੜਾ ਜੀਅ-ਘਾਤ ਕਰਨ ਤੋਂ ਸੰਕੋਚ ਹੀ ਕਰਨਾ ਚਾਹੀਦਾ ਹੈ।



77 (ਸ) ਸਿਖ ਇਤਿਹਾਸ

# ਸ੍ਰੀ ਗੁਰੂ ਨਾਨਕ ਦੇਵ ਜੀ ਦਾ ਉਦੇਸ਼ ਕੀ ਸੀ ?

ਗੁਰੂ ਨਾਨਕ ਦੇਵ ਜੀ ਦਾ ਜਨਮ ਅਜਿਹੇ ਸਮੇਂ ਹੋਇਆ ਜਦੋਂ ਕਿ ਭਾਰਤ ਦੇ ਇਤਿਹਾਸ ਵਿਚ ਬੜਾ ਹੀ ਨਾਜ਼ਕ ਸਮਾਂ ਸੀ। ਆਪ ਦਾ ਜਨਮ ਪੰਜਾਬ ਦੇ ਇਕ ਪਿੰਡ ਤਲਵੰਡੀ ਵਿਚ 1469 ਈ: ਵਿਚ ਹੋਇਆ। ਲੋਧੀ ਹੁਕਮਰਾਨ ਉਸ ਵੇਲੇ ਐਸ਼-ਇਸ਼ਰਤ ਵਿਚ ਮਸਤ ਸਨ। ਉਨ੍ਹਾਂ ਨੂੰ ਰਾਜ-ਭਾਗ ਦੇ ਪਰਬੰਧ ਜਾਂ ਪਰਜਾ ਦੀ ਭਲਾਈ ਦੀ ਕੋਈ ਚਿੰਤਾ ਨਹੀਂ ਸੀ। ਉਨ੍ਹਾਂ ਦੀ ਕਮਜ਼ੋਰੀ ਤੇ ਸੁਸਤੀ ਨੇ ਬਾਬਰ ਨੂੰ ਭਾਰਤ ਉੱਤੇ ਹਮਲਾ ਕਰਨ ਲਈ ਪ੍ਰੇਰਿਆ। ਗੁਰੂ ਨਾਨਕ ਦੇਵ ਜੀ ਨੇ ਬਦੇਸ਼ੀ ਰਾਜ ਵਿਰੁੱਧ ਆਵਾਜ਼ ਉਠਾਈ ਤੇ ਵਕਤ ਦੇ ਹਾਕਮਾਂ ਨੂੰ ਤਾੜਨਾ ਕੀਤੀ ਕਿ ਜੇ ਉਨ੍ਹਾਂ ਨੇ ਲੋਕਾਂ ਦੀਆਂ ਮੁਸੀਬਤਾਂ ਵੱਲ ਕੋਈ ਧਿਆਨ ਨਾ ਦਿੱਤਾ ਤਾਂ ਉਨ੍ਹਾਂ ਨੂੰ ਆਪਣੇ ਕੀਤੇ ਦੀ ਸਜ਼ਾ ਭੁਗਤਣੀ ਪਏਗੀ।

ਗੁਰੂ ਨਾਨਕ ਦੇਵ ਜੀ ਨੇ ਆਪਣੇ ਸਮੇਂ ਦੇ ਮੁਸਲਮਾਨ ਹਾਕਮਾਂ ਦੇ ਤੁਅੱਸਬ ਤੇ ਤੰਗ-ਦਿਲੀ ਦੇ ਵਿਰੁੱਧ ਆਵਾਜ਼ ਉਠਾਈ। ਮੱਕੇ ਦੀ ਫੇਰੀ ਸਮੇਂ ਗੁਰੂ ਜੀ ਨੇ ਉਥੋਂ ਦੇ ਕਾਜ਼ੀ ਨੂੰ ਇਹ ਪ੍ਰਤੀਤ ਕਰਾਇਆ ਕਿ ਰੱਬ ਦਾ ਘਰ ਹਰ ਥਾਂ ਹੈ, ਕੇਵਲ ਕਾਬੇ ਦੀ ਚਾਰ-ਦੀਵਾਰੀ ਤਕ ਹੀ ਸੀਮਤ ਨਹੀਂ। ਇਸੇ ਤਰ੍ਹਾਂ ਹੀ ਗੁਰੂ ਨਾਨਕ ਦੇਵ ਜੀ ਨੇ ਹਿੰਦੂਆਂ ਵਿਚ ਪਰਚਲਤ ਜਾਤ-ਪਾਤ ਦੇ ਵਿਤਕਰਿਆਂ ਤੇ ਨਿਰਾਰਥਕ ਰਸਮਾਂ ਰੀਤਾਂ ਦਾ ਖੰਡਨ ਕੀਤਾ। ਸ਼ਰਾਧ ਦੀ ਰਸਮ ਸਮੇਂ ਬ੍ਰਾਹਮਣਾਂ ਨੂੰ ਭੋਜਨ ਖੁਆਉਣ ਨੂੰ ਭਰਮ ਤੇ ਮਿਥਿਆ ਆਖਿਆ। ਹਰਿਦੁਆਰ ਵਿਖੇ ਆਪ ਨੇ ਅਸਚਰਜ ਢੰਗ ਨਾਲ, ਪਿਤਰਾਂ ਨੂੰ ਪਾਣੀ ਦੇਣ ਦੀ ਮੂਰਖਤਾ ਦਾ ਪਾਜ ਖੋਲ੍ਹਿਆ।

ਗੁਰੂ ਨਾਨਕ ਦੇਵ ਜੀ ਦੇ ਜੀਵਨ ਨੂੰ ਤਿੰਨ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ। ਆਪ ਨੇ ਜੀਵਨ ਦੇ ਪਹਿਲੇ ਤੀਹ (30) ਸਾਲ ਤਲਵੰਡੀ ਤੇ ਸੁਲਤਾਨਪੁਰ ਵਿਚ ਇਕ ਗ੍ਰਹਿਸਥੀ ਵਾਂਗ ਗੁਜ਼ਾਰੇ। ਦੂਜੇ ਹਿੱਸੇ ਦੇ ਬਾਈ (22) ਸਾਲ ਆਪ ਨੇ ਦੂਰ-ਦੁਰਾਡੇ ਰਟਨ ਕਰ ਕੇ ਪਰਚਾਰ ਕਰਦਿਆਂ ਬਿਤਾਏ। ਤੀਜੇ

ਤੇ ਆਖ਼ਰੀ ਸਮੇਂ ਦੇ ਅਠਾਰਾਂ (18) ਸਾਲ ਆਪਣੇ ਸਿਖ-ਸੇਵਕਾਂ ਦੇ ਉੱਧਾਰ ਹਿੱਤ ਕਰਤਾਰਪੁਰ ਬਿਤਾਏ। ਆਪ ਨੇ ਭਗਤੀ ਦੇ ਅਸਥਾਨ ਅਤੇ ਧਰਮਸਾਲਾਂ ਕਾਇਮ ਕੀਤੀਆਂ। ਆਪ ਜਿਥੇ ਵੀ ਗਏ, ਲੋਕਾਂ ਨੂੰ ਦਇਆ ਕਰਨ ਅਤੇ ਹੱਥੋਂ ਦੇ ਕੇ ਗ਼ਰੀਬਾਂ ਤੇ ਲੋੜਵੰਦਾਂ ਦੀ ਸੇਵਾ ਕਰਨ ਦਾ ਉਪਦੇਸ਼ ਦਿੱਤਾ।

ਗੁਰੂ ਨਾਨਕ ਦੇਵ ਜੀ ਨੇ ਮਨੁੱਖ ਮਾਤਰ ਦੀ ਸਮਾਨਤਾ ਦਾ ਪਰਚਾਰ ਕੀਤਾ। ਉਨ੍ਹਾਂ ਨੇ ਹਿੰਦੂਆਂ ਤੇ ਮੁਸਲਮਾਨਾਂ ਨੂੰ ਇਕੋ ਨਜ਼ਰ ਨਾਲ ਤੱਕਿਆ। ਗੁਰੂ ਜੀ ਉਨ੍ਹਾਂ ਦੇ ਪ੍ਰਸਿੱਧ ਧਰਮ ਅਸਥਾਨਾਂ 'ਤੇ ਗਏ ਅਤੇ ਉਨ੍ਹਾਂ ਨੂੰ ਆਤਮਕ ਜੀਵਨ ਦਾ ਠੀਕ ਰਸਤਾ ਵਿਖਾਇਆ। ਉਨ੍ਹਾਂ ਨੇ ਜਾਤ-ਪਾਤ ਦੇ ਵਿਤਕਰਿਆਂ ਦਾ ਵਿਰੋਧ ਕੀਤਾ ਅਤੇ ਆਪਣੇ ਆਪ ਨੂੰ ਸਭ ਤੋਂ ਨੀਵੀਂ ਜਾਤ ਦਾ ਦੱਸਿਆ।

ਗੁਰੂ ਨਾਨਕ ਦੇਵ ਜੀ ਨੇ ਗ੍ਰਹਿਸਤੀ ਜੀਵਨ ਜੀਉਣ ਉੱਤੇ ਜ਼ੋਰ ਦਿੱਤਾ। ਉਨ੍ਹਾਂ ਕਿਹਾ ਕਿ ਤਿਆਗ ਜਾਂ ਸੰਨਿਆਸ ਦਾ ਮਾਰਗ ਤਾਂ ਸੰਸਾਰ ਤੋਂ ਭੱਜ ਕੇ ਹਾਰ ਖਾ ਜਾਣ ਦਾ ਮਾਰਗ ਹੈ। ਮਨੁੱਖ ਨੂੰ ਆਪਣੇ ਸੰਸਾਰਕ ਫ਼ਰਜ਼ ਜ਼ਰੂਰ ਨਿਭਾਉਣੇ ਚਾਹੀਦੇ ਹਨ ਅਤੇ ਉਨ੍ਹਾਂ ਨੂੰ ਨਿਭਾਉਂਦੇ ਹੋਇਆਂ ਆਪਣੇ ਆਪ ਨੂੰ ਉਨ੍ਹਾਂ ਤੋਂ ਨਿਰਲੇਪ ਰੱਖਣ ਦੀ ਲੋੜ ਹੈ।

ਗੁਰੂ ਨਾਨਕ ਦੇਵ ਜੀ ਨੇ ਆਪਣੀ ਸੰਸਾਰ-ਯਾਤਰਾ ਦਾ ਅੰਤ ਨੇੜੇ ਆਉਂਦਾ ਦੇਖ ਕੇ ਆਪਣੇ ਸਿਖ-ਸੇਵਕਾਂ ਦੀ ਪ੍ਰੀਖਿਆ ਕੀਤੀ ਅਤੇ ਆਪਣੇ ਸਭ ਤੋਂ ਯੋਗ ਸੇਵਕ ਭਾਈ ਲਹਿਣਾ ਜੀ ਨੂੰ ਗੁਰ-ਗੱਦੀ ਸੌਂਪ ਦਿੱਤੀ ਅਤੇ ਉਨ੍ਹਾਂ ਨੂੰ ਗੁਰੂ ਅੰਗਦ ਦਾ ਨਾਮ ਦਿੱਤਾ।



78

# ਸ੍ਰੀ ਗੁਰੂ ਅੰਗਦ ਦੇਵ ਜੀ ਬਾਰੇ ਤੁਸੀਂ ਕੀ ਜਾਣਦੇ ਹੋ ?

ਸ੍ਰੀ ਗੁਰੂ ਅੰਗਦ ਦੇਵ ਜੀ (1504-52) ਪਹਿਲਾਂ ਭਾਈ ਲਹਿਣਾ ਦੇ ਨਾਮ ਨਾਲ ਜਾਣੇ ਜਾਂਦੇ ਸਨ। ਆਪ ਸ਼ੁਰੂ ਵਿਚ ਜਵਾਲਾ ਮੁਖੀ ਦੇਵੀ ਦੇ ਪੁਜਾਰੀ ਸਨ। ਇਕ ਵਾਰੀ ਦੇਵੀ ਦੇ ਮੰਦਰ ਨੂੰ ਜਾਂਦਿਆਂ ਉਨ੍ਹਾਂ ਦਾ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਮੇਲ ਹੋਇਆ। ਦਰਸ਼ਨ ਕਰਦਿਆਂ ਹੀ ਉਹ ਗੁਰੂ ਦੇ ਸਿਖ ਹੋ ਗਏ ਅਤੇ ਗੁਰੂ ਜੀ ਦੀ ਸ਼ਰਨ ਵਿਚ ਰਹਿ ਕੇ ਸੇਵਾ ਕਰਨ ਦਾ ਮਨ ਬਣਾ ਲਿਆ। ਉਹ ਗੁਰੂ ਜੀ ਦੇ ਸਰਬੋਤਮ ਤੇ ਸਭ ਤੋਂ ਵੱਧ ਆਗਿਆਕਾਰੀ ਸਿਖ ਹੋ ਨਿਬੜੇ। ਜਦੋਂ ਹੋਰਨਾਂ ਸਿੱਖਾਂ ਸੇਵਕਾਂ ਦੇ ਨਾਲ ਭਾਈ ਲਹਿਣਾ ਜੀ ਪ੍ਰੀਖਿਆ ਵਿਚ ਹਰ ਪੱਖੋਂ ਸਫਲ ਰਹੇ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਜੋਤੀ ਜੋਤਿ ਸਮਾਉਣ ਸਮੇਂ 1539 ਈ: ਵਿਚ ਭਾਈ ਲਹਿਣਾ ਜੀ ਨੂੰ ਗੁਰ-ਗੱਦੀ ਸੌਂਪ ਦਿੱਤੀ ਅਤੇ ਉਨ੍ਹਾਂ ਨੂੰ ਭਾਈ ਲਹਿਣਾ ਜੀ ਤੋਂ ਗੁਰੂ ਅੰਗਦ ਦੇਵ ਜੀ ਕਰ ਦਿੱਤਾ।

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਪਹਿਲੇ ਗੁਰੂ ਜੀ ਦੀ ਅਪਣਾਈ ਗੁਰਮੁਖੀ ਲਿੱਪੀ ਨੂੰ ਆਮ ਲੋਕਾਂ ਵਿਚ ਪਰਚਲਤ ਕੀਤਾ। ਹਰ ਤਰ੍ਹਾਂ ਦੇ ਲੋਕਾਂ ਵਿਚ ਪੰਜਾਬੀ ਸਿੱਖਣ ਤੇ ਧਾਰਮਕ ਸਾਹਿੱਤ ਦੇ ਪੜ੍ਹਨ ਲਈ ਉਤਸ਼ਾਹ ਦੇ ਕੇ ਉਨ੍ਹਾਂ ਨੇ ਬ੍ਰਾਹਮਣਾਂ ਦੇ ਚਲੇ ਆ ਰਹੇ ਇਸ ਦਾਅਵੇ ਨੂੰ ਤੋੜਿਆ ਕਿ ਗਿਆਨ ਦੀ ਪ੍ਰਾਪਤੀ ਤੇ ਧਾਰਮਕ ਪੁਸਤਕਾਂ ਦੇ ਪਠਨ ਪਾਠਨ ਦੇ ਅਧਿਕਾਰੀ ਕੇਵਲ ਉਹ ਆਪ ਹੀ ਹਨ। ਉਨ੍ਹਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਸਬੰਧੀ ਭਾਈ ਬਾਲੇ ਤੋਂ ਕਈ ਤੱਥ ਇਕੱਠੇ ਕੀਤੇ ਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਲਿਖੀ। ਆਪ ਨੇ ਖਡੂਰ ਸਾਹਿਬ ਦੇ ਅਸਥਾਨ ਨੂੰ ਭਾਗ ਲਾਏ, ਜਿਥੋਂ ਸਿਖ ਧਰਮ ਦੇ ਅਸੂਲਾਂ ਦਾ ਪਰਚਾਰ ਹੋਣ ਲੱਗਾ।

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਲੰਗਰ ਦੀ ਸੰਸਥਾ ਦੇ ਖੇਤਰ ਨੂੰ ਵਧਾਇਆ ਤੇ ਸੇਵਾ ਦੇ ਪਰਬੰਧ ਦੀ ਆਪ ਨਿਗਰਾਨੀ ਕੀਤੀ। ਲੰਗਰ ਦਾ ਮੰਤਵ ਇਹ

ਵੀ ਸੀ ਕਿ ਜਾਤ-ਪਾਤ ਦੇ ਬੰਧਨਾਂ ਤੇ ਸਮਾਜਕ ਪਾਬੰਦੀਆਂ ਨੂੰ ਤੋੜਿਆ ਜਾਵੇ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਮਨੁੱਖੀ ਏਕਤਾ 'ਤੇ ਬਹੁਤ ਜ਼ੋਰ ਦਿੱਤਾ, ਜਿਵੇਂ ਕਿ ਗੁਰਬਾਣੀ ਵਿਚ ਸਪੱਸ਼ਟ ਹੈ:

> **ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥**
> **ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥...**
> **ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ॥**
> **ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ॥** *(ਪੰਨਾ 1349-50)*

ਲੰਗਰ ਵਿਚ ਵੱਖ ਵੱਖ ਜਾਤਾਂ ਦੇ ਲੋਕ ਇਕੋ ਹੀ ਪੰਗਤ ਵਿਚ ਬੈਠ ਕੇ ਖਾਣਾ ਖਾਣ ਲੱਗ ਪਏ ਅਤੇ ਇਸ ਤਰ੍ਹਾਂ ਸਿਖ ਸੰਗਤਾਂ ਲਈ ਦਾਨ ਪੁੰਨ ਤੇ ਸੇਵਾ ਲਈ ਇਕ ਸੁਖਾਵਾਂ ਸਾਧਨ ਬਣ ਗਿਆ।

ਆਪ ਨੂੰ ਬੱਚਿਆਂ ਨਾਲ ਬੜਾ ਪਿਆਰ ਸੀ। ਛੋਟੇ ਬੱਚਿਆਂ ਲਈ ਉਨ੍ਹਾਂ ਨੇ ਪਾਠਸ਼ਾਲਾ ਕਾਇਮ ਕੀਤੀ, ਜਿਥੇ ਉਨ੍ਹਾਂ ਨੂੰ ਪੰਜਾਬੀ ਪੜ੍ਹਾਈ ਜਾਂਦੀ ਸੀ। ਗੁਰੂ ਜੀ ਨੇ ਸਰੀਰਕ ਸਿਹਤ ਬਣਾਉਣ ਉੱਤੇ ਵੀ ਜ਼ੋਰ ਦਿੱਤਾ। ਹਰ ਰੋਜ਼ ਸਤਿਸੰਗ ਤੋਂ ਪਿੱਛੋਂ ਪੇਂਡੂ ਖੇਡਾਂ ਤੇ ਕੁਸ਼ਤੀਆਂ ਹੁੰਦੀਆਂ। ਇਸ ਪਰੰਪਰਾ ਦੇ ਸਿੱਟੇ ਵਜੋਂ ਸਿਖ ਫ਼ੌਜਾਂ ਵਿਚ ਤਕੜੇ ਸਰੀਰ ਵਾਲੇ ਮਨੁੱਖ ਭਰਤੀ ਕਰਨ ਵਿਚ ਸਹਾਇਤਾ ਮਿਲੀ।

ਖਡੂਰ ਸਾਹਿਬ ਵਿਚ ਰਹਿੰਦਿਆਂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਨਿਰਮਲ ਜੀਵਨ ਤੇ ਸੇਵਾ ਦੀ ਮਿਸਾਲ ਕਾਇਮ ਕੀਤੀ। ਇਥੇ ਹੀ ਆਪ ਦੇ ਸੰਬੰਧੀ ਤੇ ਅਨਿੰਨ ਸੇਵਕ ਬਾਬਾ ਅਮਰਦਾਸ ਜੀ ਨੇ ਦਿਨ ਰਾਤ ਆਪ ਦੀ ਸੇਵਾ ਕੀਤੀ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਬਾਬਾ ਅਮਰਦਾਸ ਜੀ ਨੂੰ ਆਪਣੇ ਪੁੱਤਰਾਂ ਤੋਂ ਵੀ ਵੱਧ ਆਗਿਆਕਾਰ ਤੇ ਯੋਗ ਦੇਖ ਕੇ ਉਨ੍ਹਾਂ ਨੂੰ 1552 ਈ: ਵਿਚ ਆਪਣਾ ਜਾ-ਨਸ਼ੀਨ ਥਾਪਿਆ ਤੇ ਗੁਰ-ਗੱਦੀ ਸੌਂਪ ਦਿੱਤੀ।



# 79

## ਸ੍ਰੀ ਗੁਰੂ ਅਮਰਦਾਸ ਜੀ ਬਾਰੇ ਤੁਸੀਂ ਕੀ ਜਾਣਦੇ ਹੋ?

ਸ੍ਰੀ ਗੁਰੂ ਅਮਰਦਾਸ ਜੀ (1479-1574) ਨੇ ਨਿਸ਼ਕਾਮ ਸੇਵਾ ਕਰ ਕੇ 73 ਸਾਲ ਦੀ ਉਮਰ ਵਿਚ ਗੁਰ-ਗੱਦੀ ਪ੍ਰਾਪਤ ਕੀਤੀ। ਸ੍ਰੀ ਗੁਰੂ ਅੰਗਦ ਦੇਵ ਜੀ ਦੇ ਪੁੱਤਰ ਦਾਤੂ ਨੂੰ ਇਸ ਗੱਲ 'ਤੇ ਬੜਾ ਗ਼ੁੱਸਾ ਆਇਆ ਤੇ ਉਸ ਨੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਲੱਤ ਕੱਢ ਮਾਰੀ। ਗੁਰੂ ਜੀ ਨੇ ਇਸ ਦਾ ਕੋਈ ਬੁਰਾ ਨਾ ਮਨਾਇਆ, ਸਗੋਂ ਇਹ ਕਹਿੰਦੇ ਹੋਏ ਮਾਫ਼ੀ ਮੰਗੀ—"ਮੈਨੂੰ ਖਿਮਾ ਕਰੋ। ਮੇਰੀਆਂ ਬੁੱਢੀਆਂ ਤੇ ਸਖ਼ਤ ਹੱਡੀਆਂ ਨਾਲ ਤੁਹਾਡੇ ਕੋਮਲ ਚਰਨਾਂ ਨੂੰ ਪੀੜ ਹੋਈ ਹੋਵੇਗੀ।" ਇਸ ਤੋਂ ਗੁਰੂ ਜੀ ਦੀ ਮਹਾਨ ਨਿਮਰਤਾ ਤੇ ਦਾਨਾਈ ਪਰਗਟ ਹੁੰਦੀ ਹੈ।

ਸ੍ਰੀ ਗੁਰੂ ਅਮਰਦਾਸ ਜੀ ਨੇ ਸਿਖ ਧਰਮ ਦੇ ਨਿੱਗਰ ਪਰਚਾਰ ਵੱਲ ਉਚੇਚਾ ਧਿਆਨ ਦਿੱਤਾ। ਆਪ ਨੇ ਵੱਖ ਵੱਖ ਇਲਾਕਿਆਂ ਦੀ ਜ਼ਿੰਮੇਵਾਰੀ ਕੁਝ ਪਵਿੱਤਰ-ਆਤਮਾ ਤੇ ਸਿਦਕਵਾਨ ਸਿੱਖਾਂ ਨੂੰ ਬਖ਼ਸ਼ੀ ਤੇ ਹਰੇਕ ਨੂੰ ਅਧਿਕਾਰ ਦੇ ਕੇ ਮੰਜੀਆਂ ਸੌਂਪੀਆਂ। ਅਜਿਹੀਆਂ ਮੰਜੀਆਂ ਦੀ ਕੁਲ ਗਿਣਤੀ 22 ਸੀ। ਗੁਰੂ ਜੀ ਨੇ ਕੁਝ ਅਜਿਹੇ ਪਰਚਾਰਕ ਵੀ ਤਿਆਰ ਕੀਤੇ, ਜਿਨ੍ਹਾਂ ਨੇ ਭਾਰਤ ਦੇ ਵੱਖ ਵੱਖ ਹਿੱਸਿਆਂ ਵਿਚ ਜਾ ਕੇ ਸਿਖ ਧਰਮ ਦਾ ਸੰਦੇਸ਼ ਦਿੱਤਾ। ਸਿੱਖਾਂ ਨੂੰ ਇਕ ਦੂਜੇ ਦੇ ਨੇੜੇ ਲਿਆਉਣ ਲਈ ਤੇ ਮੇਲ-ਮਿਲਾਪ ਵਧਾਉਣ ਲਈ ਉਨ੍ਹਾਂ ਨੇ ਦੀਵਾਲੀ, ਵਿਸਾਖੀ ਤੇ ਮਾਘੀ ਦੇ ਤਿੰਨ ਤਿਉਹਾਰ ਮੁਕੱਰਰ ਕੀਤੇ। ਇਨ੍ਹਾਂ ਮੌਕਿਆਂ 'ਤੇ ਸਾਰੇ ਹੀ ਸਿਖ, ਧਾਰਮਕ ਸੰਮੇਲਨ ਦੇ ਰੂਪ ਵਿਚ ਇਕੱਠੇ ਹੋ ਸਕਦੇ ਸਨ।

ਕਿਹਾ ਜਾਂਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵੱਡੇ ਸਪੁੱਤਰ ਬਾਬਾ ਸ੍ਰੀ ਚੰਦ ਜੀ, ਜਿਨ੍ਹਾਂ ਨੇ ਉਦਾਸੀ ਸੰਪ੍ਰਦਾਇ ਚਲਾਈ ਹੋਈ ਸੀ ਤੇ ਘਰ-ਘਾਟ ਤੇ ਮਾਲ-ਧਨ ਦੇ ਤਿਆਗ ਦਾ ਉਪਦੇਸ਼ ਦੇਂਦੇ ਸਨ, ਨੂੰ ਮੰਨਣ ਵਾਲੇ ਕੁਝ ਉਦਾਸੀ

ਸ੍ਰੀ ਗੁਰੂ ਅਮਰਦਾਸ ਜੀ ਕੋਲ ਸਲਾਹ ਮਸ਼ਵਰੇ ਲਈ ਆਏ। ਗੁਰੂ ਜੀ ਨੇ ਉਨ੍ਹਾਂ ਨੂੰ ਉਪਦੇਸ਼ ਦਿੱਤਾ ਕਿ ਗ੍ਰਹਿਸਤ ਵਿਚ ਰਹਿੰਦੇ ਹੋਇਆਂ ਉਦਾਸੀ ਜੀਵਨ ਬਤੀਤ ਕਰੋ। ਆਪ ਨੇ ਉਨ੍ਹਾਂ ਨੂੰ ਸਮਝਾਇਆ ਕਿ ਇਹ ਸੰਨਿਆਸ ਧਾਰਨ ਕਰਨ ਤੇ ਸੰਸਾਰਕ ਸੁਖ ਅਨੰਦ ਮਾਣਨ ਦੇ ਵਿਚਕਾਰ ਸਮਤੋਲ ਦਾ ਰਾਹ ਹੈ। ਆਪ ਦਾ ਉਪਦੇਸ਼ ਹੈ :

**ਜੋਗੁ ਨ ਭਗਵੀ ਕਪੜੀ ਜੋਗੁ ਨ ਮੈਲੇ ਵੇਸਿ॥**
**ਨਾਨਕ ਘਰਿ ਬੈਠਿਆ ਜੋਗੁ ਪਾਈਐ ਸਤਿਗੁਰ ਕੈ ਉਪਦੇਸਿ॥੬੪॥**

*(ਸਲੋਕ ਮ: ੩, ਪੰਨਾ 1421)*

ਗ੍ਰਹਿਸਤ ਜੀਵਨ ਹੀ ਸਭ ਤੋਂ ਉੱਤਮ ਜੀਵਨ ਹੈ, ਕਿਉਂਕਿ ਇਸ ਦੁਆਰਾ ਸਾਧਾਰਨ ਮਨੁੱਖ ਨੂੰ ਵੀ ਨਾਮ ਜਪਣ, ਧਰਮ ਦੀ ਕਿਰਤ ਕਰਨ ਤੇ ਵੰਡ ਛਕਣ ਦਾ ਅਉਸਰ ਸੌਖੇ ਤੇ ਸਹਿਜੇ ਹੀ ਮਿਲ ਜਾਂਦਾ ਹੈ।

ਸ੍ਰੀ ਗੁਰੂ ਅਮਰਦਾਸ ਜੀ ਨੇ ਗੋਇੰਦਵਾਲ ਨੂੰ ਧਰਮ ਦਾ ਕੇਂਦਰ ਬਣਾਇਆ, ਜਿਥੇ ਉਨ੍ਹਾਂ ਨੇ ਲੋਕਾਂ ਦੇ ਲਾਭ ਲਈ ਇਕ ਬਾਉਲੀ ਬਣਵਾਈ।

ਸ੍ਰੀ ਗੁਰੂ ਅਮਰਦਾਸ ਜੀ ਦੇ ਅਕਬਰ ਬਾਦਸ਼ਾਹ ਨਾਲ ਚੰਗੇ ਮਿਤ੍ਰਾਨਾ ਸਬੰਧ ਸਨ। ਬਾਦਸ਼ਾਹ ਗੁਰੂ ਜੀ ਦੇ ਦਰਸ਼ਨ ਕਰਨ ਲਈ ਗੋਇੰਦਵਾਲ ਆਇਆ। ਉਸ ਨੇ ਮਰਯਾਦਾ ਅਨੁਸਾਰ ਲੰਗਰ ਵਿਚੋਂ ਪਹਿਲਾਂ ਪ੍ਰਸ਼ਾਦ ਛਕਿਆ। ਉਹ ਸਿਖ ਧਰਮ ਦੇ ਸਰਬ-ਸਾਂਝੇ ਉਪਦੇਸ਼ ਤੇ ਲੰਗਰ ਤੋਂ ਬਹੁਤ ਪ੍ਰਭਾਵਿਤ ਹੋਇਆ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਾਰੀ ਕੀਤੀ ਪਰੰਪਰਾ 'ਤੇ ਚੱਲਦੇ ਹੋਇਆਂ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣਾ ਜਾ-ਨਸ਼ੀਨ ਥਾਪਣ ਲਈ ਆਪਣੇ ਸਿਖ-ਸੇਵਕਾਂ ਦੀ ਪ੍ਰੀਖਿਆ ਕੀਤੀ। ਉਨ੍ਹਾਂ ਨੇ ਆਪਣੇ ਜਵਾਈ ਭਾਈ ਜੇਠਾ ਜੀ ਨੂੰ ਸਭ ਤੋਂ ਵੱਧ ਸਿਦਕੀ ਤੇ ਨਿਰਮਾਣ ਤੱਕਿਆ। 1574 ਈ: ਵਿਚ ਉਨ੍ਹਾਂ ਨੇ ਭਾਈ ਜੇਠਾ ਜੀ ਨੂੰ ਸ੍ਰੀ ਗੁਰੂ ਰਾਮਦਾਸ ਜੀ ਦੇ ਰੂਪ ਵਿਚ ਗੁਰੂ ਥਾਪ ਦਿੱਤਾ।

•

# 80

## ਸ੍ਰੀ ਗੁਰੂ ਰਾਮਦਾਸ ਜੀ ਬਾਰੇ ਤੁਸੀਂ ਕੀ ਜਾਣਦੇ ਹੋ?

ਸ੍ਰੀ ਗੁਰੂ ਰਾਮਦਾਸ ਜੀ (1534-1581) ਚਾਲ੍ਹੀ ਸਾਲ ਦੀ ਉਮਰ ਵਿਚ ਗੁਰੂ ਥਾਪੇ ਗਏ। ਆਪ ਨੇ ਸਿਖ ਧਰਮ ਦੇ ਪਰਚਾਰ ਦੇ ਕੰਮ ਨੂੰ ਪੱਕੀਆਂ ਨੀਹਾਂ 'ਤੇ ਚਲਾਉਣ ਲਈ ਮਸੰਦ ਥਾਪੇ, ਜਿਨ੍ਹਾਂ ਨੂੰ ਉੱਤਰੀ ਭਾਰਤ ਦੇ ਵੱਖ ਵੱਖ ਹਿੱਸਿਆਂ ਵਿਚ ਭੇਜਿਆ ਗਿਆ।

ਗੁਰੂ ਜੀ ਆਪ ਆਪਣੇ ਸਿੱਖਾਂ ਦੀ ਸੇਵਾ ਕਰ ਕੇ ਪ੍ਰਸੰਨ ਹੁੰਦੇ। ਕਈ ਵਾਰ ਉਹ ਸੰਗਤਾਂ ਨੂੰ ਹੱਥੀਂ ਜਲ ਛਕਾਉਂਦੇ ਤੇ ਪੱਖੇ ਦੀ ਸੇਵਾ ਕਰਦੇ।

ਸ੍ਰੀ ਗੁਰੂ ਰਾਮਦਾਸ ਜੀ ਦੀ ਤੀਬਰ ਇੱਛਾ ਸੀ ਕਿ ਸਿੱਖਾਂ ਵਾਸਤੇ ਕੋਈ ਕੇਂਦਰੀ ਧਰਮ-ਅਸਥਾਨ ਬਣਾਇਆ ਜਾਏ। ਅਕਬਰ ਬਾਦਸ਼ਾਹ ਵਲੋਂ ਆਪ ਦੇ ਮਹਿਲ ਬੀਬੀ ਭਾਨੀ ਜੀ ਨੂੰ ਜੋ ਜ਼ਮੀਨ ਦਿੱਤੀ ਗਈ ਸੀ, ਉਸ ਦਾ ਵਿਕਾਸ ਕਰ ਕੇ ਉਥੇ ਉਨ੍ਹਾਂ ਰਾਮਦਾਸਪੁਰ ਨਾਮ ਦਾ ਨਵਾਂ ਨਗਰ ਵਸਾਇਆ। ਵਪਾਰਕ ਰਸਤਿਆਂ ਉਪਰ ਹੋਣ ਕਰਕੇ ਬਹੁਤ ਸਾਰੇ ਸਿਖ ਸੇਵਕ ਇਸ ਨਵੇਂ ਨਗਰ ਵਿਚ ਆ ਵੱਸੇ। ਮਗਰੋਂ ਇਸ ਨਗਰ ਦਾ ਨਾਂ ਅੰਮ੍ਰਿਤਸਰ ਪ੍ਰਸਿੱਧ ਹੋ ਗਿਆ।

ਸ੍ਰੀ ਗੁਰੂ ਰਾਮਦਾਸ ਜੀ ਨਿਮਰਤਾ ਤੇ ਨੇਕੀ ਦੀ ਇਕ ਉੱਤਮ ਮਿਸਾਲ ਸਨ। ਇਕ ਵਾਰੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਪੁੱਤਰ ਬਾਬਾ ਸ੍ਰੀ ਚੰਦ ਜੀ ਆਪ ਨੂੰ ਮਿਲਣ ਆਏ। ਹਾਸੇ ਹਾਸੇ ਵਿਚ ਉਨ੍ਹਾਂ ਨੇ ਗੁਰੂ ਜੀ ਨੂੰ ਪੁੱਛਿਆ: "ਤੁਸਾਂ ਇਤਨੀ ਲੰਮੀ ਦਾੜ੍ਹੀ ਕਿਉਂ ਰੱਖੀ ਹੋਈ ਹੈ?" ਗੁਰੂ ਜੀ ਨੇ ਬੜਾ ਬਣਦਾ-ਫਬਦਾ ਉੱਤਰ ਦਿੱਤਾ: "ਤੁਹਾਡੇ ਪਵਿੱਤਰ ਚਰਨਾਂ ਦੀ ਧੂੜ ਝਾੜਨ ਵਾਸਤੇ।" ਇਹ ਉੱਤਰ ਸੁਣ ਕੇ ਬਾਬਾ ਸ੍ਰੀ ਚੰਦ ਜੀ ਦੇ ਮਨ 'ਤੇ ਬੜਾ ਡੂੰਘਾ ਪਰਭਾਵ ਪਿਆ ਅਤੇ ਉਨ੍ਹਾਂ ਨੇ ਆਪਣੀ ਅਵੱਗਿਆ ਲਈ ਪਛਤਾਵੇ ਦਾ ਪ੍ਰਗਟਾਅ ਕੀਤਾ।

ਗੁਰੂ ਜੀ ਦਾ ਉਪਦੇਸ਼, ਅਮੀਰ ਗ਼ਰੀਬ ਹਰ ਤਰ੍ਹਾਂ ਦੇ ਲੋਕਾਂ ਵਿਚ ਫੈਲ

ਗਿਆ। ਚੰਗੇ ਚੰਗੇ ਰਈਸ ਲੋਕਾਂ ਵਿਚੋਂ ਕਈ ਅੰਮ੍ਰਿਤਸਰ ਆਏ ਤਾਂ ਆਪ ਦੇ ਚਰਨੀਂ ਲੱਗ ਕੇ ਸਿਖ ਬਣੇ। ਗੁਰੂ ਜੀ ਨੇ ਅਕਬਰ ਬਾਦਸ਼ਾਹ ਨਾਲ ਆਪਣੀ ਮਿੱਤਰਤਾ ਨੂੰ ਲੋਕ-ਭਲਾਈ ਲਈ ਵਰਤਿਆ। ਆਪ ਜੀ ਨੇ ਬਾਦਸ਼ਾਹ ਨੂੰ ਪ੍ਰੇਰਿਆ ਕਿ ਉਹ ਲੋਕਾਂ ਦੇ ਦੁਖ-ਕਲੇਸ਼ ਦੂਰ ਕਰੇ ਅਤੇ ਸਰਕਾਰੀ ਕਰਮਚਾਰੀਆਂ ਵਿਚ ਪਰਚਲਤ ਭ੍ਰਿਸ਼ਟਾਚਾਰ ਨੂੰ ਖ਼ਤਮ ਕਰੇ।

ਸ੍ਰੀ ਗੁਰੂ ਰਾਮਦਾਸ ਜੀ ਦੇ ਸਭ ਤੋਂ ਛੋਟੇ ਸਪੁੱਤਰ ਸ੍ਰੀ ਅਰਜਨ ਦੇਵ ਜੀ ਸਨ। ਉਹ ਆਪਣੇ ਗੁਰਦੇਵ ਪਿਤਾ ਦੇ ਅਨਿੰਨ ਸ਼ਰਧਾਲੂ ਸਨ। ਪਿਤਾ ਜੀ ਦੇ ਹੁਕਮ ਅਨੁਸਾਰ ਉਹ ਇਕ ਵਿਆਹ ਵਿਚ ਸ਼ਾਮਲ ਹੋਣ ਲਈ ਲਾਹੌਰ ਗਏ ਤੇ ਵਾਪਸੀ ਲਈ ਆਗਿਆ ਦੀ ਉਡੀਕ ਕਰਨ ਲੱਗੇ। ਗੁਰਦੇਵ ਪਿਤਾ ਦੇ ਵਿਛੋੜੇ ਕਰਕੇ ਉਹ ਬਹੁਤ ਵਿਆਕੁਲ ਹੋਏ। ਉਨ੍ਹਾਂ ਨੇ ਦੋ ਕਾਵਿ-ਰੂਪ ਚਿੱਠੀਆਂ ਲਿਖੀਆਂ, ਜਿਨ੍ਹਾਂ ਵਿਚੋਂ ਗੁਰੂ ਲਈ ਤਾਂਘ ਤੇ ਪਿਆਰ ਡੁਲ੍ਹ ਡੁਲ੍ਹ ਪੈਂਦਾ ਸੀ :

**ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥**
**ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥** *(ਪੰਨਾ 96)*

ਇਹ ਚਿੱਠੀਆਂ ਉਨ੍ਹਾਂ ਦੇ ਵੱਡੇ ਭਰਾ ਪ੍ਰਿਥੀ ਚੰਦ ਨੇ ਗੁਰੂ ਜੀ ਤਕ ਪਹੁੰਚਣ ਨਾ ਦਿੱਤੀਆਂ ਤੇ ਰਸਤੇ ਵਿਚ ਹੀ ਰੋਕ ਲਈਆਂ। ਸ੍ਰੀ ਅਰਜਨ ਦੇਵ ਜੀ ਨੇ ਜਦ ਤੀਜੀ ਚਿੱਠੀ ਲਿਖੀ ਤਾਂ ਉਹ ਸ੍ਰੀ ਗੁਰੂ ਰਾਮਦਾਸ ਜੀ ਤਕ ਪਹੁੰਚ ਗਈ। ਉਨ੍ਹਾਂ ਨੇ ਸ੍ਰੀ ਅਰਜਨ ਦੇਵ ਜੀ ਨੂੰ ਫ਼ੌਰਨ ਬੁਲਾ ਭੇਜਿਆ। ਪ੍ਰਿਥੀ ਚੰਦ ਗੁਰਗੱਦੀ ਦਾ ਇੱਛਕ ਸੀ, ਪਰ ਗੁਰੂ ਜੀ ਨੇ ਆਪਣੇ ਪੁੱਤਰਾਂ ਤੇ ਸਿਖ-ਸੇਵਕਾਂ ਨੂੰ ਪਰਖਿਆ। ਅਖ਼ੀਰ ਸ੍ਰੀ ਅਰਜਨ ਦੇਵ ਜੀ ਪ੍ਰੀਖਿਆ ਵਿਚ ਪੂਰੇ ਉਤਰੇ ਤੇ ਸ੍ਰੀ ਗੁਰੂ ਰਾਮਦਾਸ ਜੀ ਦੇ ਜਾ-ਨਸ਼ੀਨ ਚੁਣੇ ਗਏ। ਸ੍ਰੀ ਗੁਰੂ ਅਰਜਨ ਦੇਵ ਜੀ ਨੂੰ 1581 ਈ: ਵਿਚ ਪੰਜਵਾਂ ਗੁਰੂ ਥਾਪਿਆ ਗਿਆ।



# 81

## ਸ੍ਰੀ ਗੁਰੂ ਅਰਜਨ ਦੇਵ ਜੀ ਬਾਰੇ ਤੁਸੀਂ ਕੀ ਜਾਣਦੇ ਹੋ ?

ਸ੍ਰੀ ਗੁਰੂ ਅਰਜਨ ਦੇਵ ਜੀ (1563-1606) ਜਦੋਂ ਗੁਰੂ ਥਾਪੇ ਗਏ ਤਾਂ ਉਹ ਅਠਾਰਾਂ ਸਾਲ ਦੇ ਸਨ। ਆਪ ਨੇ ਸਿੱਖਾਂ ਲਈ ਸ੍ਰੀ ਅੰਮ੍ਰਿਤਸਰ ਨੂੰ ਦਸਤਕਾਰੀ ਤੇ ਸਭਿਆਚਾਰ ਦੇ ਕੇਂਦਰ ਦੇ ਰੂਪ ਵਿਚ ਉੱਨਤ ਕੀਤਾ। ਆਪ ਨੇ ਸ੍ਰੀ ਹਰਿਮੰਦਰ ਸਾਹਿਬ ਦਾ ਨੀਂਹ ਪੱਥਰ ਰੱਖਣ ਲਈ ਇਕ ਮੁਸਲਮਾਨ ਫ਼ਕੀਰ ਸਾਈਂ ਮੀਆਂ ਮੀਰ ਦੀ ਚੋਣ ਕੀਤੀ। ਸ੍ਰੀ ਹਰਿਮੰਦਰ ਸਾਹਿਬ ਨੂੰ ਆਲੇ ਦੁਆਲੇ ਦੀ ਧਰਤੀ ਤੋਂ ਨੀਵੇਂ ਥਾਂ 'ਤੇ ਇਕ ਸੁੰਦਰ ਸਰੋਵਰ ਦੇ ਵਿਚਕਾਰ ਉਸਾਰਿਆ ਗਿਆ। ਇਹ ਹੁਣ ਆਮ ਕਰਕੇ ਸ੍ਰੀ ਦਰਬਾਰ ਸਾਹਿਬ ਜਾਂ ਸਵਰਨ-ਮੰਦਰ ਦੇ ਨਾਮ ਨਾਲ ਪ੍ਰਸਿੱਧ ਹੈ।

ਗੁਰੂ ਕੀ ਨਗਰੀ ਨੂੰ ਪੱਕੀਆਂ ਨੀਹਾਂ 'ਤੇ ਕਾਇਮ ਕਰਨ ਲਈ, ਗੁਰੂ ਜੀ ਨੇ ਨਵੇਂ ਵਪਾਰ ਤੇ ਕਿੱਤੇ ਚਾਲੂ ਕਰਨ ਵਾਸਤੇ ਕਈ ਤਰ੍ਹਾਂ ਦੀ ਸਹਾਇਤਾ ਦਿੱਤੀ। ਇਨ੍ਹਾਂ ਵਿਚੋਂ ਕੁਝ ਕਿੱਤੇ ਇਹ ਸਨ: ਸ਼ਾਹੂਕਾਰਾ (ਬੈਂਕਿੰਗ), ਕਸ਼ੀਦਾਕਾਰੀ (ਸਿਲਾਈ ਕਢਾਈ), ਲੱਕੜ ਦਾ (ਤਰਖਾਣਾ) ਕੰਮ ਤੇ ਘੋੜਿਆਂ ਦਾ ਵਪਾਰ ਆਦਿ। ਅੰਮ੍ਰਿਤਸਰ, ਕੇਂਦਰ ਵਿਚ ਸਥਿਤ ਹੋਣ ਕਰਕੇ ਇਥੋਂ ਹਰ ਪਾਸੇ ਰਸਤੇ ਜਾਂਦੇ ਸਨ, ਇਸ ਲਈ ਗੁਆਂਢੀ ਦੇਸਾਂ ਨਾਲ ਵਪਾਰਕ ਸਬੰਧ ਕਾਇਮ ਕਰਨ ਲਈ ਕਾਫ਼ੀ ਗੁੰਜਾਇਸ਼ ਤੇ ਸੰਭਾਵਨਾ ਸੀ। ਚੰਗੀਆਂ ਨਸਲਾਂ ਦੇ ਘੋੜੇ ਖ਼ਰੀਦਣ ਲਈ ਸਿੱਖਾਂ ਨੂੰ ਅਫ਼ਗਾਨਿਸਤਾਨ ਤੇ ਮੱਧ ਏਸ਼ੀਆ ਵਿਚ ਭੇਜਿਆ ਗਿਆ। ਘੋੜਿਆਂ ਦੇ ਵਪਾਰ ਨੇ ਸਿੱਖਾਂ ਵਿਚ ਘੋੜ-ਸਵਾਰੀ ਤੇ ਘੋੜਿਆਂ ਦੀ ਪਰਖ ਦੀ ਰੁਚੀ ਪੈਦਾ ਕੀਤੀ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਮਹਿਸੂਸ ਕੀਤਾ ਕਿ ਸਿੱਖਾਂ ਦਾ ਆਪਣਾ ਧਰਮ-ਗ੍ਰੰਥ ਹੋਣਾ ਜ਼ਰੂਰੀ ਹੈ। ਉਨ੍ਹਾਂ ਨੇ ਪਹਿਲੇ ਚਾਰ ਸਤਿਗੁਰਾਂ ਦੀ ਬਾਣੀ ਅਤੇ ਭਾਰਤੀ ਭਗਤਾਂ ਤੇ ਸੂਫ਼ੀਆਂ ਦੇ ਸ਼ਬਦ ਇਕੱਤਰ ਕੀਤੇ। ਉਨ੍ਹਾਂ ਇਹ ਬਾਣੀ

ਤੇ ਨਾਲ ਹੀ ਆਪਣੀ ਬਾਣੀ ਭਾਈ ਗੁਰਦਾਸ ਜੀ ਪਾਸੋਂ ਲਿਖਵਾਈ। ਇਉਂ 1604 ਈ: ਵਿਚ ਆਦਿ ਗ੍ਰੰਥ ਸਾਹਿਬ ਦੀ ਸੰਪਾਦਨਾ ਸੰਪੂਰਨ ਹੋਈ।

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਲੋਕਾਂ ਨਾਲ ਡੂੰਘਾ ਸੰਪਰਕ ਸੀ, ਅਤੇ ਆਮ ਜਨਤਾ ਉਪਰ ਉਨ੍ਹਾਂ ਦਾ ਬਹੁਤ ਪ੍ਰਭਾਵ ਸੀ। ਗੁਰੂ ਜੀ ਦੀ ਦਿਨੋ ਦਿਨ ਵਧ ਰਹੀ ਸੋਭਾ ਤੇ ਪ੍ਰਤਿਭਾ ਦੇਖ ਕੇ ਜਹਾਂਗੀਰ ਬਾਦਸ਼ਾਹ ਮਨ ਵਿਚ ਈਰਖਾ ਕਰਨ ਲੱਗ ਪਿਆ। ਇਸ ਤੋਂ ਵਧ ਇਹ ਕਿ ਮੁਸਲਮਾਨ ਵੀ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨਾਂ ਲਈ ਆਉਂਦੇ ਸਨ। ਜਹਾਂਗੀਰ ਦੇ ਆਪਣੇ ਸ਼ਬਦਾਂ ਵਿਚ ਉਸ ਨੇ "ਇਹ ਦੁਕਾਨ ਬੰਦ ਕਰਨ ਦਾ ਫ਼ੈਸਲਾ ਕਰ ਲਿਆ।" ਉਸ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਆਖਿਆ ਕਿ ਉਹ ਆਦਿ ਗ੍ਰੰਥ ਸਾਹਿਬ ਦੀ ਬਾਣੀ ਵਿਚ ਕੁਝ ਤਬਦੀਲੀਆਂ ਕਰਨ ਤੇ ਹਜ਼ਰਤ ਮੁਹੰਮਦ ਸਾਹਿਬ ਦੀ ਉਸਤਤ ਵੀ ਇਸ ਵਿਚ ਸ਼ਾਮਲ ਕੀਤੀ ਜਾਵੇ। ਗੁਰੂ ਜੀ ਨੇ ਅਜਿਹਾ ਕਰਨ ਤੋਂ ਇਨਕਾਰ ਕਰ ਦਿੱਤਾ। ਇਸ ਦੌਰਾਨ ਦੀਵਾਨ ਚੰਦੂ ਨੇ, ਜੋ ਕਿ ਪਹਿਲਾਂ ਹੀ ਗੁਰੂ ਜੀ ਦੇ ਖ਼ਿਲਾਫ਼ ਸੀ, ਝੂਠੀਆਂ ਕਹਾਣੀਆਂ ਘੜ ਘੜ ਕੇ ਜਹਾਂਗੀਰ ਦੇ ਕੰਨ ਭਰੇ। ਜਹਾਂਗੀਰ ਨੇ ਗੁਰੂ ਜੀ ਨੂੰ ਚੰਦੂ ਦੇ ਹਵਾਲੇ ਕਰ ਦਿੱਤਾ। ਚੰਦੂ ਨੇ ਗੁਰੂ ਜੀ ਨੂੰ ਲਾਹੌਰ ਵਿਖੇ ਕਈ ਤਰ੍ਹਾਂ ਦੇ ਤਸੀਹੇ ਦਿੱਤੇ : ਉਬਲਦੀ ਦੇਗ ਵਿਚ ਬਿਠਾਇਆ, ਤੱਤੀਆਂ ਤਵੀਆਂ 'ਤੇ ਬਿਠਾਇਆ ਅਤੇ ਸੀਸ ਉਪਰ ਸੜਦੀ ਬਲਦੀ ਰੇਤ ਪਾਈ। ਗੁਰੂ ਜੀ ਨੇ ਅਕਾਲ ਪੁਰਖ ਦਾ ਭਾਣਾ ਮੰਨਦੇ ਹੋਇਆਂ ਇਹ ਸਾਰੇ ਦੁਖ ਤਸੀਹੇ ਸਹੇ।

ਆਪਣੇ ਸਪੁੱਤਰ ਸ੍ਰੀ ਹਰਿਗੋਬਿੰਦ ਜੀ ਨੂੰ ਆਪਣਾ ਜਾ-ਨਸ਼ੀਨ ਥਾਪ ਕੇ, ਗੁਰੂ ਜੀ 30 ਮਈ 1606 ਈ: ਨੂੰ ਰਾਵੀ ਦਰਿਆ ਵਿਚ ਇਸ਼ਨਾਨ ਕਰਨ ਗਏ। ਆਪ ਜੀ ਦਾ ਸਰੀਰ ਪਹਿਲਾਂ ਹੀ ਛਾਲੇ ਛਾਲੇ ਹੋਇਆ ਪਿਆ ਸੀ। ਠੰਡੇ ਪਾਣੀ ਨੂੰ ਸਹਾਰ ਨਾ ਸਕਿਆ। ਦਰਿਆ ਦੀ ਛਲ ਆਪ ਦੇ ਸਰੀਰ ਨੂੰ ਆਪਣੇ ਵਿਚ ਹੀ ਲੈ ਕਰ ਗਈ।

ਸ੍ਰੀ ਗੁਰੂ ਅਰਜਨ ਦੇਵ ਜੀ ਸਿਖ ਇਤਿਹਾਸ ਵਿਚ ਪਹਿਲੇ ਸ਼ਹੀਦ ਸਨ।

•

**82**

# ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਬਾਰੇ ਤੁਸੀਂ ਕੀ ਜਾਣਦੇ ਹੋ ?

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ (1595-1644) ਨੇ ਔਖੇ ਸਮੇਂ ਦੀ ਲੋੜ ਨੂੰ ਭਾਂਪ ਲਿਆ। ਉਨ੍ਹਾਂ ਦੇ ਪਿਤਾ ਗੁਰਦੇਵ, ਮੁਗ਼ਲ ਸਰਕਾਰ ਦੇ ਜ਼ੁਲਮ ਦਾ ਸ਼ਿਕਾਰ ਹੋ ਚੁੱਕੇ ਸਨ। ਮੁਗ਼ਲ ਹਾਕਮ ਸਿੱਖਾਂ ਦੀ ਤਾਕਤ ਖ਼ਤਮ ਕਰਨਾ ਚਾਹੁੰਦੇ ਸਨ। ਇਸ ਲਈ ਗੁਰੂ ਜੀ ਨੇ ਫ਼ੌਜ ਦੇ ਛੋਟੇ ਜਿਹੇ ਦਸਤੇ ਜਥੇਬੰਦ ਕੀਤੇ ਤੇ ਉਨ੍ਹਾਂ ਨੂੰ ਸੈਨਿਕਤਾ ਦੀ ਸਿਖਲਾਈ ਦਿੱਤੀ। ਕੁਝ ਇਤਿਹਾਸਕਾਰ ਇਸ ਨੂੰ ਸਿਖ ਇਤਿਹਾਸ ਵਿਚ ਫ਼ੌਜੀ ਪਰਬੰਧ ਦਾ ਅਰੰਭ ਕਹਿੰਦੇ ਹਨ।

ਜਹਾਂਗੀਰ ਬਾਦਸ਼ਾਹ ਗੁਰੂ ਜੀ ਦੀ ਫ਼ੌਜੀ ਤਿਆਰੀ ਤੇ ਤਾਕਤ ਦੇਖ ਕੇ ਜਰ ਨਾ ਸਕਿਆ ਤੇ ਉਨ੍ਹਾਂ ਨਾਲ ਈਰਖਾ ਕਰਨ ਲੱਗ ਪਿਆ। ਉਸ ਨੇ ਗੁਰੂ ਜੀ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਕਰ ਦਿੱਤਾ। ਜਦੋਂ ਗੁਰੂ ਜੀ ਨੂੰ ਰਿਹਾਅ ਕਰਨ ਦਾ ਫ਼ੈਸਲਾ ਹੋਇਆ ਤਾਂ ਉਨ੍ਹਾਂ ਨੇ ਉਦੋਂ ਤਕ ਕਿਲ੍ਹੇ ਵਿਚੋਂ ਬਾਹਰ ਆਉਣ ਤੋਂ ਇਨਕਾਰ ਕਰ ਦਿੱਤਾ, ਜਦੋਂ ਤਕ ਕਿ ਕਿਲ੍ਹੇ ਵਿਚ ਕੈਦ ਕੀਤੇ ਹੋਏ ਭਾਰਤੀ ਰਾਜਿਆਂ ਨੂੰ ਵੀ ਆਜ਼ਾਦ ਨਾ ਕੀਤਾ ਜਾਵੇ। ਇਸੇ ਤਰ੍ਹਾਂ ਹੀ ਹੋਇਆ। ਉਨ੍ਹਾਂ ਰਾਜਿਆਂ ਨੂੰ ਰਿਹਾਈ ਦਿਵਾਉਣ ਕਰਕੇ ਗੁਰੂ ਜੀ 'ਬੰਦੀ ਛੋੜ' ਅਖਵਾਏ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਅਨੁਭਵ ਕੀਤਾ ਕੀ ਮੁਗ਼ਲ ਸਰਕਾਰ ਨਾਲ ਕਦੀ ਨਾ ਕਦੀ ਯੁਧ ਹੋ ਕੇ ਹੀ ਰਹੇਗਾ। ਉਨ੍ਹਾਂ ਆਪਣੀ ਛੋਟੀ ਜਿਹੀ ਫ਼ੌਜ ਨੂੰ ਤਿਆਰ-ਬਰ-ਤਿਆਰ ਰੱਖਿਆ। ਗੁਰੂ ਜੀ ਆਪ ਚੰਗੇ ਘੋੜ-ਸਵਾਰ, ਦਲੇਰ ਸ਼ਿਕਾਰੀ ਤੇ ਤਲਵਾਰ ਦੇ ਧਨੀ ਸਨ। ਕਨਿੰਘਮ ਗੁਰੂ ਜੀ ਦੀ ਫ਼ੌਜ ਦਾ ਵੇਰਵਾ ਦੇਂਦਾ ਹੋਇਆ ਲਿਖਦਾ ਹੈ ਕਿ ਉਨ੍ਹਾਂ ਕੋਲ 800 ਘੋੜੇ, 300 ਨਿਪੁੰਨ ਘੋੜ-ਸਵਾਰ ਤੇ 60 ਤੋਪਚੀ ਸਨ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਤਿੰਨ ਵਰਣਨ ਯੋਗ ਲੜਾਈਆਂ ਲੜਨੀਆਂ ਪਈਆਂ, ਜੋ ਕਿ ਮੁਗ਼ਲਾਂ ਵਲੋਂ ਉਨ੍ਹਾਂ ਉਪਰ ਠੋਸੀਆਂ ਗਈਆਂ। ਇਨ੍ਹਾਂ ਵਿਚੋਂ ਇਕ 1628 ਵਿਚ ਹੋਈ, ਜਦ ਕਿ

ਲਾਹੌਰ ਦੇ ਸੂਬੇਦਾਰ ਨੇ ਗੁਰੂ ਜੀ ਦੇ ਘੋੜੇ ਧੱਕੇ ਨਾਲ ਜ਼ਬਰਦਸਤੀ ਖੋਹ ਲਏ ਸਨ। ਮੁਗ਼ਲ ਸੈਨਾ ਦਾ ਜਰਨੈਲ ਮੁਖ਼ਲਿਸ ਖ਼ਾਂ ਬੁਰੀ ਤਰ੍ਹਾਂ ਹਾਰ ਖਾ ਕੇ ਭੱਜ ਗਿਆ। 1631 ਵਿਚ ਲਹਿਰਾ ਲਾਗੇ ਹੋਈ ਦੂਜੀ ਲੜਾਈ ਵਿਚ ਵੀ ਗੁਰੂ ਜੀ ਦੀ ਫ਼ੌਜ ਨੂੰ ਜਿੱਤ ਪ੍ਰਾਪਤ ਹੋਈ। 1634 ਵਿਚ ਜੋ ਲੜਾਈ ਕਰਤਾਰਪੁਰ ਹੋਈ, ਉਸ ਵਿਚ ਪੈਂਦੇ ਖ਼ਾਂ ਫੱਟੜ ਹੋਇਆ। ਇਨ੍ਹਾਂ ਲੜਾਈਆਂ ਵਿਚ ਪ੍ਰਾਪਤ ਹੋਈਆਂ ਜਿੱਤਾਂ ਕਰਕੇ ਗੁਰੂ ਜੀ ਦੇ ਸਿੱਖਾਂ ਵਿਚ ਆਤਮ-ਵਿਸ਼ਵਾਸ ਤੇ ਦਲੇਰੀ ਵਧ ਗਈ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਸਮੇਂ ਸਿਖ ਇਤਿਹਾਸ ਵਿਚ ਇਕ ਨਵਾਂ ਮੋੜ ਆਇਆ। ਸਮੇਂ ਦੇ ਹਾਲਾਤ ਨੇ ਸਿਖ ਧਰਮ ਵਿਚ ਭਗਤੀ ਦੇ ਨਾਲ ਨਾਲ ਸ਼ਕਤੀ ਲੈ ਆਂਦੀ। ਗੁਰੂ ਜੀ ਨੇ ਦੋ ਕਿਰਪਾਨਾਂ ਧਾਰਨ ਕੀਤੀਆਂ—ਇਕ ਮੀਰੀ ਦੀ ਤੇ ਦੂਜੀ ਪੀਰੀ ਦੀ। ਪੀਰੀ ਦੀ ਕਿਰਪਾਨ ਆਤਮਕ ਸ਼ਕਤੀ ਦਾ ਚਿੰਨ੍ਹ ਸੀ ਤੇ ਮੀਰੀ ਦੀ ਕਿਰਪਾਨ ਸੈਨਿਕ ਸ਼ਕਤੀ ਦੀ ਸੂਚਕ ਸੀ। ਸਿੱਖਾਂ ਨੇ ਮੁਗ਼ਲ ਤਾਕਤ ਨੂੰ ਵੰਗਾਰਿਆ ਅਤੇ ਜ਼ਾਲਮ ਤੇ ਵੱਢੀ-ਖ਼ੋਰ ਸਰਕਾਰ ਦੇ ਵਿਰੁੱਧ ਬਗ਼ਾਵਤ ਦਾ ਝੰਡਾ ਉੱਚਾ ਕੀਤਾ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਵਿਅਰਥ ਨਹੀਂ ਸੀ ਹੋਈ। ਇਸ ਤੋਂ ਬਾਅਦ ਸਿੱਖਾਂ ਦਾ ਉਦੇਸ਼ ਲੋਕਾਂ ਨੂੰ ਧਾਰਮਕ ਤੇ ਰਾਜਸੀ ਅਤਿਆਚਾਰਾਂ ਤੋਂ ਖ਼ਲਾਸੀ ਦਿਵਾਉਣਾ ਬਣ ਗਿਆ ਸੀ। ਗੁਰੂ ਜੀ ਦੇ ਸਿਖ-ਸੇਵਕਾਂ ਵਿਚ ਇਹ ਆਮ ਪਰਚਲਤ ਤੇ ਪਰਵਾਣਿਤ ਹੋ ਚੁੱਕਾ ਸੀ ਕਿ ਆਪਣੇ ਬਚਾਅ ਤੇ ਇਨਸਾਫ਼ ਦੀ ਖ਼ਾਤਰ ਤਲਵਾਰ ਦੀ ਵਰਤੋਂ ਕੀਤੀ ਜਾ ਸਕਦੀ ਹੈ।

1644 ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਸ੍ਰੀ ਗੁਰੂ ਹਰਿ ਰਾਇ ਸਾਹਿਬ ਨੂੰ ਆਪਣਾ ਜਾ-ਨਸ਼ੀਨ ਥਾਪਿਆ ਤੇ ਆਪ ਜੋਤੀ ਜੋਤਿ ਸਮਾ ਗਏ।

•

# 83

## ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਬਾਰੇ ਤੁਸੀਂ ਕੀ ਜਾਣਦੇ ਹੋ ?

ਸ੍ਰੀ ਗੁਰੂ ਹਰਿ ਰਾਇ ਜੀ (1630-1661) ਜਦ ਗੁਰੂ ਥਾਪੇ ਗਏ ਤਾਂ ਉਨ੍ਹਾਂ ਦੀ ਉਮਰ 14 ਸਾਲ ਦੀ ਸੀ। ਉਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਪੋਤਰੇ ਸਨ, ਪਰ ਆਪਣੇ ਦਾਦਾ ਗੁਰੂ ਜੀ ਵਾਂਗ ਸੈਨਿਕ ਰੁਚੀ ਤੇ ਫ਼ੌਜੀ ਸੁਭਾਵ ਵਾਲੇ ਨਹੀਂ ਸਨ। ਉਹ ਪਿਆਰ ਤੇ ਸ਼ਾਂਤੀ ਦੀ ਮੂਰਤ ਸਨ ਤੇ ਹਰ ਵੇਲੇ ਸੰਗਤ ਦੀ ਸੇਵਾ ਕਰਨੀ ਲੋਚਦੇ ਸਨ। ਉਨ੍ਹਾਂ ਨੇ ਸਿਖ-ਸੇਵਕਾਂ ਨੂੰ ਬਾਣੀ ਦੇ ਸ਼ਬਦਾਂ ਦੀ ਵੀਚਾਰ ਕਰਨ ਦਾ ਉਪਦੇਸ਼ ਦਿੱਤਾ ਅਤੇ ਨੇਮ-ਬੱਧ ਜੀਵਨ ਬਤੀਤ ਕਰਨ ਦੀ ਪ੍ਰੇਰਨਾ ਦਿੱਤੀ।

ਸ੍ਰੀ ਗੁਰੂ ਹਰਿ ਰਾਇ ਜੀ ਨੇ ਆਪਣੇ ਆਪ ਨੂੰ ਮੁਗ਼ਲ ਦਰਬਾਰ ਦੀਆਂ ਸਾਜ਼ਸ਼ਾਂ ਤੋਂ ਦੂਰ ਰੱਖਣ ਦਾ ਯਤਨ ਕੀਤਾ। ਦਾਰਾ ਸ਼ਿਕੋਹ ਗੁਰੂ ਜੀ ਦੇ ਦਰਬਾਰ ਵਿਚ ਆਇਆ ਤੇ ਆਪਣੇ ਭਰਾ ਔਰੰਗਜ਼ੇਬ ਦੇ ਵਿਰੁੱਧ ਸਫਲਤਾ ਲਈ ਅਸ਼ੀਰਵਾਦ ਮੰਗੀ। ਪਹਿਲੇ ਗੁਰੂ ਸਾਹਿਬਾਂ ਦੀ ਚਲਾਈ ਪਰੰਪਰਾ ਅਨੁਸਾਰ ਗੁਰੂ ਜੀ ਨੇ ਮੁਸੀਬਤ ਸਮੇਂ ਉਸੇ ਤਰ੍ਹਾਂ ਹੀ ਸਹਾਇਤਾ ਕੀਤੀ, ਜਿਸ ਤਰ੍ਹਾਂ ਕਿ ਔਕੜ ਵਿਚ ਫਸੇ ਹੋਏ ਕਿਸੇ ਵੀ ਵਿਅਕਤੀ ਦੀ ਉਹ ਮਦਦ ਕਰਦੇ ਸਨ। ਔਰੰਗਜ਼ੇਬ ਨੇ ਦਾਰਾ ਨੂੰ ਕੈਦ ਕਰ ਲਿਆ ਤੇ ਫਿਰ ਕਤਲ ਕਰਵਾ ਦਿੱਤਾ। ਔਰੰਗਜ਼ੇਬ ਨੇ ਗੁਰੂ ਜੀ ਨੂੰ ਦਾਰਾ ਸ਼ਿਕੋਹ ਦੀ ਮਦਦ ਕਰਨ ਦੇ ਸਬੰਧ ਵਿਚ ਆਪਣੇ ਦਰਬਾਰ ਵਿਚ ਬੁਲਾ ਭੇਜਿਆ। ਗੁਰੂ ਜੀ ਨੇ ਆਪਣੇ ਪੁੱਤਰ ਰਾਮ ਰਾਇ ਨੂੰ ਮੁਗ਼ਲ ਦਰਬਾਰ ਵਿਚ ਭੇਜ ਦਿੱਤਾ। ਉਸ ਨੇ ਉਥੇ ਕਰਾਮਾਤਾਂ ਵਿਖਾਈਆਂ ਤੇ ਬਾਦਸ਼ਾਹ ਨੂੰ ਖ਼ੁਸ਼ ਕਰਨ ਲਈ ਆਦਿ ਗ੍ਰੰਥ ਸਾਹਿਬ ਵਿਚੋਂ ਬਾਣੀ ਦੀ ਇਕ ਤੁਕ ਬਦਲ ਕੇ ਸੁਣਾਈ। ਜਦ ਸ੍ਰੀ ਗੁਰੂ ਹਰਿ ਰਾਇ ਜੀ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਹ ਰਾਮ ਰਾਇ 'ਤੇ ਬਹੁਤ ਨਾਰਾਜ਼ ਹੋਏ ਅਤੇ ਉਸ ਨੂੰ ਮੂੰਹ ਨਾ ਲਾਉਣ ਦਾ ਫ਼ੈਸਲਾ ਕਰ ਦਿੱਤਾ।

ਸ੍ਰੀ ਗੁਰੂ ਹਰਿ ਰਾਇ ਜੀ ਬੜੇ ਉਦਾਰ-ਚਿਤ ਤੇ ਦਿਆਲੂ ਸਨ। ਇਕ ਵਾਰੀ ਪਟਿਆਲਾ, ਨਾਭਾ ਤੇ ਜੀਂਦ ਰਿਆਸਤਾਂ ਦੇ ਰਾਜਿਆਂ ਦੇ ਵਡੇਰੇ, ਗੁਰੂ ਜੀ ਦੇ ਦਰਬਾਰ ਵਿਚ ਆਏ। ਉਹ ਭੁੱਖ ਨਾਲ ਵਿਆਕੁਲ ਸਨ ਤੇ ਢਿੱਡ ਵਜਾ ਵਜਾ ਕੇ ਕੁਰਲਾਂਦੇ ਹੋਏ ਖਾਣਾ ਮੰਗ ਰਹੇ ਸਨ। ਗੁਰੂ ਜੀ ਨੂੰ ਇਨ੍ਹਾਂ ਗ਼ਰੀਬ ਭੁੱਖੇ ਮਨੁੱਖਾਂ 'ਤੇ ਦਇਆ ਆ ਗਈ ਤੇ ਉਨ੍ਹਾਂ ਨੂੰ ਵਰ ਦਿੱਤਾ। ਇਸ ਦੇ ਮਗਰੋਂ ਛੇਤੀ ਹੀ ਉਨ੍ਹਾਂ ਨੇ ਕੁਝ ਇਲਾਕੇ ਮੱਲ ਲਏ ਤੇ ਉਹ ਰਾਜੇ ਬਣ ਗਏ।

ਸ੍ਰੀ ਗੁਰੂ ਹਰਿ ਰਾਇ ਸਾਹਿਬ ਆਪਣੇ ਸ਼ਰਧਾਲੂਆਂ ਨੂੰ ਬਹੁਤ ਪਿਆਰ ਕਰਦੇ ਤੇ ਲੋੜ ਸਮੇਂ ਉਨ੍ਹਾਂ ਦੀ ਹਰ ਤਰ੍ਹਾਂ ਨਾਲ ਸਹਾਇਤਾ ਕਰਦੇ। ਇਕ ਦਿਨ ਕਾਬਲ ਦਾ ਭਾਈ ਗੋਬਿੰਦ ਗੁਰੂ ਜੀ ਦੇ ਦਰਸ਼ਨਾਂ ਵਿਚ ਇਤਨਾ ਲੀਨ ਹੋਇਆ ਕਿ ਉਸ ਨੇ ਗੁਰੂ ਜੀ ਨੂੰ ਆਪਣੇ ਪਿਆਰ ਦੇ ਬੰਧਨ ਵਿਚ ਬੰਨ੍ਹ ਲਿਆ। ਗੁਰੂ ਜੀ ਸਾਰਾ ਦਿਨ ਉਸ ਥਾਂ ਤੋਂ ਨਾ ਉਠੇ। ਇਸ ਤਰ੍ਹਾਂ ਇਕ ਦਿਨ ਸਵੇਰ ਵੇਲੇ ਹੀ ਗੁਰੂ ਜੀ ਇਕ ਪਵਿੱਤਰ ਹਿਰਦੇ ਵਾਲੀ ਬਿਰਧ ਮਾਈ ਦੇ ਘਰ ਪਹੁੰਚ ਗਏ। ਮਾਈ ਨੇ ਬੜੀ ਸ਼ਰਧਾ ਤੇ ਪ੍ਰੇਮ ਨਾਲ ਗੁਰੂ ਜੀ ਲਈ ਪਰਸ਼ਾਦੇ ਤਿਆਰ ਕੀਤੇ ਹੋਏ ਸਨ। ਗੁਰੂ ਜੀ ਨੇ ਜਾਂਦਿਆਂ ਹੀ ਆਖਿਆ ਕਿ ਲਿਆ ਮਾਈ ਪਰਸ਼ਾਦੇ ਖੁਆ, ਸਾਨੂੰ ਬੜੀ ਭੁੱਖ ਲੱਗੀ ਹੋਈ ਹੈ।

ਆਪਣਾ ਅੰਤਮ ਸਮਾਂ ਨੇੜੇ ਆ ਗਿਆ ਜਾਣ ਕੇ, ਗੁਰੂ ਜੀ ਨੇ ਅਕਤੂਬਰ 1661 ਦੇ ਸ਼ੁਰੂ ਵਿਚ ਆਪਣੇ ਪੰਜ ਸਾਲ ਦੇ ਸਪੁੱਤਰ ਸ੍ਰੀ ਹਰਿਕ੍ਰਿਸ਼ਨ ਜੀ ਨੂੰ ਗੁਰੂ ਥਾਪ ਦਿੱਤਾ।

•

84

## ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਬਾਰੇ ਤੁਸੀਂ ਕੀ ਜਾਣਦੇ ਹੋ ?

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ (1656-1664) ਨੂੰ ਪੰਜ ਸਾਲ ਦੀ ਬਾਲ-ਅਵਸਥਾ ਵਿਚ ਹੀ ਸਿਖ ਕੌਮ ਦੀ ਅਗਵਾਈ ਦੀਆਂ ਜ਼ਿੰਮੇਵਾਰੀਆਂ ਸੰਭਾਲਣੀਆਂ ਪਈਆਂ। ਆਪ ਨੂੰ 'ਬਾਲ-ਗੁਰੂ' ਕਰ ਕੇ ਜਾਣਿਆ ਜਾਂਦਾ ਹੈ ਅਤੇ ਬੱਚੇ ਤੇ ਵਿਦਿਆਰਥੀ ਆਪ ਨਾਲ ਬੜਾ ਸਨੇਹ-ਪਿਆਰ ਕਰਦੇ ਹਨ।

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਮਹਾਨ ਪ੍ਰਤਿਭਾ ਤੇ ਕਲਾਤਮਕ ਸ਼ਕਤੀ ਦੇ ਮਾਲਕ ਸਨ। ਉਨ੍ਹਾਂ ਨੇ ਇਸ ਛੋਟੀ ਉਮਰ ਵਿਚ ਹੀ ਅਸਾਧਾਰਨ ਕੌਤਕ ਕਰ ਦਿਖਾਏ। ਇਕ ਵਾਰ ਇਕ ਬ੍ਰਾਹਮਣ ਨੇ ਉਨ੍ਹਾਂ ਕੋਲੋਂ ਗੀਤਾ ਦੇ ਕੁਝ ਕਠਿਨ ਸਲੋਕਾਂ ਦੇ ਅਰਥ ਪੁੱਛੇ। ਉਹ ਗੁਰੂ ਜੀ ਦੀ ਬੌਧਿਕ ਸ਼ਕਤੀ ਦੀ ਪਰਖ ਕਰਨਾ ਚਾਹੁੰਦਾ ਸੀ। ਗੁਰੂ ਜੀ ਨੇ ਇਸ ਗੱਲ ਦਾ ਬੁਰਾ ਨਾ ਮਨਾਇਆ। ਉਨ੍ਹਾਂ ਨੇ ਕੋਲੋਂ ਲੰਘਦੇ ਇਕ ਅਨਪੜ੍ਹ ਝੀਊਰ ਨੂੰ ਉਨ੍ਹਾਂ ਸ਼ਲੋਕਾਂ ਦੇ ਅਰਥ ਸਮਝਾਉਣ ਲਈ ਬੁਲਾ ਲਿਆ। ਉਹ ਬ੍ਰਾਹਮਣ ਉਸ ਝੀਊਰ ਦੀ ਅਸਾਧਾਰਨ ਵਿਆਖਿਆ ਤੇ ਸਿਆਣਪ ਦੇਖ ਕੇ ਹੈਰਾਨ ਰਹਿ ਗਿਆ। ਜਿਥੇ ਗੁਰੂ ਜੀ ਨੇ ਇਹ ਕੌਤਕ ਕੀਤਾ, ਉਥੇ 'ਪੰਜੋਖਰਾ ਸਾਹਿਬ' ਨਾਮ ਦਾ ਗੁਰਦੁਆਰਾ ਹੈ।

ਇਸੇ ਤਰ੍ਹਾਂ ਹੀ ਇਕ ਵਾਰ ਰਾਜਾ ਜੈ ਸਿੰਘ ਨੇ ਚਾਹਿਆ ਕਿ 'ਬਾਲ-ਗੁਰੂ' ਜੀ ਦੀ ਸਿਆਣਪ ਤੇ ਨਿਪੁੰਨਤਾ ਦੀ ਪਰਖ ਕੀਤੀ ਜਾਏ। ਉਸ ਨੇ ਆਪਣੀ ਰਾਣੀ ਨੂੰ ਇਕ ਦਾਸੀ ਦੇ ਭੇਸ ਵਿਚ ਹੋਰ ਇਸਤ੍ਰੀਆਂ ਵਿਚ ਬਿਠਾ ਦਿੱਤਾ। ਉਸ ਨੇ ਗੁਰੂ ਜੀ ਨੂੰ ਰਾਣੀ ਦੀ ਪਛਾਣ ਕਰਨ ਵਾਸਤੇ ਕਿਹਾ। ਆਪਣੀ ਅਸਾਧਾਰਨ ਯੋਗਤਾ ਨਾਲ ਉਹ ਸਿੱਧੇ ਰਾਣੀ ਕੋਲ ਚਲੇ ਗਏ, ਜੋ ਕਿ ਦਾਸੀ ਦੇ ਕਪੜੇ ਪਾ ਕੇ ਬੈਠੀ ਹੋਈ ਸੀ। ਗੁਰੂ ਜੀ ਝਟ ਉਸ ਦੀ ਗੋਦ ਵਿਚ ਜਾ ਬੈਠੇ। ਇਉਂ ਰਾਜਾ ਗੁਰੂ ਜੀ ਦਾ ਇਕ ਸ਼ਰਧਾਲੂ ਸਿਖ ਬਣ ਗਿਆ।

ਗੁਰੂ ਜੀ ਦੇ ਵੱਡੇ ਭਰਾ ਰਾਮ ਰਾਇ ਨੇ ਔਰੰਗਜ਼ੇਬ ਬਾਦਸ਼ਾਹ ਕੋਲ

ਸ਼ਿਕਾਇਤ ਕੀਤੀ ਕਿ ਗੁਰੂ-ਗੱਦੀ ਉੱਤੇ ਉਸ ਦਾ ਹੱਕ ਸੀ। ਸ੍ਰੀ ਗੁਰੂ ਹਰਿ ਰਾਇ ਜੀ ਦਾ ਵੱਡਾ ਪੁੱਤਰ ਹੋਣ ਦੇ ਨਾਤੇ ਉਸ ਨੇ ਇਹ ਦਾਅਵਾ ਕੀਤਾ ਕਿ ਉਸ ਦਾ ਹੱਕ ਮਾਰਿਆ ਗਿਆ ਹੈ। ਬਾਦਸ਼ਾਹ ਨੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੂੰ ਦਿੱਲੀ ਬੁਲਾ ਭੇਜਿਆ। ਸੰਗਤਾਂ ਦੀ ਇੱਛਾ ਤੋਂ ਪ੍ਰਭਾਵਿਤ ਹੋ ਕੇ ਗੁਰੂ ਜੀ ਦਿੱਲੀ ਚਲੇ ਗਏ। ਉਥੇ ਉਨ੍ਹਾਂ ਰੋਗੀਆਂ ਦੀ ਸੇਵਾ ਕਰਨ ਦਾ ਕਾਰਜ ਆਰੰਭ ਦਿੱਤਾ। ਉਸ ਸਮੇਂ ਉਥੇ ਚੇਚਕ ਫੈਲਿਆ ਹੋਇਆ ਸੀ। ਗੁਰੂ ਜੀ ਨੇ ਇਸ ਬਿਮਾਰੀ ਦੀ ਲਪੇਟ ਵਿਚ ਆਏ ਹੋਏ ਕੲੀ ਰੋਗੀਆਂ ਨੂੰ ਰਾਜ਼ੀ ਕੀਤਾ ਤੇ ਜੀਵਨ-ਖੇੜਾ ਬਖ਼ਸ਼ਿਆ। ਦਿੱਲੀ ਵਿਚ ਗੁਰੂ ਜੀ ਉਥੇ ਠਹਿਰੇ ਜਿਥੇ ਅੱਜ ਕੱਲ੍ਹ ਗੁਰਦੁਆਰਾ ਬੰਗਲਾ ਸਾਹਿਬ ਹੈ। ਰੋਗੀਆਂ ਦੀ ਸੇਵਾ ਕਰਦੇ ਕਰਦੇ ਗੁਰੂ ਜੀ ਛੇਤੀ ਹੀ ਆਪ ਬੀਮਾਰ ਹੋ ਗਏ। ਜਦੋਂ ਆਪ ਤੋਂ ਉਨ੍ਹਾਂ ਦੇ ਜਾ-ਨਸ਼ੀਨ ਗੁਰੂ ਜੀ ਬਾਰੇ ਪੁੱਛਿਆ ਗਿਆ ਤਾਂ ਆਪ ਨੇ ਸੰਕੇਤ-ਮਾਤਰ ਭੇਦ ਭਰਿਆ ਉੱਤਰ ਦਿੱਤਾ: "ਬਾਬਾ ਬਕਾਲੇ"। ਉਨ੍ਹਾਂ ਦੇ ਇਸ ਉੱਤਰ ਦਾ ਭਾਵ ਇਹ ਸੀ ਕਿ ਅਗਲੇ ਗੁਰੂ ਜੀ ਬਕਾਲੇ ਵਿਚ ਹਨ, ਉਥੋਂ ਹੀ ਲੱਭਣਗੇ।

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ 30 ਮਾਰਚ, 1664 ਨੂੰ ਜੋਤੀ ਜੋਤਿ ਸਮਾਏ।

•

85

# ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਬਾਰੇ ਤੁਸੀਂ ਕੀ ਜਾਣਦੇ ਹੋ ?

ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਨੇ ਸਪੱਸ਼ਟ ਤੌਰ 'ਤੇ ਨੌਵੇਂ ਗੁਰੂ ਜੀ ਦਾ ਨਾਮ ਨਹੀਂ ਸੀ ਦੱਸਿਆ। ਬਕਾਲੇ ਵਿਚ 22 ਭੇਖੀ ਗੁਰੂ ਬਣ ਕੇ ਬੈਠ ਗਏ ਤੇ ਨੌਵਾਂ ਗੁਰੂ ਹੋਣ ਦਾ ਦਾਅਵਾ ਕਰਨ ਲੱਗ ਪਏ। ਭਾਈ ਮੱਖਣ ਸ਼ਾਹ ਨਾਮ ਦਾ ਇਕ ਸ਼ਰਧਾਲੂ ਸਿਖ ਸੱਚੇ ਗੁਰੂ ਦੀ ਭਾਲ ਵਿਚ ਬਕਾਲੇ ਪਹੁੰਚਿਆ। ਆਪਣੇ ਨਿੱਜੀ ਸਬੂਤ ਦੇ ਅਧਾਰ 'ਤੇ ਉਸ ਨੇ ਗੁਰੂ ਤੇਗ਼ ਬਹਾਦਰ ਜੀ ਨੂੰ 1664 ਈ: ਵਿਚ ਲੱਭ ਲਿਆ। ਉਸ ਨੇ "ਗੁਰੂ ਲਾਧੋ ਰੇ, ਗੁਰੂ ਲਾਧੋ ਰੇ" ਦਾ ਹੋਕਾ ਦੇ ਕੇ ਨੌਵੇਂ ਗੁਰੂ ਜੀ ਨੂੰ ਪਰਗਟ ਕੀਤਾ।

ਸ੍ਰੀ ਗੁਰੂ ਤੇਗ਼ ਬਹਾਦਰ ਜੀ (1621-1675) ਦੇ ਜੀਵਨ ਨੂੰ ਤਿੰਨ ਭਾਗਾਂ ਵਿਚ ਵੰਡਿਆ ਜਾ ਸਕਦਾ ਹੈ। ਜੀਵਨ ਦੇ ਪਹਿਲੇ ਭਾਗ ਦੇ 23 ਸਾਲ, ਆਪ ਨੇ ਆਪਣੇ ਪਿਤਾ ਗੁਰੂ ਹਰਿਗੋਬਿੰਦ ਜੀ ਨਾਲ ਗੁਜ਼ਾਰੇ। ਦੂਜੇ ਭਾਗ ਦੇ 19 ਸਾਲ ਉਨ੍ਹਾਂ ਨੇ ਬਕਾਲੇ ਇਕਾਂਤ ਵਿਚ ਰਹਿ ਕੇ ਸਿਮਰਨ ਕਰਦਿਆਂ ਬਿਤਾਏ। ਤੀਜੇ ਭਾਗ ਦੇ 11 ਸਾਲ ਗੁਰੂ ਰੂਪ ਵਿਚ ਪੂਰਬੀ ਭਾਰਤ ਵਿਚ ਰਟਨ ਕਰਦਿਆਂ ਤੇ ਪੰਜਾਬ ਵਿਚ ਸਿੱਖੀ ਪਰਚਾਰ ਦੇ ਕਾਰਜ ਕਰਦਿਆਂ ਲੇਖੇ ਲਾਏ।

ਸ੍ਰੀ ਗੁਰੂ ਤੇਗ਼ ਬਹਾਦਰ ਜੀ ਦਾ ਇਕ ਭਤੀਜਾ, ਧੀਰਮਲ ਉਨ੍ਹਾਂ ਨਾਲ ਬੜੀ ਈਰਖਾ ਕਰਦਾ ਸੀ। ਉਹ ਗੁਰੂ ਜੀ ਨੂੰ ਜਾਨੋਂ ਮੁਕਾ ਦੇਣਾ ਚਾਹੁੰਦਾ ਸੀ। ਉਸ ਨੇ ਗੁਰੂ ਜੀ ਦੇ ਘਰ ਕੁਝ ਡਾਕੂ ਭੇਜੇ, ਤਾਂ ਜੁ ਉਹ ਉਨ੍ਹਾਂ ਦੀ ਲੁੱਟ-ਮਾਰ ਕਰਨ। ਸ਼ੀਹਾਂ ਨੇ ਗੁਰੂ ਜੀ ਉਪਰ ਗੋਲੀ ਚਲਾਈ। ਉਨ੍ਹਾਂ ਦਾ ਮੋਢਾ ਜ਼ਖ਼ਮੀ ਹੋਇਆ। ਅਗਲੇ ਦਿਨ ਸਿੱਖਾਂ ਨੇ ਸ਼ੀਹਾਂ ਨੂੰ ਪਕੜ ਲਿਆ ਤੇ ਗੁਰੂ ਜੀ ਦੇ ਹਜ਼ੂਰ ਲੈ ਆਏ। ਗੁਰੂ ਜੀ ਨੇ ਉਸ ਨੂੰ ਮਾਫ਼ ਕਰ ਦਿੱਤਾ। ਸਿਖ ਧੀਰਮਲ ਕੋਲੋਂ ਲੁੱਟਿਆ ਹੋਇਆ ਸਾਮਾਨ ਵੀ ਲੈ ਆਏ। ਗੁਰੂ ਜੀ ਨੇ ਮਾਲ ਅਸਬਾਬ ਵੀ ਮੋੜ ਦਿੱਤਾ ਤੇ ਫ਼ੁਰਮਾਇਆ : 'ਖਿਮਾ ਕਰ ਦੇਣਾ ਇਕ ਵੱਡਾ ਪੁੰਨ ਹੈ।'

ਕੁਝ ਕਸ਼ਮੀਰੀ ਪੰਡਿਤ ਸ੍ਰੀ ਗੁਰੂ ਤੇਗ਼ ਬਹਾਦਰ ਜੀ ਕੋਲ ਅਨੰਦਪੁਰ ਆਏ। ਉਨ੍ਹਾਂ ਫ਼ਰਿਆਦ ਕੀਤੀ ਕਿ ਉਨ੍ਹਾਂ ਨੂੰ ਇਸਲਾਮ ਕਬੂਲ ਕਰਨ ਲਈ ਮਜਬੂਰ ਕੀਤਾ ਜਾ ਰਿਹਾ ਹੈ। ਗੁਰੂ ਜੀ ਨੇ ਪੰਡਿਤਾਂ ਨੂੰ ਬਚਾਉਣ ਲਈ ਆਪਣੇ ਜੀਵਨ ਦੀ ਬਲੀ ਦੇਣ ਦਾ ਫ਼ੈਸਲਾ ਕੀਤਾ। ਪੰਡਿਤਾਂ ਨੇ ਔਰੰਗਜ਼ੇਬ ਬਾਦਸ਼ਾਹ ਨੂੰ ਸੁਨੇਹਾ ਭੇਜਿਆ ਕਿ ਜੇ ਗੁਰੂ ਤੇਗ਼ ਬਹਾਦਰ ਇਸਲਾਮ ਕਬੂਲ ਕਰ ਲੈਣ ਤਾਂ ਉਹ ਵੀ ਮੁਸਲਮਾਨ ਹੋ ਜਾਣਗੇ।

ਔਰੰਗਜ਼ੇਬ ਨੇ ਸ੍ਰੀ ਗੁਰੂ ਤੇਗ਼ ਬਹਾਦਰ ਜੀ ਨੂੰ ਕੈਦ ਕਰਨ ਦਾ ਹੁਕਮ ਦੇ ਦਿੱਤਾ। ਉਸ ਨੇ ਗੁਰੂ ਜੀ ਨੂੰ ਆਖਿਆ ਕਿ ਜਾਂ ਤਾਂ ਕਰਾਮਾਤ ਦਿਖਾਓ ਜਾਂ ਫਿਰ ਇਸਲਾਮ ਕਬੂਲ ਕਰੋ। ਗੁਰੂ ਜੀ ਨੇ ਅਜਿਹਾ ਕਰਨ ਤੋਂ ਇਨਕਾਰ ਕੀਤਾ। ਕਰਾਮਾਤ ਵਿਖਾਉਣ ਸਬੰਧੀ ਗੁਰੂ ਜੀ ਨੇ ਫ਼ੁਰਮਾਇਆ : "ਪ੍ਰਭੂ-ਲੋਕਾਂ ਨੂੰ ਕਰਾਮਾਤ ਵਿਖਾਂਦਿਆਂ ਲੱਜਾ ਆਉਂਦੀ ਹੈ।"—"ਪਰ ਕੀ ਇਹ ਇਕ ਵੱਡੀ ਕਰਾਮਾਤ ਨਹੀਂ ਕਿ ਬਾਦਸ਼ਾਹ ਹੋਰਨਾਂ ਨੂੰ ਮੌਤ ਦੀ ਸਜ਼ਾ ਦੇਂਦੇ ਹੋਇਆਂ ਆਪਣੀ ਮੌਤ ਨੂੰ ਭੁਲਾਈ ਬੈਠਾ ਹੈ ?"

ਔਰੰਗਜ਼ੇਬ ਨੇ ਗੁਰੂ ਜੀ ਦੇ ਕਤਲ ਦਾ ਹੁਕਮ ਦੇ ਦਿੱਤਾ। ਉਧਰ ਗੁਰੂ ਜੀ ਨੇ ਜਪੁਜੀ ਸਾਹਿਬ ਦਾ ਭੋਗ ਪਾਇਆ ਤੇ ਇਧਰ ਆਦਮ ਸ਼ਾਹ ਜੱਲਾਦ ਨੇ ਤਲਵਾਰ ਚਲਾ ਦਿੱਤੀ। ਗੁਰੂ ਜੀ ਦਾ ਸੀਸ ਧੜ ਨਾਲੋਂ ਵੱਖ ਹੋ ਗਿਆ। ਗੁਰੂ ਜੀ ਦਾ ਪਾਵਨ ਸੀਸ ਇਕ ਸਿਖ ਦੀ ਝੋਲੀ ਵਿਚ ਜਾ ਪਿਆ ਤੇ ਉਹ ਸਿਖ ਇਸ ਨੂੰ ਲੈ ਕੇ ਅਨੰਦਪੁਰ ਸਾਹਿਬ ਲੈ ਗਿਆ। ਆਪ ਦੇ ਧੜ ਦਾ ਸਸਕਾਰ ਆਪ ਦੇ ਇਕ ਸਿਦਕੀ ਲੁਬਾਣਾ ਸਿਖ ਲਖੀ ਸ਼ਾਹ ਨੇ ਆਪਣੇ ਘਰ ਨੂੰ ਅਗਨ-ਭੇਟ ਕਰ ਕੇ ਕੀਤਾ, ਜਿਥੇ ਕਿ ਅੱਜ-ਕੱਲ੍ਹ ਗੁਰਦੁਆਰਾ ਰਕਾਬਗੰਜ ਕਾਇਮ ਹੈ।

ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹਾਦਤ ਸੱਚ-ਮੁੱਚ ਇਕ ਅਦੁੱਤੀ ਸ਼ਹਾਦਤ ਹੈ, ਕਿਉਂਕਿ ਉਨ੍ਹਾਂ ਨੇ ਸਿਖ ਧਰਮ ਦੀ ਸੁਰੱਖਿਆ ਲਈ ਕੁਰਬਾਨੀ ਨਹੀਂ ਸੀ ਦਿੱਤੀ, ਸਗੋਂ ਹਿੰਦੂ ਧਰਮ ਦੀ ਰੱਖਿਆ ਲਈ ਆਪਣੀ ਬਲੀ ਦਿੱਤੀ। ਸਿਖ ਇਤਿਹਾਸ ਵਿਚ ਆਪ ਦੂਜੇ ਸ਼ਹੀਦ ਹਨ।

•

# 86

## ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਰੇ ਤੁਸੀਂ ਕੀ ਜਾਣਦੇ ਹੋ ?

ਸ੍ਰੀ ਗੁਰੂ ਗੋਬਿੰਦ ਸਿੰਘ ਜੀ (1666-1708) ਆਪਣੇ ਪਿਤਾ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਸ਼ਹੀਦੀ ਪਿੱਛੋਂ ਨੌਂ ਸਾਲ ਦੀ ਬਾਲ-ਅਵਸਥਾ ਵਿਚ ਗੁਰੂ ਥਾਪੇ ਗਏ। ਉਹ ਜਾਣਦੇ ਸਨ ਕਿ ਔਖੇ ਸਮੇਂ ਆ ਰਹੇ ਹਨ। ਖ਼ਾਸ ਕਰਕੇ ਮੁਗ਼ਲ ਸਾਮਰਾਜ ਨਾਲ ਟੱਕਰ ਤਾਂ ਜ਼ਰੂਰ ਹੋਣੀ ਹੈ। ਮੁਗ਼ਲਾਂ ਦੀ ਵੰਗਾਰ ਦਾ ਟਾਕਰਾ ਕਰਨ ਲਈ ਗੁਰੂ ਜੀ ਨੇ ਆਪਣੇ ਸਿੱਖਾਂ ਨੂੰ ਜੰਗੀ ਸਿਖਿਆ ਦੇ ਕੇ ਉਨ੍ਹਾਂ ਨੂੰ ਤਿਆਰ ਕਰ ਲਿਆ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਜੋ ਪ੍ਰਾਪਤੀਆਂ ਹਾਸਲ ਕਰਨ ਦਾ ਮਾਣ ਹੋਇਆ, ਉਹ ਦੋ-ਪੱਖੀ ਹਨ। ਉਹ ਹਨ : (ੳ) ਮੁਗ਼ਲ ਤਾਕਤ ਨੂੰ ਭਾਰੀ ਸੱਟ ਮਾਰਨੀ, (ਅ) ਖ਼ਾਲਸੇ ਦੀ ਸਾਜਨਾ ਕਰਨੀ, (ੲ) ਸਿਰਜਨਾਤਮਕ ਤੇ ਬੀਰ-ਰਸੀ ਸਾਹਿਤ ਦੀ ਰਚਨਾ ਕਰਨੀ, (ਸ) ਆਦਿ ਗ੍ਰੰਥ ਸਾਹਿਬ ਨੂੰ ਸਦੀਵੀ ਰੂਪ ਵਿਚ ਸਿੱਖਾਂ ਦਾ ਗੁਰੂ ਥਾਪਣਾ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਕ ਸੱਚੇ ਦੇਸ਼ ਭਗਤ ਸਨ। ਉਨ੍ਹਾਂ ਨੇ ਲੋਕਾਂ ਦੀ ਅਣਖ ਨੂੰ ਕਾਇਮ ਰੱਖਿਆ ਤੇ ਔਰੰਗਜ਼ੇਬ ਦੇ ਜ਼ੁਲਮ ਤੇ ਕੱਟੜ-ਪੁਣੇ ਦਾ ਵਿਰੋਧ ਕੀਤਾ, ਜਿਸ ਨੇ ਕਿ ਪਰਗਟ ਤੌਰ 'ਤੇ ਤਲਵਾਰ ਦੇ ਜ਼ੋਰ ਨਾਲ ਇਸਲਾਮ ਨੂੰ ਫੈਲਾਉਣ ਦਾ ਐਲਾਨ ਕੀਤਾ ਸੀ। ਗੁਰੂ ਜੀ ਨੂੰ, ਮੁੱਠੀ ਭਰ ਸਿੱਖਾਂ ਨੂੰ ਨਾਲ ਲੈ ਕੇ ਦੋ ਮੁਹਾਜ਼ਾਂ 'ਤੇ ਲੜਨਾ ਪਿਆ : ਇਕ ਪਾਸੇ ਪਹਾੜੀ ਰਾਜਿਆਂ ਨਾਲ ਤੇ ਦੂਜੇ ਪਾਸੇ ਮੁਗ਼ਲ ਫ਼ੌਜ ਨਾਲ। ਆਪ ਨੇ 1687 ਵਿਚ ਭੰਗਾਣੀ ਦੇ ਯੁੱਧ ਵਿਚ ਤੇ 1689 ਵਿਚ ਨਦੌਣ ਦੇ ਯੁੱਧ ਵਿਚ ਜਿੱਤਾਂ ਪ੍ਰਾਪਤ ਕਰ ਕੇ ਪਹਾੜੀ ਰਾਜਿਆਂ ਤੇ ਮੁਗ਼ਲਾਂ ਦੀ ਤਾਕਤ ਨੂੰ ਢਾਹ ਲਾਈ। ਇਨਸਾਫ਼ ਤੇ ਆਜ਼ਾਦੀ ਨੂੰ ਕਾਇਮ ਰੱਖਣ ਲਈ ਗੁਰੂ ਜੀ ਨੇ ਆਪਣੇ ਪਿਤਾ, ਆਪਣੀ ਮਾਤਾ ਤੇ ਆਪਣੇ ਚਾਰ ਸਾਹਿਬਜ਼ਾਦੇ ਕੁਰਬਾਨ ਕੀਤੇ। ਫਿਰ ਗੁਰੂ ਜੀ ਨੇ ਬਾਦਸ਼ਾਹ ਔਰੰਗਜ਼ੇਬ

ਨੂੰ ਫ਼ਾਰਸੀ ਨਜ਼ਮ ਵਿਚ ਜ਼ਫ਼ਰਨਾਮਾ, ਭਾਵ ਜਿੱਤ ਦੀ ਚਿੱਠੀ, ਲਿਖ ਕੇ ਉਸ ਦੇ ਪਾਪਾਂ ਦੇ ਪਾਜ ਨੂੰ ਉਧੇੜਿਆ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਕ ਮਹਾਨ ਸਾਹਿਤਕਾਰ ਤੇ ਕਵੀਆਂ ਦੇ ਸਰਪ੍ਰਸਤ ਸਨ। ਉਨ੍ਹਾਂ ਦੇ ਦਰਬਾਰ ਵਿਚ ਅਨੇਕਾਂ ਕਵੀ ਤੇ ਢਾਡੀ ਸਨ। ਉਹ ਸਿੱਖਾਂ ਨੂੰ ਬਹਾਦਰੀ ਤੇ ਵੀਰਤਾ ਦੇ ਉੱਘੇ ਕਾਰਨਾਮੇ ਕਰਨ ਦੀ ਪ੍ਰੇਰਨਾ ਦੇਣ ਲਈ ਵਾਰਾਂ ਤੇ ਬੀਰ-ਰਸੀ ਕਵਿਤਾ ਰਚਦੇ ਰਹਿੰਦੇ ਸਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਸੰਦ-ਸੰਸਥਾ ਨੂੰ ਖ਼ਤਮ ਕਰ ਦਿੱਤਾ, ਕਿਉਂਕਿ ਉਹ ਆਚਰਣ-ਹੀਣ ਹੋ ਗਏ ਸਨ। ਗੁਰੂ ਜੀ ਨੇ ਸ਼ਖ਼ਸੀ ਗੁਰੂ-ਪ੍ਰਣਾਲੀ ਨੂੰ ਵੀ ਖ਼ਤਮ ਕੀਤਾ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਜੁਗੋ ਜੁਗ ਅਟੱਲ ਗੁਰੂ ਥਾਪਣ ਦਾ ਐਲਾਨ ਕੀਤਾ।

1699 ਵਿਚ ਖ਼ਾਲਸੇ ਦੀ ਸਿਰਜਨਾ, ਗੁਰੂ ਜੀ ਦੀ ਪ੍ਰਤਿਭਾ ਦਾ ਇਕ ਉੱਤਮ ਕਮਾਲ ਹੈ। ਲੋਕ-ਰਾਜ ਦੀ ਭਾਵਨਾ ਨੂੰ ਅਮਲੀ ਰੂਪ ਦੇਂਦੇ ਹੋਇਆਂ ਗੁਰੂ ਜੀ ਨੇ ਪੰਜਾਂ ਪਿਆਰਿਆਂ ਨੂੰ ਬੇਨਤੀ ਕੀਤੀ ਕਿ ਉਨ੍ਹਾਂ ਨੂੰ ਵੀ ਅੰਮ੍ਰਿਤ ਛਕਾਣ। ਗੁਰੂ ਜੀ ਨੇ ਉਨ੍ਹਾਂ ਲੋਕਾਂ ਵਿਚੋਂ ਫ਼ੌਜ ਖੜੀ ਕਰਨ ਦਾ ਸੰਕਲਪ ਕੀਤਾ, ਜਿਨ੍ਹਾਂ ਨੂੰ ਕਿ ਨੀਵੀਆਂ ਜਾਤਾਂ ਵਾਲੇ ਸਮਝਿਆ ਜਾਂਦਾ ਸੀ ਤੇ ਨਿਤਾਣੇ ਤੇ ਦਬੇਲ ਗਿਣੇ ਜਾਂਦੇ ਸਨ।

1708 ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜੋਤੀ ਜੋਤਿ ਸਮਾਏ, ਜਦੋਂ ਕਿ ਇਕ ਪਠਾਣ ਨੇ ਆਪ ਨੂੰ ਧੋਖੇ ਨਾਲ ਜ਼ਖ਼ਮੀ ਕਰ ਦਿੱਤਾ। ਨਾਦੇੜ ਵਿਖੇ ਜਿਸ ਥਾਂ 'ਤੇ ਗੁਰੂ ਜੀ ਨੇ ਆਪਣੇ ਸਰੀਰ ਦਾ ਤਿਆਗ ਕੀਤਾ, ਉਥੇ ਮਹਾਰਾਜਾ ਰਣਜੀਤ ਸਿੰਘ ਨੇ ਗੁਰਦੁਆਰਾ ਬਣਾਇਆ, ਜਿਸਨੂੰ ਅਬਚਲ ਨਗਰ ਹਜ਼ੂਰ ਸਾਹਿਬ ਕਹਿੰਦੇ ਹਨ।

•

## 87

# ਬੰਦਾ ਸਿੰਘ ਬਹਾਦਰ ਬਾਰੇ ਤੁਸੀਂ ਕੀ ਜਾਣਦੇ ਹੋ ?

ਬੰਦਾ ਸਿੰਘ ਬਹਾਦਰ (1670-1716) ਦਾ ਜਨਮ ਜੰਮੂ ਰਿਆਸਤ ਦੇ ਪਿੰਡ ਰਾਜੌਰੀ ਵਿਚ ਹੋਇਆ। ਉਸ ਦਾ ਪਹਿਲਾ ਨਾਮ ਲਛਮਣ ਦਾਸ ਸੀ। ਇਕ ਵਾਰੀ ਸ਼ਿਕਾਰ ਖੇਡਦਿਆਂ ਇਕ ਘਟਨਾ ਤੋਂ ਉਸ ਦੇ ਮਨ ਨੂੰ ਅਜਿਹੀ ਸੱਟ ਵੱਜੀ ਕਿ ਉਹ ਵੈਰਾਗੀ ਹੋ ਗਿਆ। ਉਸ ਨੇ ਹੁਣ ਆਪਣਾ ਨਾਂ ਮਾਧੋ ਦਾਸ ਬਦਲ ਲਿਆ ਤੇ ਉਹ ਦੱਖਣ ਵਿਚ ਨਾਦੇੜ ਜਾ ਟਿਕਿਆ। ਸਤੰਬਰ 1708 ਵਿਚ ਉਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਿਖ ਬਣਿਆ ਤੇ ਗੁਰੂ ਜੀ ਤੋਂ ਅਸੀਸ ਮੰਗੀ। ਗੁਰੂ ਜੀ ਨੇ ਉਸ ਨੂੰ ਇਕ ਕਿਰਪਾਨ, ਪੰਜ ਤੀਰ, ਇਕ ਝੰਡਾ ਤੇ ਇਕ ਜੰਗੀ ਨਗਾਰਾ ਦੇ ਕੇ ਆਖਿਆ ਕਿ ਉਹ ਹੇਠ ਲਿਖੇ ਪੰਜ ਹੁਕਮਾਂ ਦੀ ਪਾਲਣਾ ਕਰੇ :

1. ਬ੍ਰਹਮਚਾਰੀ ਰਹਿਣਾ, ਭਾਵ ਕਦੇ ਵੀ ਸ਼ਾਦੀ ਨਹੀਂ ਕਰਨੀ।
2. ਹਮੇਸ਼ਾ ਸੱਚ ਬੋਲਣਾ ਤੇ ਸੱਚ 'ਤੇ ਹੀ ਅਮਲ ਕਰਨਾ।
3. ਖ਼ਾਲਸੇ ਦੀ ਸੇਵਾ ਕਰਨਾ ਤੇ ਖ਼ਾਲਸੇ ਦੇ ਹੁਕਮ ਵਿਚ ਰਹਿਣਾ।
4. ਕੋਈ ਨਵਾਂ ਪੰਥ ਨਹੀਂ ਚਲਾਣਾ।
5. ਨਿਰਮਾਣ ਰਹਿਣਾ ਤੇ ਕਦੇ ਹੰਕਾਰ ਵਿਚ ਨਹੀਂ ਆਉਣਾ।

ਪੰਝੀ ਸਿੱਖਾਂ ਨੂੰ ਨਾਲ ਲੈ ਕੇ ਬੰਦਾ ਸਿੰਘ, ਖ਼ਾਲਸੇ ਦੇ ਵੈਰੀਆਂ ਨੂੰ ਸੋਧਣ ਲਈ ਪੰਜਾਬ ਵੱਲ ਤੁਰ ਪਿਆ। ਨਵੰਬਰ 1709 ਵਿਚ ਉਸ ਨੇ ਸਮਾਣਾ ਨਗਰ 'ਤੇ ਹਮਲਾ ਕੀਤਾ। ਇਸ ਮਗਰੋਂ 12 ਮਈ 1710 ਨੂੰ ਚਪੜ-ਚਿੜੀ ਦੇ ਮੈਦਾਨ ਵਿਚ ਲੜਾਈ ਹੋਈ, ਜਿਸ ਵਿਚ ਸਰਹੰਦ ਦਾ ਨਵਾਬ ਵਜ਼ੀਰ ਖ਼ਾਨ ਮਾਰਿਆ ਗਿਆ।

ਬੰਦਾ ਸਿੰਘ ਬਹਾਦਰ ਨੂੰ ਰਾਜ-ਤਿਲਕ ਲੋਹਗੜ੍ਹ ਦਿੱਤਾ ਗਿਆ। ਉਸ

ਨੇ ਗੁਰੂ ਦੇ ਨਾਮ 'ਤੇ ਸਿੱਕਾ ਚਲਾਇਆ। ਉਸ ਨੇ ਆਪਣੀ ਮੁਸਲਮਾਨ ਪਰਜਾ ਨੂੰ ਉਨ੍ਹਾਂ ਦੇ ਰਸਮਾਂ ਰਿਵਾਜਾਂ ਅਨੁਸਾਰ ਅਮਲ ਕਰਨ ਦੀ ਖੁੱਲ੍ਹ ਦਿੱਤੀ। ਛੇਤੀ ਹੀ ਉਸ ਨੇ ਆਪਣਾ ਅਧਿਕਾਰ ਪਠਾਨਕੋਟ ਉਪਰ ਵੀ ਕਰ ਲਿਆ।

ਬੰਦਾ ਸਿੰਘ ਬਹਾਦਰ ਦੀਆਂ ਜਿੱਤਾਂ ਤੇ ਵਧਦੀ ਤਾਕਤ ਦੇਖ ਕੇ ਮੁਗ਼ਲ ਹਕੂਮਤ ਚਿੰਤਾਤੁਰ ਹੋ ਗਈ। ਉਸ ਨੂੰ ਦਬਾਣ ਲਈ ਇਕ ਬੜੀ ਵੱਡੀ ਫ਼ੌਜ ਭੇਜੀ ਗਈ। ਬੰਦਾ ਸਿੰਘ ਬਹਾਦਰ ਨੂੰ ਗੁਰਦਾਸ ਨੰਗਲ ਵਿਚ ਘੇਰ ਲਿਆ ਗਿਆ। ਅੱਠ ਮਹੀਨਿਆਂ ਦੇ ਘੇਰੇ ਮਗਰੋਂ 7 ਦਸੰਬਰ 1715 ਨੂੰ ਬੰਦਾ ਸਿੰਘ ਤੇ ਉਸ ਦੇ ਸਾਥੀ ਗ੍ਰਿਫ਼ਤਾਰ ਕਰ ਲਏ ਗਏ।

7 ਜੂਨ 1716 ਵਾਲੇ ਦਿਨ ਬੰਦਾ ਸਿੰਘ ਬਹਾਦਰ ਨੂੰ ਤਸੀਹੇ ਦੇ ਦੇ ਕੇ ਸ਼ਹੀਦ ਕੀਤਾ ਗਿਆ। ਇਹ ਕਿਹਾ ਜਾਂਦਾ ਹੈ ਕਿ ਬੰਦਾ ਸਿੰਘ ਬਹਾਦਰ ਨੇ ਇਹ ਮੰਨਿਆ ਕਿ ਉਸ ਦਾ ਐਸਾ ਅੰਤ ਹੋਣਾ ਹੀ ਸੀ ਕਿਉਂਕਿ ਉਸ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮਾਂ ਦੀ ਉਲੰਘਣਾ ਕੀਤੀ ਸੀ। ਉਸ ਨੇ ਸ਼ਾਦੀ ਕਰ ਲਈ ਸੀ। ਉਸ ਦੀ ਸੰਤਾਨ ਵੀ ਹੋਈ। ਉਸ ਦਾ ਲੜਕਾ ਉਸ ਦੀਆਂ ਅੱਖਾਂ ਸਾਹਮਣੇ ਸ਼ਹੀਦ ਕੀਤਾ ਗਿਆ।

ਮੁਗ਼ਲ ਤਾਕਤ ਨੂੰ ਬੰਦਾ ਸਿੰਘ ਬਹਾਦਰ ਦੀ ਵੰਗਾਰ ਨੇ ਇਹ ਸਪੱਸ਼ਟ ਕਰ ਦਿੱਤਾ ਕਿ ਖ਼ਾਲਸੇ ਨੇ ਮੁਗ਼ਲਾਂ ਦੇ ਅਜਿੱਤ ਹੋਣ ਦਾ ਜਾਦੂ ਤੇ ਹੰਕਾਰ ਤੋੜ ਦਿੱਤਾ ਹੈ। ਜੇ ਕਿਧਰੇ ਖ਼ਾਲਸੇ ਨੂੰ ਇਕ ਹੋਰ ਅਜਿਹਾ ਮੌਕਾ ਮਿਲ ਜਾਂਦਾ ਤਾਂ ਉਹ ਸ਼ਾਇਦ ਸਿਖ ਰਾਜ ਦੀਆਂ ਨੀਹਾਂ ਓਦੋਂ ਹੀ ਰੱਖ ਦੇਂਦੇ। ਪਰ ਅਜਿਹਾ ਮੌਕਾ 1799 ਵਿਚ ਆਇਆ ਜਦੋਂ ਕਿ ਮਹਾਰਾਜਾ ਰਣਜੀਤ ਸਿੰਘ ਨੇ ਪੰਜਾਬ ਵਿਚ ਸਿਖ ਰਾਜ ਕਾਇਮ ਕਰ ਵਿਖਾਇਆ।

•

# 88

# ਮਹਾਰਾਜਾ ਰਣਜੀਤ ਸਿੰਘ ਬਾਰੇ ਤੁਸੀਂ ਕੀ ਜਾਣਦੇ ਹੋ ?

ਮਹਾਰਾਜਾ ਰਣਜੀਤ ਸਿੰਘ (1780-1839) ਸ਼ੁਕਰਚੱਕੀਆ ਮਿਸਲ ਵਿਚੋਂ ਸੀ। ਬਚਪਨ ਤੋਂ ਹੀ ਉਸ ਨੂੰ ਘੋੜ-ਸਵਾਰੀ ਤੇ ਸ਼ਿਕਾਰ ਦਾ ਸ਼ੌਕ ਸੀ। ਪੰਜਾਬ ਦੇ ਡਾਵਾਂ-ਡੋਲ ਹਾਲਾਤ ਦਾ ਫ਼ਾਇਦਾ ਉਠਾਂਦੇ ਹੋਏ ਉਸ ਨੇ ਭੰਗੀ ਮਿਸਲ ਦੇ ਚੇਤ ਸਿੰਘ ਨੂੰ ਲਾਹੌਰ ਤੋਂ ਬਾਹਰ ਕੱਢ ਦਿੱਤਾ ਤੇ 1799 ਵਿਚ ਤਖ਼ਤ 'ਤੇ ਜਾ ਬੈਠਾ। 1802 ਵਿਚ ਉਸ ਨੇ ਅੰਮ੍ਰਿਤਸਰ 'ਤੇ ਹਮਲਾ ਕੀਤਾ। ਇਸ ਮਗਰੋਂ ਉਸ ਨੇ ਕੁਝ ਹੋਰ ਇਲਾਕਿਆਂ ਉੱਤੇ ਅਧਿਕਾਰ ਜਮਾਇਆ। ਆਪਣੇ ਰਾਜ ਦੀਆਂ ਹੱਦਾਂ ਵਧਾਉਣ ਲਈ ਉਸ ਨੇ ਸਤਲੁਜ ਦਰਿਆ ਨੂੰ ਪਾਰ ਕੀਤਾ। ਪਰ ਜੀਂਦ ਦੇ ਲੋਕਾਂ ਨੇ ਰਣਜੀਤ ਸਿੰਘ ਦੇ ਵਿਰੁੱਧ ਅੰਗਰੇਜ਼ਾਂ ਕੋਲੋਂ ਮਦਦ ਮੰਗੀ। 1809 ਵਿਚ ਅੰਗਰੇਜ਼ਾਂ ਨੇ ਰਣਜੀਤ ਸਿੰਘ ਨਾਲ ਸਮਝੌਤਾ ਕਰ ਲਿਆ, ਜਿਸ ਅਨੁਸਾਰ ਸਤਲੁਜ ਦਰਿਆ ਨੂੰ ਉਸ ਦੇ ਰਾਜ ਦੀ ਹੱਦ ਮੰਨ ਲਿਆ ਗਿਆ। 1818 ਵਿਚ ਉਸ ਨੇ ਮੁਲਤਾਨ ਨੂੰ ਆਪਣੇ ਰਾਜ ਵਿਚ ਸ਼ਾਮਲ ਕੀਤਾ। ਇਕ ਸਾਲ ਮਗਰੋਂ ਕਸ਼ਮੀਰ 'ਤੇ ਕਬਜ਼ਾ ਕੀਤਾ। ਫਿਰ ਉਹ ਪੱਛਮ ਵੱਲ ਵਧਿਆ ਤੇ 1823 ਵਿਚ ਪਿਸ਼ਾਵਰ ਤੇ ਬੰਨੂੰ ਨੂੰ ਆਪਣੇ ਰਾਜ ਵਿਚ ਮਿਲਾ ਲਿਆ।

ਮਹਾਰਾਜਾ ਰਣਜੀਤ ਸਿੰਘ 'ਸ਼ੇਰੇ ਪੰਜਾਬ' ਕਰਕੇ ਪ੍ਰਸਿੱਧ ਹੈ। ਉਹ ਇਕ ਜਮਾਂਦਰੂ ਸਿਪਾਹੀ ਤੇ ਪ੍ਰਬੰਧਕ ਹਾਕਮ ਸੀ। ਸਰ ਨੇਪਲ ਗ੍ਰਿਫ਼ਨ ਦੇ ਸ਼ਬਦਾਂ ਵਿਚ, "ਉਹ ਸਖ਼ਤ-ਜਾਨ, ਫੁਰਤੀਲਾ, ਚੁਸਤ, ਦਲੇਰ ਤੇ ਸਾਹਸ-ਭਰਪੂਰ ਸਿਪਾਹੀ ਦੇ ਰੂਪ ਵਿਚ ਇਕ ਆਦਰਸ਼ਕ ਮਨੁੱਖ ਸੀ।" ਉਸ ਵਿਚ ਆਮ ਸੂਝ ਬਹੁਤ ਸੀ ਅਤੇ ਉਸ ਨੇ ਇਨਸਾਫ਼ ਤੇ ਸਿਆਣਪ ਨਾਲ ਰਾਜ ਕੀਤਾ। ਇਹ ਹੈਰਾਨੀ ਦੀ ਗੱਲ ਹੈ ਕਿ ਮਹਾਰਾਜਾ ਰਣਜੀਤ ਸਿੰਘ ਨੇ ਉਸ ਅਸ਼ਾਂਤ ਤੇ ਉਪੱਦਰ ਵਾਲੇ ਸਮੇਂ ਵਿਚ ਮੌਤ ਦੀ ਸਜ਼ਾ ਨੂੰ ਖ਼ਤਮ ਕਰ ਦਿੱਤਾ। ਮਹਾਰਾਜਾ ਰਣਜੀਤ ਸਿੰਘ ਇਕ ਬੜਾ ਸਹਿਨ-ਸ਼ੀਲ ਹਾਕਮ ਸੀ। ਉਸ ਦੇ ਦਰਬਾਰ ਵਿਚ ਮੁਸਲਮਾਨਾਂ, ਸਿੱਖਾਂ ਤੇ ਹਿੰਦੂਆਂ

ਨੂੰ ਉੱਚ ਪਦਵੀਆਂ, ਬਗ਼ੈਰ ਕਿਸੇ ਵਿਤਕਰੇ ਦੇ ਇਕ-ਸਮਾਨ ਸੌਂਪੀਆਂ ਗਈਆਂ ਸਨ। ਰਾਜ-ਭਾਗ ਦੇ ਪ੍ਰਬੰਧ ਲਈ ਉਸ ਨੇ ਯੋਗ, ਸਿਆਣੇ ਤੇ ਆਚਰਨ ਵਾਲੇ ਮਨੁੱਖ ਚੁਣੇ ਅਤੇ ਨਾਲ ਹੀ ਉਨ੍ਹਾਂ ਲੋਕਾਂ ਨੂੰ ਉਤਸ਼ਾਹ ਦਿੱਤਾ, ਜਿਨ੍ਹਾਂ ਵਿਚ ਕਿਸੇ ਵੀ ਖੇਤਰ ਦੇ ਗੁਣ ਪੁੰਗਰਦੇ ਦੇਖੇ। ਉਸ ਦੇ ਸ਼ਾਹੀ ਦਰਬਾਰ ਵਿਚ ਵੱਖ ਵੱਖ ਦੇਸ਼ਾਂ ਦੇ ਕਰਿੰਦੇ ਸਨ। ਆਪਣੀਆਂ ਫ਼ੌਜਾਂ ਨੂੰ ਨਵੀਨ ਢੰਗ ਦੀ ਸਿਖਲਾਈ ਦੇਣ ਲਈ ਉਸ ਨੇ ਯੂਰਪੀਨ ਅਫ਼ਸਰ ਨਿਯੁਕਤ ਕੀਤੇ।

ਮਹਾਰਾਜਾ ਰਣਜੀਤ ਸਿੰਘ ਇਕ ਸਿਦਕੀ ਸਿਖ ਸੀ। ਧਾਰਮਕ ਕਾਰਜਾਂ ਲਈ ਉਸ ਨੇ ਫ਼ੰਡ ਕਾਇਮ ਕੀਤੇ ਅਤੇ ਹਿੰਦੂ, ਮੁਸਲਮਾਨ ਤੇ ਸਿਖ ਧਰਮ-ਅਸਥਾਨਾਂ ਦੀ ਸੰਭਾਲ ਲਈ ਜਗੀਰਾਂ ਦਿੱਤੀਆਂ। ਮਹਾਰਾਜਾ ਰਣਜੀਤ ਸਿੰਘ ਬੜਾ ਨੇਮ-ਬੱਧ ਸੀ ਅਤੇ ਉਹ ਆਪਣੇ ਸਰਕਾਰੀ ਪ੍ਰਬੰਧ ਵਿਚ ਜ਼ਬਤ ਦੀ ਪਕਿਆਈ ਚਾਹੁੰਦਾ ਸੀ। ਆਪਣੀ ਪਰਜਾ ਦਾ ਹਾਲ ਜਾਣਨ ਲਈ ਉਹ ਕਈ ਵਾਰੀ ਭੇਸ ਬਦਲ ਕੇ ਲੋਕਾਂ ਵਿਚ ਵਿਚਰਦਾ ਸੀ।

ਮਹਾਰਾਜਾ ਰਣਜੀਤ ਸਿੰਘ ਨੇ ਪੰਜਾਬ ਨੂੰ ਇਕ ਸੁਖਾਵਾਂ ਤੇ ਉੱਨਤ ਰਾਜ-ਪ੍ਰਬੰਧ ਦਿੱਤਾ। ਉਸ ਨੇ ਔਰਤਾਂ ਤੇ ਬੱਚਿਆਂ ਦੇ ਵਪਾਰ 'ਤੇ ਪਾਬੰਦੀ ਲਾ ਦਿੱਤੀ। ਉਸ ਨੇ ਕਲਾਕਾਰਾਂ ਤੇ ਯੋਧਿਆਂ ਦੀ ਸਰਪ੍ਰਸਤੀ ਕੀਤੀ ਅਤੇ ਹਮੇਸ਼ਾ ਨਿਰਪੱਖ ਰਹਿ ਕੇ ਇਨਸਾਫ਼ ਕੀਤਾ। ਮਹਾਰਾਜਾ ਆਪ ਭਾਵੇਂ ਜੀਵਨ ਦੀਆਂ ਖ਼ੁਸ਼ੀਆਂ ਮਾਣਨ ਦਾ ਚਾਹਵਾਨ ਸੀ, ਪਰ ਆਪਣੇ ਮੌਜ ਮੇਲਿਆਂ ਦੀ ਖ਼ਾਤਰ ਉਸ ਨੇ ਲੋਕਾਂ ਦੇ ਭਲੇ ਵਲੋਂ ਕਦੇ ਅਣਗਹਿਲੀ ਨਹੀਂ ਸੀ ਕੀਤੀ। ਇਹ ਮਹੱਤਵਪੂਰਨ ਗੱਲ ਹੈ ਕਿ ਉਸ ਪੰਜਾਬ ਨੂੰ ਅਮਨ ਚੈਨ ਦਾ ਸਮਾਂ ਤੇ ਸੁਖਾਵਾਂ ਰਾਜ-ਪ੍ਰਬੰਧ ਦਿੱਤਾ ਅਤੇ ਭਾਰਤ ਵਿਚ ਅੰਗਰੇਜ਼ ਤਾਕਤ ਦੀ ਧੱਕੇ-ਸ਼ਾਹੀ ਨੂੰ ਕੁਝ ਸਮੇਂ ਲਈ ਠੱਲ੍ਹ ਪਾ ਦਿੱਤੀ।

•

89

## ਭਾਈ ਵੀਰ ਸਿੰਘ ਬਾਰੇ ਤੁਸੀਂ ਕੀ ਜਾਣਦੇ ਹੋ ?

ਭਾਈ ਵੀਰ ਸਿੰਘ (1872-1957) ਪੰਜਾਬੀ ਦੇ ਉੱਘੇ ਲੇਖਕ ਤੇ ਧਰਮਗਯ ਪੁਰਸ਼ ਹੋਏ ਹਨ, ਜਿਨ੍ਹਾਂ ਨੇ ਪੰਜਾਹ ਸਾਲ ਤੋਂ ਵੱਧ ਸਿਖ ਇਤਿਹਾਸ ਤੇ ਫ਼ਲਸਫ਼ੇ ਦੀ ਵਿਆਖਿਆ ਕੀਤੀ। ਉਨ੍ਹਾਂ ਨੂੰ ਵੀਹਵੀਂ ਸਦੀ ਦਾ ਭਾਈ ਗੁਰਦਾਸ ਆਖਿਆ ਜਾਂਦਾ ਹੈ। ਉਨ੍ਹਾਂ ਦੀਆਂ ਕੁਝ ਕੁ ਪ੍ਰਸਿੱਧ ਰਚਨਾਵਾਂ ਇਹ ਹਨ : *ਗੁਰੂ ਨਾਨਕ ਚਮਤਕਾਰ, ਕਲਗ਼ੀਧਰ ਚਮਤਕਾਰ, ਬਾਬਾ ਨੌਧ ਸਿੰਘ, ਮੇਰੇ ਸਾਈਆਂ ਜੀਉ* ।

ਸਰਕਾਰ ਨੇ ਤੇ ਪੰਜਾਬ ਯੂਨੀਵਰਸਿਟੀ ਨੇ ਭਾਈ ਵੀਰ ਸਿੰਘ ਦੀ ਰਚਨਾਤਮਕ ਯੋਗਤਾ ਦੀ ਕਦਰ ਕੀਤੀ। ਭਾਰਤ ਸਰਕਾਰ ਨੇ ਉਨ੍ਹਾਂ ਨੂੰ 'ਪਦਮ ਸ਼੍ਰੀ' ਦਾ ਖ਼ਿਤਾਬ ਦਿੱਤਾ ਤੇ ਪੰਜਾਬ ਯੂਨੀਵਰਸਿਟੀ ਨੇ ਮਾਣ ਵਜੋਂ ਸਾਹਿੱਤ ਵਿਚ ਡਾਕਟ੍ਰੇਟ ਦੀ ਡਿਗਰੀ ਪਰਦਾਨ ਕੀਤੀ ਸੀ। ਸ੍ਰੀ ਐਚ. ਚਟੋਪਾਧਿਆਇ ਨੇ ਉਨ੍ਹਾਂ ਨੂੰ "ਪੰਜ ਦਰਿਆਵਾਂ ਦੀ ਧਰਤੀ ਦਾ ਛੇਵਾਂ ਦਰਿਆ" ਆਖਿਆ ਹੈ। ਉਨ੍ਹਾਂ ਦੀ ਕਵਿਤਾ ਵਿਚ ਮਿਲਟਨ ਵਰਗੀ ਉੱਚਤਾ, ਵਰਡਜ਼ਵਰਥ ਵਰਗੀ ਸੁਭਾਵਿਕਤਾ, ਟੈਗੋਰ ਵਰਗਾ ਸੰਗੀਤ ਅਤੇ ਯੀਟਸ ਵਰਗਾ ਰਹੱਸਵਾਦ ਹੈ। ਨਵੀਨ ਪੰਜਾਬ ਦੀ ਪੁਨਰ-ਜਾਗ੍ਰਤੀ ਦੇ ਉਹ ਸਭ ਤੋਂ ਵਧੀਆ ਮਹਿਕਦੇ ਫੁਲ ਹਨ।

ਭਾਈ ਵੀਰ ਸਿੰਘ ਇਕ ਬਹੁ-ਪੱਖੀ ਕਲਾਕਾਰ ਹਨ। ਉਹ ਇਕ ਕਵੀ ਹਨ, ਨਾਵਲਕਾਰ ਹਨ ਤੇ ਪੜਚੋਲੀਏ ਵੀ ਹਨ। ਇਕ ਕਵੀ ਦੇ ਰੂਪ ਵਿਚ ਉਹ ਕੁਦਰਤ ਦੀਆਂ ਵਸਤਾਂ ਤੋਂ ਆਤਮਕ ਸਿਖਿਆ ਲੈਂਦੇ ਹਨ। ਉਨ੍ਹਾਂ ਦੀ ਕਵਿਤਾ 'ਕਿੱਕਰ' ਆਤਮਕ-ਜਗਿਆਸੂ ਦਾ ਚਿੰਨ੍ਹ ਹੈ, ਜਿਹੜਾ ਲੋਕਾਂ ਵਲੋਂ ਕੁਹਾੜਿਆਂ ਦੇ ਵਾਰ ਸਹਿੰਦਾ ਹੈ, ਜੋ ਕਿ ਉਸ ਨੂੰ ਕੱਟ ਕੇ ਹੇਠਾਂ ਸੁੱਟ ਦੇਂਦੇ ਹਨ। ਭਗਤੀ-ਭਾਵ ਵਾਲਾ ਕਵੀ ਹੋਣ ਕਰਕੇ ਉਨ੍ਹਾਂ ਦੀ ਕਵਿਤਾ ਵਿਚ ਮਨੁੱਖੀ ਆਤਮਾ ਦੀ ਪਰਮਾਤਮਾ ਵਿਚ ਲੀਨ ਹੋਣ ਲਈ ਸਿੱਕ ਹੈ। ਪ੍ਰਭੂ ਤੇ ਮਨੁੱਖ ਵਿਚਕਾਰ ਹਉਮੈ ਦਾ ਪਰਦਾ

ਹੈ। ਭਾਈ ਵੀਰ ਸਿੰਘ ਗੁਰਮਤਿ ਦੇ ਇਸ ਖ਼ਿਆਲ ਦੀ ਪ੍ਰੋੜ੍ਹਤਾ ਕਰਦੇ ਹੋਏ ਕਹਿੰਦੇ ਹਨ ਕਿ ਜੇ ਇਹ ਪਰਦਾ ਇਕ ਵਾਰੀ ਹੱਟ ਜਾਵੇ ਤਾਂ ਮਨੁੱਖ ਵਾਹਿਗੁਰੂ ਦੇ ਪਰਤੱਖ ਦਰਸ਼ਨ ਕਰ ਸਕਦਾ ਹੈ। ਉਹ ਫਿਰ ਜੀਵਨ ਦੀਆਂ ਸਾਧਾਰਨ ਵਸਤੂਆਂ ਵਿਚ ਸੁੰਦਰਤਾ ਤੇ ਪ੍ਰਭੂ ਦੇ ਝਲਕਾਰੇ ਵੇਖਦਾ ਹੈ। ਸੰਜਮ ਵਿਚ ਰਹਿ ਕੇ ਤੇ ਸਿਮਰਨ ਦੀ ਘਾਲ ਕਮਾਈ ਕਰ ਕੇ ਮਨੁੱਖ ਸ਼ਾਂਤੀ ਤੇ ਅਨੰਦ ਦੀ ਪ੍ਰਾਪਤੀ ਕਰ ਸਕਦਾ ਹੈ।

ਭਾਈ ਵੀਰ ਸਿੰਘ ਇਤਿਹਾਸਕ ਨਾਵਲਕਾਰ ਕਰਕੇ ਵੀ ਪ੍ਰਸਿੱਧ ਹਨ। ਸਾਹਿੱਤ ਦੇ ਇਸ ਖੇਤਰ ਵਿਚ 'ਸੁੰਦਰੀ', 'ਬਿਜੈ ਸਿੰਘ' ਤੇ 'ਸਤਵੰਤ ਕੌਰ' ਉਨ੍ਹਾਂ ਦੇ ਉੱਘੇ ਨਾਵਲ ਹਨ। ਇਹ ਲੋਕਾਂ ਵਲੋਂ ਇਤਨੇ ਸਲਾਹੇ ਗਏ ਕਿ ਇਨ੍ਹਾਂ ਦੀਆਂ ਹੁਣ ਤਕ ਕਈ ਐਡੀਸ਼ਨਾਂ ਛਪ ਚੁੱਕੀਆਂ ਹਨ।

ਭਾਈ ਵੀਰ ਸਿੰਘ ਮਨੁੱਖਤਾ ਦੇ ਕਵੀ ਹਨ। ਉਨ੍ਹਾਂ ਪੇਂਡੂ ਲੋਕਾਂ ਦੇ ਸੰਘਰਸ਼ ਦੇ ਗੀਤ ਵੀ ਗਾਏ ਹਨ। ਉਨ੍ਹਾਂ ਨੇ ਸੁਤੰਤਰਤਾ ਤੇ ਦੇਸ਼-ਭਗਤੀ ਦੀਆਂ ਕਵਿਤਾਵਾਂ ਵੀ ਲਿਖੀਆਂ ਹਨ। ਭਾਈ ਵੀਰ ਸਿੰਘ ਇਕ ਦਾਰਸ਼ਨਿਕ ਹੀ ਨਹੀਂ, ਸਗੋਂ ਇਕ ਖ਼ਾਸ ਸ਼ੈਲੀ ਦੇ ਮਾਲਕ ਵੀ ਹਨ। ਉਨ੍ਹਾਂ ਦੀ ਗਦ-ਰਚਨਾ ਵਿਚ ਵੀ ਕਵਿਤਾ ਵਰਗੀ ਆਭਾ ਤੇ ਲੈਅ ਹੈ। 'ਕਲਗ਼ੀਧਰ ਚਮਤਕਾਰ' ਅਜਿਹੀਆਂ ਰੰਗ-ਬਰੰਗੀਆਂ ਸਾਹਿੱਤਕ ਵੰਨਗੀਆਂ ਨਾਲ ਭਰਪੂਰ ਹੈ।

ਕੁਝ ਸਾਲ ਹੋਏ, ਭਾਰਤ ਵਿਚ ਤੇ ਬਦੇਸ਼ਾਂ ਵਿਚ ਵੀ, ਭਾਈ ਵੀਰ ਸਿੰਘ ਦੀ ਸ਼ਤਾਬਦੀ ਧੂਮ ਧਾਮ ਨਾਲ ਮਨਾਈ ਗਈ। ਇਸ ਮੌਕੇ 'ਤੇ ਉਨ੍ਹਾਂ ਦੀ ਯਾਦ ਵਿਚ ਕੁਝ ਸੰਸਥਾਵਾਂ ਕਾਇਮ ਹੋਈਆਂ ਤੇ ਸਾਹਿੱਤ ਵੀ ਛਾਪਿਆ ਗਿਆ।

ਨਵੀਂ ਦਿੱਲੀ ਵਿਚ 'ਭਾਈ ਵੀਰ ਸਿੰਘ ਸਾਹਿੱਤ ਸਦਨ' ਨਾਮ ਦੀ ਇਕ ਰਜਿਸਟਰਡ ਸੰਸਥਾ ਉਨ੍ਹਾਂ ਦੀਆਂ ਰਚਨਾਵਾਂ ਛਾਪਣ ਤੇ ਲੋਕਾਂ ਵਿਚ ਪਰਚਲਤ ਕਰਨ ਦਾ ਕੰਮ ਕਰ ਰਹੀ ਹੈ।

•

## 90

# ਸਿਖ ਚਿੱਤਰਕਾਰੀ ਬਾਰੇ ਤੁਸੀਂ ਕੀ ਜਾਣਦੇ ਹੋ ?

ਚਿੱਤਰਕਾਰੀ ਦੀ ਸਿਖ ਪਰੰਪਰਾ ਨੇ ਭਾਰਤੀ ਕਲਾ ਵਿਚ ਇਕ ਵਿਸ਼ੇਸ਼ ਹਿੱਸਾ ਪਾਇਆ ਹੈ। ਇਸ ਪਰੰਪਰਾ ਦਾ ਅਰੰਭ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਵਿਚ ਹੋਇਆ। ਮਹਾਰਾਜਾ ਕਲਾ ਦਾ ਪ੍ਰੇਮੀ ਤੇ ਉਦਾਰਚਿਤ ਸਰਪ੍ਰਸਤ ਸੀ। ਉਸ ਨੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਸਜਾਵਟ ਤੇ ਮੋਹਰਾਕਸ਼ੀ ਲਈ ਕਲਾਕਾਰ ਲਗਾਏ।

ਡਬਲਿਊ. ਜੀ. ਆਰਚਰ ਅਨੁਸਾਰ ਚਿੱਤਰਕਾਰੀ ਦੀ ਸਿਖ ਪਰੰਪਰਾ ਦੀਆਂ ਤਿੰਨ ਨਿਸਚਿਤ ਸ਼ਾਖ਼ਾਂ ਹਨ: ਗੁਲੇਰ ਚਿੱਤਰਕਾਰੀ, ਕਾਂਗੜਾ ਚਿੱਤਰਕਾਰੀ ਤੇ ਲਾਹੌਰ ਚਿੱਤਰਕਾਰੀ। 1813 ਵਿਚ ਗੁਲੇਰ ਦੀ ਰਿਆਸਤ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦਾ ਹਿੱਸਾ ਬਣ ਗਈ ਸੀ। ਗੁਲੇਰ ਦੇ ਕਲਾਕਾਰ, ਜੋ ਪਹਿਲਾਂ ਰਾਜਪੂਤ ਵਿਸ਼ਿਆਂ ਉੱਤੇ ਕੰਮ ਕਰ ਚੁੱਕੇ ਸਨ, ਹੁਣ ਸਿਖ ਵਿਸ਼ਿਆਂ ਉੱਤੇ ਹੱਥ ਅਜ਼ਮਾਉਣ ਲੱਗੇ। ਜਿਵੇਂ ਕਿ ਉਨ੍ਹਾਂ ਨੇ ਸਿਖ ਗੁਰੂ ਸਾਹਿਬਾਂ[1] ਤੇ ਮਹਾਨ ਸਿਖ ਸ਼ਖ਼ਸੀਅਤਾਂ ਦੇ ਚਿੱਤਰ ਬਣਾਉਣੇ ਅਰੰਭੇ। ਕਾਂਗੜਾ ਹੁਣ ਮਹਾਰਾਜਾ ਰਣਜੀਤ ਸਿੰਘ ਦੇ ਪੁੱਤਰ ਰਾਜਾ ਸ਼ੇਰ ਸਿੰਘ ਦੀ ਨਿਗਰਾਨੀ ਹੇਠ ਸੀ। ਉਥੋਂ ਦੇ ਚਿੱਤਰਕਾਰਾਂ ਨੇ ਸਿੱਖਾਂ ਦੇ ਚਿੱਤਰ ਅਮੀਰਾਂ, ਵਜ਼ੀਰਾਂ, ਰਈਸਾਂ ਦੇ ਰੂਪ ਵਿਚ ਬਣਾਏ। ਲਾਹੌਰ ਦੇ ਚਿੱਤਰਕਾਰਾਂ ਨੇ ਮਹਾਰਾਜਾ ਰਣਜੀਤ ਸਿੰਘ ਤੇ ਉਸ ਦੇ ਦਰਬਾਰੀਆਂ ਦੇ ਚਿੱਤਰ ਬਣਾਏ। ਕੇਹਰ ਸਿੰਘ ਨੇ ਪਾਣੀ 'ਚ ਮਿਲਾਏ ਰੰਗਾਂ ਨਾਲ 40 ਛੋਟੇ ਚਿੱਤਰ ਬਣਾਏ। ਹੰਗਰੀ ਦੇ ਇਕ ਕਲਾਕਾਰ ਸਕਾਇਫ਼ਟ (Schoefft) ਨੇ ਰਾਜਾ ਸ਼ੇਰ ਸਿੰਘ ਦੇ ਜ਼ਮਾਨੇ ਵਿਚ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਰੇਖਾ-ਚਿੱਤਰ ਬਣਾਏ। ਸਿਖ ਰਾਜ ਦੇ ਪਤਨ ਤੋਂ ਲੈ ਕੇ ਵੀਹਵੀਂ ਸਦੀ ਦੇ ਪਹਿਲੇ ਤਿੰਨ ਦਹਾਕਿਆਂ ਵਿਚ ਕਪੂਰਥਲੇ ਦੇ ਕਿਸ਼ਨ ਸਿੰਘ, ਅੰਮ੍ਰਿਤਸਰ ਦੇ ਬਿਸ਼ਨ ਸਿੰਘ ਤੇ ਕਪੂਰ ਸਿੰਘ ਵਰਗੇ ਚਿੱਤਰਕਾਰਾਂ ਨੇ ਚੰਗਾ ਨਾਮਣਾ ਖੱਟਿਆ।

---

1. ਗੁਰਮਤਿ ਸਿਧਾਂਤ ਅਨੁਸਾਰ: "ਗੁਰ ਮੂਰਤਿ ਗੁਰ ਸਬਦ ਹੈ।" —ਪ੍ਰਕਾਸ਼ਕ

ਸਿਖ-ਚਿੱਤਰਕਲਾ ਮੁੱਢਲੇ ਤੌਰ 'ਤੇ ਮੂਰਤਾਂ ਚਿਤਰਨ ਦੀ ਕਲਾ ਹੀ ਹੈ। ਇਹ ਇਤਿਹਾਸਕ ਸ਼ਖ਼ਸੀਅਤਾਂ ਤੇ ਇਤਿਹਾਸਕ ਘਟਨਾਵਾਂ ਨੂੰ ਪੇਸ਼ ਕਰਦੀ ਹੈ। ਸਿੱਖਾਂ ਵਲੋਂ ਚਿੱਤਰਾਂ ਦੀ ਚਿਤਰਨ-ਕਲਾ ਰਾਜਸੀ ਸੰਘਰਸ਼ ਵਿਚੋਂ ਉੱਨਤ ਹੋਈ। ਖ਼ਾਸ ਖ਼ਾਸ ਵਿਅਕਤੀਆਂ ਨੇ ਇਤਿਹਾਸ ਵਿਚ ਜੋ ਜੋ ਹਿੱਸਾ ਪਾਇਆ ਹੈ, ਉਸ ਨੂੰ ਸਮਝ ਕੇ ਹੀ ਇਹਨਾਂ ਚਿੱਤਰਾਂ ਵਿਚੋਂ ਉਨ੍ਹਾਂ ਦੀ ਮਹਾਨਤਾ ਨੂੰ ਜਾਣਿਆ ਜਾ ਸਕਦਾ ਹੈ।

ਪ੍ਰਮੁਖ ਕਲਾਕਾਰਾਂ ਵਿਚੋਂ ਇਕ ਅੰਮ੍ਰਿਤਾ ਸ਼ੇਰਗਿੱਲ (1913-41) ਸੀ। ਭਾਈ ਗਿਆਨ ਸਿੰਘ ਨਕਾਸ਼ ਨੇ ਸ੍ਰੀ ਦਰਬਾਰ ਸਾਹਿਬ ਦੀਆਂ ਅੰਦਰਲੀਆਂ ਕੰਧਾਂ ਤੇ ਡਾਟਾਂ ਉਪਰ ਮੋਹਰਾਕਸ਼ੀ ਦਾ ਚੋਖਾ ਕੰਮ ਕੀਤਾ ਹੈ। ਹਰਿਮੰਦਰ ਸਾਹਿਬ ਦੀਆਂ ਛੱਤਾਂ ਤੇ ਉਪਰਲੀਆਂ ਮੰਜ਼ਲਾਂ ਦੇ ਰਸਤਿਆਂ ਦੇ ਦੁਪਾਸੀਂ ਦੀਵਾਰਾਂ ਉਪਰ ਇਸ ਕਲਾਕਾਰ ਦੇ ਸੁੰਦਰ ਨਮੂਨੇ ਹਨ, ਜਿਨ੍ਹਾਂ ਵਿਚ ਫੁੱਲ-ਪੱਤੀਆਂ, ਜੀਵ ਜੰਤੂਆਂ, ਅਤੇ ਮਨੁੱਖੀ ਤੇ ਧਾਰਮਕ ਭਾਵ ਦੇ ਚਿੱਤਰ ਦੇਖੇ ਜਾ ਸਕਦੇ ਹਨ।

ਅਜੋਕੇ ਚਿੱਤਰਕਾਰਾਂ ਵਿਚੋਂ ਐਸ. ਜੀ. ਠਾਕਰ ਸਿੰਘ ਬੜੇ ਪ੍ਰਸਿੱਧ ਹੋਏ ਹਨ। ਸ: ਸੋਭਾ ਸਿੰਘ ਇਕ ਹੋਰ ਮਸ਼ਹੂਰ ਚਿੱਤਰਕਾਰ ਹਨ। ਸ: ਕਿਰਪਾਲ ਸਿੰਘ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਕੁਝ ਕੁ ਹੋਰ ਸਿਖ ਸੰਸਥਾਵਾਂ ਵਾਸਤੇ ਬਹੁਤ ਸਾਰੇ ਵੱਡੇ ਵੱਡੇ ਕੈਨਵਸ ਚਿੱਤਰ ਬਣਾਏ ਹਨ, ਜਿਨ੍ਹਾਂ ਵਿਚ ਵਧੇਰੇ ਕਰਕੇ 17ਵੀਂ ਤੇ 18ਵੀਂ ਸਦੀ ਵਿਚ ਮੁਗ਼ਲ ਹਕੂਮਤ ਵਲੋਂ ਸਿੱਖਾਂ ਉਪਰ ਢਾਹੇ ਗਏ ਜ਼ੁਲਮਾਂ ਨੂੰ ਤੇ ਸਿਖ ਸ਼ਹੀਦਾਂ ਨੂੰ ਚਿੱਤਰਿਆ ਗਿਆ ਹੈ।

ਨਵੰਬਰ 1969 ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਤ ਚਿੱਤਰਾਂ ਦੀ ਇਕ ਭਾਰੀ ਪਰਦਰਸ਼ਨੀ ਦਿੱਲੀ ਵਿਖੇ ਲਗਾਈ ਗਈ ਸੀ ਜੋ ਕਿ ਬਹੁਤ ਸਲਾਹੀ ਗਈ।

•

# 91

## ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦਾ ਸੰਖੇਪ ਇਤਿਹਾਸ ਦੱਸੋ

ਸ੍ਰੀ ਗੁਰੂ ਰਾਮਦਾਸ ਜੀ ਸਿੱਖਾਂ ਵਾਸਤੇ ਇਕ ਕੇਂਦਰੀ ਧਰਮ-ਅਸਥਾਨ ਸਥਾਪਤ ਕਰਨਾ ਚਾਹੁੰਦੇ ਸਨ। ਇਸ ਮਨੋਰਥ ਲਈ ਉਨ੍ਹਾਂ ਨੇ 1577 ਵਿਚ ਇਕ ਨਗਰੀ ਵਸਾਈ, ਜੋ ਕਿ ਉਨ੍ਹਾਂ ਦੇ ਨਾਮ 'ਤੇ 'ਰਾਮਦਾਸ ਪੁਰ' ਕਰਕੇ ਪ੍ਰਸਿੱਧ ਹੋਈ। 1589 ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਕ ਮੁਸਲਮਾਨ ਫ਼ਕੀਰ ਸਾਈਂ ਮੀਆਂ ਮੀਰ ਨੂੰ ਸਰੋਵਰ ਦੇ ਵਿਚਕਾਰ ਸ੍ਰੀ ਹਰਿਮੰਦਰ ਦਾ ਨੀਂਹ-ਪੱਥਰ ਰੱਖਣ ਲਈ ਸੱਦਾ ਦਿੱਤਾ। ਹਰਿਮੰਦਰ ਦਾ ਭਾਵ ਹੈ ਉਹ ਅਸਥਾਨ, ਜਿਥੇ ਹਰੀ ਦਾ ਨਿਵਾਸ ਹੈ। ਇਹ ਹੀ ਗੋਲਡਨ ਟੈਂਪਲ ਦੇ ਨਾਮ ਨਾਲ ਪ੍ਰਸਿੱਧ ਹੈ। ਇਥੇ ਧਾਰਮਕ ਭਾਵਨਾ ਨੂੰ ਸੰਗਮਰਮਰ, ਗਚ ਤੇ ਕੱਚ ਦੇ ਟੋਟਿਆਂ, ਰੰਗਾਂ ਤੇ ਸੋਨੇ ਦੇ ਪਤਰਿਆਂ ਵਿਚ ਸਾਕਾਰ ਕੀਤਾ ਗਿਆ ਹੈ। ਹਰਿਮੰਦਰ ਸਾਹਿਬ ਦੇ ਚਾਰ ਚੁਫੇਰੇ ਸੁੰਦਰ ਸਰੋਵਰ ਹੈ—ਅੰਮ੍ਰਿਤ ਸਰੋਵਰ—ਜਿਸ ਨੂੰ ਅੰਮ੍ਰਿਤ ਸਰ ਕਹਿੰਦੇ ਹਨ। ਇਸ ਸਰੋਵਰ ਦੇ ਨਿਰਮਲ ਜਲ ਵਿਚ ਦਰਬਾਰ ਸਾਹਿਬ ਦਾ ਅਕਸ ਇਥੋਂ ਦੀ ਸੁੰਦਰ ਮੰਦਰ-ਕਲਾ ਦਾ ਦਿਲ-ਖਿਚਵਾਂ ਨਜ਼ਾਰਾ ਪੇਸ਼ ਕਰਦਾ ਹੈ।

ਹਰਿਮੰਦਰ ਸਾਹਿਬ ਦੇ ਸਾਹਮਣੇ ਸ੍ਰੀ ਅਕਾਲ ਤਖ਼ਤ ਦੀ ਉਸਾਰੀ 1609 ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਕਰਵਾਈ, ਤਾਂ ਜੁ ਇਥੇ ਵੱਡੇ ਵੱਡੇ ਦੀਵਾਨ ਕੀਤੇ ਜਾ ਸਕਣ ਤੇ ਉਚੇਚੇ ਦਰਬਾਰ ਲੱਗ ਸਕਣ।

1736 ਵਿਚ ਲਾਹੌਰ ਦੇ ਸੂਬੇ ਨੇ ਦਰਬਾਰ ਸਾਹਿਬ 'ਤੇ ਕਬਜ਼ਾ ਕਰ ਲਿਆ। 1738 ਵਿਚ ਭਾਈ ਮਨੀ ਸਿੰਘ ਜੀ ਨੇ ਇਥੇ ਦੀਵਾਲੀ ਦੇ ਮੌਕੇ 'ਤੇ ਸਿੱਖਾਂ ਦਾ ਉਚੇਚਾ ਇਕੱਠ ਕਰਨਾ ਚਾਹਿਆ, ਪਰ ਉਹ ਸਫਲ ਨਾ ਹੋ ਸਕੇ, ਸਗੋਂ ਉਨ੍ਹਾਂ ਨੂੰ ਆਪਣੇ ਸਰੀਰ ਦੀ ਅਹੂਤੀ ਦੇਣੀ ਪਈ। ਮੁਗ਼ਲ ਫ਼ੌਜਾਂ ਦੇ ਦੀਵਾਨ ਲਖਪਤ ਰਾਏ ਨੇ 1741 ਵਿਚ ਅੰਮ੍ਰਿਤਸਰ ਉਪਰ ਕਬਜ਼ਾ ਕੀਤਾ।

ਅਹਿਮਦ ਸ਼ਾਹ ਅਬਦਾਲੀ ਨੇ 10 ਅਪ੍ਰੈਲ 1762 ਨੂੰ ਹਮਲਾ ਕਰ ਕੇ

ਹਰਿਮੰਦਰ ਸਾਹਿਬ ਦੀ ਇਮਾਰਤ ਨੂੰ ਢਾਹ-ਢੇਰੀ ਕਰ ਦਿੱਤਾ ਅਤੇ ਪਵਿੱਤਰ ਸਰੋਵਰ ਦੀ ਬੇਅਦਬੀ ਕੀਤੀ। ਸਿੱਖਾਂ ਨੇ ਉਸ ਦੀ ਫ਼ੌਜ ਦਾ ਪਿੱਛਾ ਕੀਤਾ ਤੇ ਹਮਲਾ ਕਰ ਕੇ ਇਸ ਬੇਅਦਬੀ ਦਾ ਬਦਲਾ ਲਿਆ।

ਸ੍ਰੀ ਦਰਬਾਰ ਸਾਹਿਬ ਦੀ ਇਮਾਰਤ ਸਿਖ ਇਮਾਰਤਸਾਜ਼ੀ ਦਾ ਇਕ ਅਤੀ ਸੁੰਦਰ ਗੌਰਵਮਈ ਨਮੂਨਾ ਹੈ, ਜੋ ਕਿ ਨਾ ਤਾਂ ਹਿੰਦੂ ਢੰਗ ਦਾ ਹੈ ਅਤੇ ਨਾ ਹੀ ਮੁਸਲਿਮ ਤਰੀਕੇ ਦਾ। ਇਸਦੀ ਬਨਾਵਟ ਦਾ ਮੂਲ ਆਧਾਰ ਤਾਂ ਮੁਗ਼ਲ ਕਲਾ ਹੀ ਹੈ, ਪਰ ਇਸ ਵਿਚ ਵਾਧਾ ਕਰ ਕੇ ਇਸਦਾ ਆਪਣਾ ਹੀ ਨਵੇਕਲਾ ਰੂਪ ਬਣ ਗਿਆ ਹੈ। ਇਸ ਦੇ ਖ਼ਾਸ ਖ਼ਾਸ ਲੱਛਣਾਂ ਵਿਚੋਂ ਕੁਝ ਕੁ ਇਹ ਹਨ: "ਛਤਰੀਆਂ ਦੀ ਆਮ ਵਰਤੋਂ, ਜੋ ਕਿ ਬਨੇਰਿਆਂ, ਗੁੰਬਦਾਂ, ਨੁੱਕਰਾਂ, ਵਧਾਣਾਂ ਤੇ ਉਭਾਰ ਦੀਆਂ ਥਾਵਾਂ ਨੂੰ ਸਜਾਉਂਦੀਆਂ ਹਨ। ਫਾੜੀਦਾਰ ਗੁੰਬਦਾਂ ਦੀ ਇਕ-ਸਾਰ ਵਰਤੋਂ ਜੋ ਕਿ ਆਮ ਤੌਰ 'ਤੇ ਸੋਨੇ ਦੇ ਪਤਰੇ-ਜੜ੍ਹੇ ਤਾਂਬੇ ਜਾਂ ਪਿੱਤਲ ਨਾਲ ਢਕੇ ਹੁੰਦੇ ਹਨ। ਵੱਡੀਆਂ ਵੱਡੀਆਂ ਬਾਰੀਆਂ ਜਾਂ ਕਈ ਬਾਰੀਆਂ ਵਾਲੇ ਝਰੋਖੇ, ਜਿਨ੍ਹਾਂ ਦੀ ਉਸਾਰੀ ਨਿੱਕੀਆਂ ਨਿੱਕੀਆਂ ਕਣਸਾਂ 'ਤੇ ਹੈ, ਜੋ ਕਿ ਛੋਟੇ ਛੋਟੇ ਵਧਾਅ ਉਪਰ ਖੜੇ ਦਿਸਦੇ ਹਨ। ਸਾਰੀਆਂ ਹੀ ਡਾਟਾਂ ਤੇ ਮਹਿਰਾਬਾਂ ਗਚ ਨਾਲ ਬਣੀਆਂ ਫੁਲ-ਪਤੀਆਂ ਦੇ ਨਮੂਨਿਆਂ ਨਾਲ ਸਜੀਆਂ ਹਨ, ਜਿਨ੍ਹਾਂ ਉਪਰ ਸੋਨੇ ਤੇ ਹੋਰ ਰੰਗਾਂ ਦਾ ਪਾਣੀ ਫੇਰ ਕੇ ਸੁੰਦਰ ਬਣਾਇਆ ਗਿਆ ਹੈ। ਇਸ ਤੋਂ ਇਲਾਵਾ ਅੰਦਰਲੀਆਂ ਕੰਧਾਂ ਨਵੀਂ ਤਕਨੀਕ ਦੀ ਚਿੱਤਰਕਾਰੀ ਨਾਲ ਸਜੀਆਂ ਹੋਈਆਂ ਹਨ, ਜਿਸ ਨੂੰ ਮੋਹਰਾਕਸ਼ੀ ਕਹਿੰਦੇ ਹਨ।

ਅੱਜ ਜੋ ਦਰਬਾਰ ਸਾਹਿਬ ਦਿਸਦਾ ਹੈ ਤੇ ਇਸ ਦੀ ਜੋ ਸਜਾਵਟ ਹੈ, ਇਹ ਮਹਾਰਾਜਾ ਰਣਜੀਤ ਸਿੰਘ ਦੀ ਦੇਣ ਹੈ। ਉਸ ਨੇ ਕਈ ਬਹੁਮੁੱਲੀਆਂ ਵਸਤਾਂ ਇਥੇ ਭੇਟਾ ਕੀਤੀਆਂ। ਦਰਬਾਰ ਸਾਹਿਬ ਦਾ ਪਰਬੰਧ 1920 ਤੋਂ ਲੋਕ-ਪਰਵਾਣਿਤ-ਹੱਥਾਂ ਵਿਚ ਆਇਆ। ਸਰੋਵਰ ਦੇ ਚੌਗਿਰਦੇ ਪਰਕਰਮਾ ਖੁੱਲ੍ਹੀ ਹੋਣ ਕਰਕੇ ਇਹ ਧਰਮ-ਅਸਥਾਨ ਹੋਰ ਵੀ ਮਨਮੋਹਣਾ ਲੱਗਣ ਲੱਗ ਪਿਆ ਹੈ। ਕੇਂਦਰੀ ਸਿਖ ਅਜਾਇਬ ਘਰ ਦੇ ਵਿਕਾਸ ਨੇ ਇਸ ਅਸਥਾਨ ਵਿਚ ਹੋਰ ਵਧੇਰੇ ਖਿਚ ਪੈਦਾ ਕਰ ਦਿੱਤੀ ਹੈ।



**92**

# ਸਿੰਘ ਸਭਾ ਲਹਿਰ ਦਾ ਸੰਖੇਪ ਹਾਲ ਲਿਖੋ

ਉੱਨੀਵੀਂ ਸਦੀ ਦੇ ਅੰਤਲੇ ਤਿੰਨ ਚਾਰ ਦਹਾਕਿਆਂ ਵਿਚ ਜਦੋਂ ਸਿਖ ਲੀਡਰਾਂ ਨੇ ਅਨੁਭਵ ਕੀਤਾ ਕਿ ਸਿਖ ਧਰਮ ਦੀਆਂ ਰਹੁ-ਰੀਤਾਂ ਉਪਰ ਹਿੰਦੂ ਧਰਮ ਦਾ ਡੂੰਘਾ ਪ੍ਰਭਾਵ ਪੈ ਗਿਆ ਹੈ ਅਤੇ ਸਿਖ ਰਹਿਤ ਮਰਯਾਦਾ ਵਿਚ ਗੁਰੂ-ਆਸ਼ੇ ਅਨੁਸਾਰ ਸੁਧਾਰ ਕਰਨਾ ਜ਼ਰੂਰੀ ਹੋ ਗਿਆ ਹੈ ਤਾਂ ਸਿੰਘ ਸਭਾ ਲਹਿਰ ਹੋਂਦ ਵਿਚ ਆਈ। ਇਕ ਕਾਰਨ ਇਹ ਭੀ ਸੀ ਕਿ ਜਦੋਂ ਪੰਜਾਬ ਵਿਚ ਈਸਾਈਆਂ ਨੇ ਆਪਣੇ ਮਿਸ਼ਨ ਦਾ ਪਰਚਾਰ ਅਰੰਭਿਆ ਤੇ ਆਰੀਆ ਸਮਾਜ ਲਹਿਰ ਨੇ ਜ਼ੋਰ ਫੜਿਆ ਤਾਂ ਉਸ ਦੇ ਪ੍ਰਤੀਕਰਮ ਵਜੋਂ ਵੀ ਸਿੰਘ ਸਭਾ ਲਹਿਰ ਨੂੰ ਜਨਮ ਲੈਣਾ ਪਿਆ।

ਇਸ ਲੋਕ-ਲਹਿਰ ਦੇ ਚੱਲਣ ਦਾ ਫ਼ੌਰਨ ਕਾਰਨ ਇਹ ਬਣਿਆ ਕਿ ਅੰਮ੍ਰਿਤਸਰ ਮਿਸ਼ਨ ਸਕੂਲ ਦੇ ਚਾਰ ਵਿਦਿਆਰਥੀਆਂ ਨੇ 1873 ਦੇ ਸ਼ੁਰੂ ਵਿਚ ਈਸਾਈ ਮਤ ਧਾਰਨ ਕਰਨ ਦਾ ਫ਼ੈਸਲਾ ਕਰ ਲਿਆ। ਇਸ ਗੱਲ ਨੇ ਸਿਖ ਜਨਤਾ ਦੇ ਮਨਾਂ 'ਤੇ ਬਹੁਤ ਦੁਖਦਾਈ ਅਸਰ ਕੀਤਾ। ਸਿਖ ਲੀਡਰ ਇਨ੍ਹਾਂ ਵਿਦਿਆਰਥੀਆਂ ਨੂੰ ਮੁੜ ਸਿੱਖੀ ਵੱਲ ਪ੍ਰੇਰਨ ਵਿਚ ਸਫਲ ਹੋ ਗਏ। ਪਹਿਲੀ ਅਕਤੂਬਰ 1873 ਨੂੰ ਅੰਮ੍ਰਿਤਸਰ ਵਿਚ ਸਿਖ ਨੇਤਾਵਾਂ ਦੀ ਇਕ ਇਕੱਤ੍ਰਤਾ ਹੋਈ, ਜਿਸ ਵਿਚ ਕਈ ਪ੍ਰਸਿੱਧ ਗਿਆਨੀ, ਨਿਰਮਲੇ ਤੇ ਉਦਾਸੀ ਵੀ ਸ਼ਾਮਲ ਹੋਏ। ਉਨ੍ਹਾਂ ਸਭਨਾਂ ਦੇ ਵਿਚਾਰ-ਵਟਾਂਦਰੇ ਪਿੱਛੋਂ 'ਸ੍ਰੀ ਗੁਰੂ ਸਿੰਘ ਸਭਾ' ਨਾਮ ਦੀ ਸੰਸਥਾ ਹੋਂਦ ਵਿਚ ਆਈ, ਜਿਸ ਨੂੰ ਓਦੋਂ ਦੇ ਕਾਨੂੰਨ ਅਧੀਨ ਰਜਿਸਟਰਡ ਕਰਵਾ ਲਿਆ ਗਿਆ। ਇਸ ਸਭਾ ਦੇ ਉਦੇਸ਼ ਸਨ : ਸਿਖ ਧਰਮ ਦਾ ਅਸਲ ਰੂਪ ਵਿਚ ਪਰਚਾਰ ਕਰਨਾ; ਜਾਤ ਪਾਤ ਤੇ ਛੂਤ ਛਾਤ ਨੂੰ ਦੂਰ ਕਰਨਾ; ਜਨਮ, ਵਿਵਾਹ ਤੇ ਮੌਤ ਆਦਿ ਸਮੇਂ ਦੀਆਂ ਰਹੁ-ਰੀਤਾਂ ਨੂੰ ਸਿਖ ਮਰਯਾਦਾ ਅਨੁਸਾਰ ਲਾਗੂ ਕਰਨਾ; ਸਿਖ ਧਰਮ ਤੇ ਇਤਿਹਾਸ ਸਬੰਧੀ ਸਾਹਿੱਤ ਲਿਖਣਾ ਤੇ ਛਪਵਾਉਣਾ; ਪੰਜਾਬੀ ਪੜ੍ਹਨਾ ਤੇ ਲਿਖਣਾ ਪ੍ਰਚਲਤ ਕਰਨਾ; ਪਤਿਤ ਹੋਏ ਸਿੱਖਾਂ ਨੂੰ ਸੁਧਾਰ ਕੇ ਮੁੜ ਆਪਣੇ ਨਾਲ

ਜੋੜਨਾ ਅਤੇ ਸਕੂਲਾਂ ਕਾਲਜਾਂ ਦੀ ਵਿਦਿਆ ਤੇ ਪੜ੍ਹਾਈ ਦਾ ਪ੍ਰਬੰਧ ਕਰਨਾ, ਜਿਸ ਤੋਂ ਸਿਖ ਤੇ ਗ਼ੈਰ-ਸਿਖ ਸਾਰੇ ਹੀ ਲਾਭ ਉਠਾ ਸਕਣ।

ਇਸ ਲਹਿਰ ਨੇ ਜ਼ੋਰ ਫੜਿਆ ਅਤੇ ਸਿੰਘ ਸਭਾ ਦੀਆਂ ਸ਼ਾਖ਼ਾਂ ਲਾਹੌਰ ਤੇ ਪੰਜਾਬ ਦੇ ਹੋਰ ਵੱਡੇ ਵੱਡੇ ਸ਼ਹਿਰਾਂ ਵਿਚ ਕਾਇਮ ਕੀਤੀਆਂ ਗਈਆਂ। ਪ੍ਰੋ: ਗੁਰਮੁਖ ਸਿੰਘ ਦੇ ਯਤਨਾਂ ਨਾਲ ਪੰਜਾਬੀ ਨੂੰ ਕਾਲਜ-ਪੱਧਰ 'ਤੇ ਮਾਨਤਾ ਮਿਲ ਗਈ। 1880 ਵਿਚ ਸ੍ਰੀ ਗੁਰੂ ਸਿੰਘ ਸਭਾ ਨੇ ਪੰਜਾਬੀ ਦਾ 'ਗੁਰਮੁਖੀ ਅਖ਼ਬਾਰ' ਜਾਰੀ ਕੀਤਾ। ਇਸ ਦੇ ਪਿੱਛੋਂ ਇਸ ਲਹਿਰ ਨੇ ਹੋਰ ਜ਼ੋਰ ਫੜਿਆ ਤੇ ਸਾਰੇ ਦੇਸ਼ ਵਿਚ ਥਾਉਂ ਥਾਈਂ, ਸਿੰਘ ਸਭਾਵਾਂ ਸਥਾਪਿਤ ਕੀਤੀਆਂ ਗਈਆਂ, ਜਿਨ੍ਹਾਂ ਨੇ ਆਪੋ ਆਪਣੇ ਇਲਾਕਿਆਂ ਵਿਚ ਰਾਗੀ ਜਥਿਆਂ ਤੇ ਪਰਚਾਰਕਾਂ ਦੁਆਰਾ ਪਰਚਾਰ ਦਾ ਕਾਰਜ ਅਰੰਭ ਦਿੱਤਾ।

ਸਿੰਘ ਸਭਾ ਲਹਿਰ ਦੀ ਸ਼ਤਾਬਦੀ 1973 ਵਿਚ ਮਨਾਈ ਗਈ, ਜਿਸ ਵਿਚ ਸ਼੍ਰੋ: ਗੁ: ਪ੍ਰ: ਕਮੇਟੀ ਵਲੋਂ ਸਥਾਪਤ ਕੀਤੀ ਸਿੰਘ ਸਭਾ ਸ਼ਤਾਬਦੀ ਕਮੇਟੀ ਅੰਮ੍ਰਿਤਸਰ ਨੇ ਵਧ ਚੜ੍ਹ ਕੇ ਹਿੱਸਾ ਪਾਇਆ। ਹੁਣ ਇਸ ਨੇ ਇਕ ਪੱਕਾ ਰੂਪ ਧਾਰ ਲਿਆ ਹੈ ਅਤੇ ਇਸ ਦਾ ਨਾਮ 'ਕੇਂਦਰੀ ਸ੍ਰੀ ਗੁਰੂ ਸਿੰਘ ਸਭਾ' ਹੈ। ਇਸ ਦਾ ਮੁਖ-ਦਫ਼ਤਰ ਅੰਮ੍ਰਿਤਸਰ ਵਿਚ ਹੈ ਤੇ ਪ੍ਰਬੰਧਕ ਦਫ਼ਤਰ ਨਵੀਂ ਦਿੱਲੀ ਵਿਚ। ਹੁਣੇ ਹੁਣੇ ਹੀ ਇਸ ਨੇ ਵਲੈਤ ਦੇ ਖੇਤਰ ਲਈ ਇਕ ਦਫ਼ਤਰ ਲੰਡਨ ਵਿਚ ਖੋਲ੍ਹਿਆ ਹੈ। ਇਸ ਨੇ ਭਾਰਤ ਦੇ ਵੱਖ ਵੱਖ ਸ਼ਹਿਰਾਂ ਵਿਚ ਗੁਰਮਤਿ ਸਿਧਾਂਤਾਂ ਅਤੇ ਸਿਖ ਇਤਿਹਾਸ ਨਾਲ ਸਬੰਧਤ ਕਈ ਗੋਸ਼ਟੀਆਂ ਕਰਵਾਈਆਂ ਹਨ ਅਤੇ ਹੋਰ ਕਈ ਸਮਾਗਮ ਕੀਤੇ ਹਨ। ਸਿਖ ਧਰਮ ਤੇ ਦਰਸ਼ਨ ਸਬੰਧੀ ਪੰਜਾਬੀ ਵਿਚ ਚੋਖਾ ਸਾਹਿੱਤ ਲਿਖਵਾ ਕੇ ਕਈ ਐਸੇ ਮਸਲਿਆਂ ਦੀ ਵਿਆਖਿਆ ਕੀਤੀ ਹੈ ਜਿਨ੍ਹਾਂ ਨੂੰ ਸਮਝਣਾ ਔਖਾ ਹੈ। ਇਸ ਜਥੇਬੰਦੀ ਵਲੋਂ 'ਸਿੰਘ ਸਭਾ ਪਤ੍ਰਕਾ' ਨਾਮ ਦਾ ਇਕ ਮਾਸਿਕ ਪੱਤਰ ਜਾਰੀ ਕੀਤਾ ਗਿਆ ਹੋਇਆ ਹੈ।

ਕੁਝ ਚਿਰ ਹੋਇਆ, ਇਸ ਸਭਾ ਨੇ ਨਿਰੰਕਾਰੀਆਂ ਵਲੋਂ ਪਖੰਡ ਦੇ ਪਾਜ ਖੋਲ੍ਹੇ ਹਨ ਅਤੇ ਇਨ੍ਹਾਂ ਵਲੋਂ ਸਿੱਖੀ ਉਪਰ ਮਾਰੂ ਹਮਲਿਆਂ ਦਾ ਉੱਤਰ ਦਿੱਤਾ ਗਿਆ। ਮਹਿਰੌਲੀ ਵਿਖੇ ਇਸ ਨੇ ਇਕ ਮਿਸ਼ਨਰੀ ਸਕੂਲ ਖੋਲ੍ਹਿਆ ਹੈ, ਜਿਥੇ ਸਿਖ ਧਰਮ, ਗੁਰਬਾਣੀ, ਕੀਰਤਨ, ਇਤਿਹਾਸ ਤੇ ਦਰਸ਼ਨ ਦੇ ਨਾਲ ਨਾਲ ਹੋਰ ਧਰਮਾਂ ਦਾ ਤੁਲਨਾਤਮਕ ਅਧਿਐਨ ਕਰਾਉਣ ਲਈ ਦੋ ਸਾਲਾਂ ਦਾ ਕੋਰਸ ਹੈ।



## 93

# ਚੀਫ਼ ਖ਼ਾਲਸਾ ਦੀਵਾਨ ਬਾਰੇ ਤੁਸੀਂ ਕੀ ਜਾਣਦੇ ਹੋ ?

ਸਿਖ ਹੱਕਾਂ ਦੀ ਰਾਖੀ ਕਰਨ ਲਈ ਤੇ ਸਿਖ ਧਰਮ ਦੀ ਮਾਨ-ਮਰਯਾਦਾ ਤੇ ਪਵਿੱਤ੍ਰਤਾ ਨੂੰ ਕਾਇਮ ਰੱਖਣ ਵਾਸਤੇ ਪੰਜਾਬ ਅੰਦਰ 1872-73 ਵਿਚ ਇਕ ਲਹਿਰ ਚਲਾਈ ਗਈ। ਇਹ ਸਿੰਘ ਸਭਾ ਲਹਿਰ ਦੇ ਨਾਮ ਨਾਲ ਪ੍ਰਸਿੱਧ ਹੈ। ਓਦੋਂ ਜੋ ਸਿੰਘ ਸਭਾਵਾਂ ਕਾਇਮ ਹੋਈਆਂ, ਉਨ੍ਹਾਂ ਦੇ ਕੰਮ ਕਾਜ ਵਿਚ ਤਾਲ-ਮੇਲ ਰੱਖਣ ਲਈ ਤੇ ਕਈ ਖੇਤਰਾਂ ਵਿਚ ਮਿਲ ਕੇ ਕਾਰਜ ਕਰਨ ਵਾਸਤੇ ਇਕ ਕੇਂਦਰੀ ਜਥੇਬੰਦੀ ਦੀ ਲੋੜ ਅਨੁਭਵ ਕੀਤੀ ਗਈ। ਇਸ ਮੰਤਵ ਲਈ 30 ਅਕਤੂਬਰ 1902 ਨੂੰ ਅੰਮ੍ਰਿਤਸਰ ਵਿਚ ਇਕ ਵੱਡਾ ਧਾਰਮਕ ਇਕੱਠ ਹੋਇਆ। ਇਸ ਸਮਾਗਮ ਵਿਚ ਚੀਫ਼ ਖ਼ਾਲਸਾ ਦੀਵਾਨ ਦੀ ਸਥਾਪਨਾ ਕੀਤੀ ਗਈ। 9 ਜੁਲਾਈ 1904 ਨੂੰ, ਇਸ ਜਥੇਬੰਦੀ ਨੂੰ 1869 ਦੇ 'ਸੁਸਾਇਟੀਜ਼ ਰਜਿਸਟ੍ਰੇਸ਼ਨ ਐਕਟ' ਅਧੀਨ ਰਜਿਸਟਰਡ ਕਰਵਾਇਆ ਗਿਆ। ਦੀਵਾਨ ਦੇ ਬਾਨੀ ਸਰ ਸੁੰਦਰ ਸਿੰਘ ਮਜੀਠੀਆ ਨੇ ਭਾਈ ਵੀਰ ਸਿੰਘ, ਸ: ਹਰਬੰਸ ਸਿੰਘ ਅਟਾਰੀ, ਸ: ਤ੍ਰਿਲੋਚਨ ਸਿੰਘ ਤੇ ਪ੍ਰਿੰਸੀਪਲ ਭਾਈ ਜੋਧ ਸਿੰਘ ਵਰਗੇ ਸੱਚੇ, ਸਿਦਕੀ ਤੇ ਉਤਸ਼ਾਹੀ ਸਿਖ ਆਪਣੇ ਨਾਲ ਜੋੜੇ।

ਦੀਵਾਨ ਦਾ ਉੱਦੇਸ਼ ਚੁ-ਪੱਖੀ ਸੀ :

(ੳ) ਸਿੱਖਾਂ ਦੀ ਸਮਾਜਕ, ਆਰਥਕ ਤੇ ਸਦਾਚਾਰਕ ਉੱਨਤੀ ਕਰਨਾ;
(ਅ) ਸਿਖ ਧਰਮ ਦਾ ਪਰਚਾਰ ਕਰਨਾ;
(ੲ) ਵਿਦਿਆ ਦਾ ਪਰਚਾਰ ਤੇ ਅਨਪੜ੍ਹਤਾ ਨੂੰ ਦੂਰ ਕਰਨਾ;
(ਸ) ਵਿਧਾਨਕ ਢੰਗਾਂ ਨਾਲ ਸਿੱਖਾਂ ਦੇ ਰਾਜਸੀ ਹੱਕਾਂ ਦੀ ਰਾਖੀ ਕਰਨਾ ਤੇ ਉਨ੍ਹਾਂ ਦੀਆਂ ਸ਼ਿਕਾਇਤਾਂ ਨੂੰ ਦੂਰ ਕਰਨ ਦੇ ਜਤਨ ਕਰਨੇ।

ਦੀਵਾਨ ਦੇ ਵਿਧਾਨ ਅਨੁਸਾਰ ਚਾਰੇ ਤਖ਼ਤਾਂ, ਸਿੰਘ ਸਭਾਵਾਂ ਤੇ ਹੋਰ ਪਰਚਾਰਕ ਜਥੇਬੰਦੀਆਂ ਨੂੰ ਖੁੱਲ੍ਹੇ ਤੌਰ 'ਤੇ ਪ੍ਰਤੀਨਿਧਤਾ ਦਿੱਤੀ ਗਈ। ਦੀਵਾਨ

ਨੂੰ ਸਭਿਆਚਾਰਕ ਤੇ ਵਿਦਿਅਕ ਖੇਤਰਾਂ ਵਿਚ ਚੋਖੀ ਸਫਲਤਾ ਪ੍ਰਾਪਤ ਹੋਈ। ਜਨਵਰੀ 1908 ਵਿਚ ਦੀਵਾਨ ਦੀ ਵਿਦਿਅਕ ਕਮੇਟੀ ਬਣਾਈ ਗਈ, ਜੋ ਕਿ ਹਰ ਸਾਲ ਸਰਬ ਹਿੰਦ ਸਿਖ ਵਿਦਿਅਕ ਕਾਨਫ਼ਰੰਸ ਦੇ ਸਮਾਗਮ ਕਰਦੀ ਆ ਰਹੀ ਹੈ। ਚੀਫ਼ ਖਾਲਸਾ ਦੀਵਾਨ ਦੇ ਪਰਬੰਧ ਹੇਠ ਬਹੁਤ ਸਾਰੀਆਂ ਵਿਦਿਅਕ ਸੰਸਥਾਵਾਂ ਹਨ। ਸਿੱਖਾਂ ਵਿਚ ਪੜ੍ਹਿਆਂ ਲਿਖਿਆਂ ਦੀ ਚੋਖੀ ਵੱਡੀ ਗਿਣਤੀ ਦੀਵਾਨ ਦੇ ਜਤਨਾਂ ਦਾ ਇਕ ਸਿੱਟਾ ਹੈ। ਇਸ ਸੰਸਥਾ ਨੇ ਸਿੱਖਾਂ ਦੀਆਂ ਸ਼ਿਕਾਇਤਾਂ ਦੂਰ ਕਰਾਉਣ ਲਈ ਤੇ ਸਰਕਾਰੀ ਨੌਕਰੀਆਂ ਵਿਚ ਸਿੱਖਾਂ ਨਾਲ ਵਿਤਕਰੇ ਵਿਰੁੱਧ ਵੀ ਆਵਾਜ਼ ਉਠਾਈ।

ਚੀਫ਼ ਖ਼ਾਲਸਾ ਦੀਵਾਨ ਨੇ ਪੰਜਾਬੀ ਸਾਹਿੱਤ ਦੀ ਉਪਜ ਨੂੰ ਵੀ ਉਤਸ਼ਾਹ ਦਿੱਤਾ ਹੈ। ਖ਼ਾਲਸਾ ਟ੍ਰੈਕਟ ਸੁਸਾਇਟੀ ਦੀਵਾਨ ਨਾਲ ਸਬੰਧਤ ਹੈ। ਕਿਰਪਾਨ ਦੀ ਆਜ਼ਾਦੀ ਤੇ ਅਛੂਤ ਸੁਧਾਰ ਲਈ ਚੱਲੀਆਂ ਲਹਿਰਾਂ ਵਿਚ ਦੀਵਾਨ ਨੇ ਉੱਘਾ ਹਿੱਸਾ ਪਾਇਆ। ਅੰਮ੍ਰਿਤਸਰ ਵਿਚ ਕੇਂਦਰੀ ਖ਼ਾਲਸਾ ਯਤੀਮਖ਼ਾਨਾ ਤੇ ਹੋਮਿਓਪੈਥਿਕ ਹਸਪਤਾਲ ਅਤੇ ਤਰਨ ਤਾਰਨ ਵਿਚ ਖ਼ਾਲਸਾ ਪਰਚਾਰਕ ਵਿਦਿਆਲਾ, ਖ਼ਾਲਸਾ ਹਸਪਤਾਲ ਤੇ ਬਿਰਧ-ਘਰ ਚੀਫ਼ ਖ਼ਾਲਸਾ ਦੀਵਾਨ ਦੇ ਪਰਬੰਧ ਹੇਠ ਚੱਲ ਰਹੇ ਹਨ।

ਆਪਣੀਆਂ ਪਿਛਲੀਆਂ ਪ੍ਰਾਪਤੀਆਂ ਤੇ ਪੰਥ ਲਈ ਕੀਤੀਆਂ ਸੇਵਾਵਾਂ ਦੇ ਆਧਾਰ 'ਤੇ ਦੀਵਾਨ ਤੋਂ ਇਹ ਆਸ ਕੀਤੀ ਜਾ ਸਕਦੀ ਹੈ ਕਿ ਉਹ ਭਵਿੱਖ ਵਿਚ ਵੀ ਪੰਥ ਦੀ ਲਾਭਦਾਇਕ ਸੇਵਾ ਵਿਚ ਜੁਟਿਆ ਰਹੇਗਾ।



# 94

## ਗੁਰਦੁਆਰਾ ਸੁਧਾਰ ਲਹਿਰ ਬਾਰੇ ਤੁਸੀਂ ਕੀ ਜਾਣਦੇ ਹੋ ?

19ਵੀਂ ਸਦੀ ਦੇ ਅਖ਼ੀਰ ਵਿਚ ਸਿੱਖਾਂ ਨੇ ਇਹ ਮਹਿਸੂਸ ਕੀਤਾ ਕਿ ਸਿਖ ਧਰਮ ਦੀਆਂ ਪਰੰਪਰਾਵਾਂ ਨੂੰ ਅਪਣਾਅ ਕੇ ਸਿੱਖੀ ਦੀ ਆਨ ਸ਼ਾਨ ਨੂੰ ਮੁੜ ਸੁਰਜੀਤ ਕੀਤਾ ਜਾਏ। ਸਿੰਘ ਸਭਾ ਲਹਿਰ ਨੇ ਸਿਖ ਧਰਮ ਦੀ ਪੁਨਰ-ਜਾਗ੍ਰਿਤੀ ਲਈ ਪਹਿਲਾਂ ਹੀ ਮੈਦਾਨ ਤਿਆਰ ਕਰ ਦਿੱਤਾ ਸੀ।

ਉਸ ਸਮੇਂ ਬਹੁਤ ਸਾਰੇ ਪੁਰਾਤਨ ਤੇ ਇਤਿਹਾਸਕ ਗੁਰਦੁਆਰੇ ਜੱਦੀ ਮਹੰਤਾਂ ਦੇ ਕਬਜ਼ੇ ਵਿਚ ਸਨ। ਉਹ ਚੜ੍ਹਾਵੇ ਤੇ ਹੋਰ ਆਮਦਨ ਨੂੰ ਆਪਣੇ ਨਿੱਜੀ ਕੰਮਾਂ ਤੇ ਐਸ਼-ਪ੍ਰਸਤੀ ਲਈ ਹੀ ਵਰਤਦੇ ਸਨ। ਗੁਰਦੁਆਰਾ ਸੁਧਾਰ ਲਹਿਰ, ਜਿਸ ਨੂੰ ਅਕਾਲੀ ਲਹਿਰ ਵੀ ਕਹਿੰਦੇ ਹਨ, ਦਾ ਉਦੇਸ਼ ਗੁਰਦੁਆਰਿਆਂ ਨੂੰ ਮਹੰਤਾਂ ਦੀ ਧੱਕੇਸ਼ਾਹੀ ਤੋਂ ਆਜ਼ਾਦ ਕਰਾ ਕੇ, ਲੋਕਾਂ ਦੇ ਆਪਣੇ ਪਰਬੰਧ ਹੇਠ ਲਿਆਉਣਾ ਸੀ। ਇਹ ਲਹਿਰ ਸਿੱਖਾਂ ਵਿਚ ਦਿਨੋ-ਦਿਨ ਜ਼ੋਰ ਫੜਦੀ ਜਾ ਰਹੀ ਸੀ, ਪਰ ਸਰਕਾਰ ਤੇ ਸੁਆਰਥੀ ਲੋਕ ਇਸ ਦੇ ਵਿਰੁੱਧ ਸਨ। ਇਸ ਲਈ ਸਿੱਖਾਂ ਨੂੰ ਬੜੀਆਂ ਔਕੜਾਂ ਦਾ ਸਾਹਮਣਾ ਕਰਨਾ ਪਿਆ ਅਤੇ ਕਈ ਤਰ੍ਹਾਂ ਦੇ ਭਿਆਨਕ ਤਸੀਹੇ ਸਹਿਣੇ ਪਏ।

ਪਰ ਜਿਉਂ ਜਿਉਂ ਅਕਾਲੀਆਂ ਨੇ ਪਰਚਾਰ ਕੀਤਾ, ਇਹ ਲਹਿਰ ਆਮ ਲੋਕਾਂ ਵਿਚ ਹੋਰ ਭੀ ਜ਼ੋਰ ਪਕੜਦੀ ਗਈ। ਸਿਖ ਧਰਮ ਦੇ ਲੋਕਤੰਤਰੀ ਨੇਮਾਂ ਦੇ ਆਧਾਰ 'ਤੇ ਇਹ ਮੰਗ ਹੋਣ ਲੱਗ ਪਈ ਕਿ ਗੁਰਦੁਆਰਾ ਫ਼ੰਡਾਂ ਨੂੰ ਲੋਕ-ਭਲਾਈ ਤੇ ਵਿਦਿਅਕ ਕੰਮਾਂ ਵਿਚ ਲਗਾਇਆ ਜਾਏ। ਸਿੱਖੀ ਦੇ ਸਰਬ-ਸਾਂਝੀਵਾਲਤਾ ਦੇ ਅਸੂਲਾਂ ਦਾ ਪਰਚਾਰ ਹੋਇਆ ਤੇ ਛੂਤ-ਛਾਤ ਦੇ ਦੂਰ ਕਰਨ ਦੀ ਲੋੜ 'ਤੇ ਜ਼ੋਰ ਦਿੱਤਾ ਗਿਆ। ਇਕ ਪਾਸੇ ਇਨ੍ਹਾਂ ਮੰਗਾਂ ਦਾ ਪਰਚਾਰ ਹੋ ਰਿਹਾ ਸੀ ਤੇ ਦੂਜੇ ਪਾਸੇ ਮਹੰਤਾਂ ਦੀ ਐਸ਼-ਪ੍ਰਸਤੀ ਤੇ ਆਚਰਨ-ਹੀਨਤਾ ਦੇ ਪਾਜ

ਖੁੱਲ੍ਹ ਰਹੇ ਸਨ। ਇਨ੍ਹਾਂ ਕਾਰਨਾਂ ਕਰਕੇ ਇਸ ਲਹਿਰ ਦਾ ਅਸਰ ਪਿੰਡ ਪਿੰਡ ਤੇ ਘਰ ਘਰ ਹੋਣ ਲੱਗ ਪਿਆ।

ਸ਼ਾਇਦ ਸਭ ਤੋਂ ਪਹਿਲੀ ਘਟਨਾ, ਜਿਸ ਨੇ ਲੋਕਾਂ ਦਾ ਧਿਆਨ ਗੁਰਦੁਆਰਿਆਂ ਦੇ ਸੁਧਾਰ ਵੱਲ ਖਿਚਿਆ, ਉਹ 1914 ਵਿਚ ਹੋਈ—ਉਹ ਸੀ ਗੁਰਦੁਆਰਾ ਰਕਾਬਗੰਜ ਦਾ ਝਗੜਾ। ਸਰਕਾਰ ਨੇ ਇਕ ਸੜਕ ਬਣਾਉਣ ਲਈ ਗੁਰਦੁਆਰੇ ਦੀ ਇਕ ਕੰਧ ਦਾ ਹਿੱਸਾ ਢਾਹ ਦਿੱਤਾ। ਸਿੱਖਾਂ ਨੇ ਇਸ ਵਿਰੁੱਧ ਅੰਦੋਲਨ ਕੀਤਾ ਤੇ ਅਖ਼ੀਰ ਸਰਕਾਰ ਨੂੰ ਲੋਕ-ਰਾਇ ਅੱਗੇ ਝੁਕਣਾ ਪਿਆ।

1919 ਵਿਚ ਸਿਖ ਲੀਗ ਦੀ ਸਥਾਪਨਾ ਨੇ ਗੁਰਦੁਆਰਾ ਸੁਧਾਰ ਲਹਿਰ ਨੂੰ ਹੋਰ ਤਾਕਤ ਦਿੱਤੀ। ਸਿੱਖਾਂ ਨੇ ਸਰਕਾਰ ਨਾਲ ਨਾ-ਮਿਲਵਰਤਣ ਸ਼ੁਰੂ ਕਰ ਦਿੱਤਾ। ਉਨ੍ਹਾਂ ਨੇ ਸ੍ਰੀ ਦਰਬਾਰ ਸਾਹਿਬ ਤੇ ਖ਼ਾਲਸਾ ਕਾਲਜ ਅੰਮ੍ਰਿਤਸਰ ਦੇ ਪਰਬੰਧ ਸਿੱਖਾਂ ਦੇ ਹੱਥਾਂ ਵਿਚ ਲਿਆਉਣ ਦੀ ਮੰਗ ਕੀਤੀ। ਸਰਕਾਰ ਨੇ ਖ਼ਾਲਸਾ ਕਾਲਜ ਦਾ ਪਰਬੰਧ ਸਿੱਖਾਂ ਦੀ ਪ੍ਰਬੰਧਕ ਕਮੇਟੀ ਨੂੰ ਸੌਂਪ ਦਿੱਤਾ। 1920 ਵਿਚ ਅੰਮ੍ਰਿਤਸਰ ਵਿਖੇ ਇਕ ਸਿਖ ਸਮਾਗਮ ਹੋਇਆ, ਜਿਸ ਵਿਚ ਸਿਖ ਗੁਰਦੁਆਰਿਆਂ ਦੇ ਪਰਬੰਧ ਲਈ ਇਕ ਕਮੇਟੀ ਦੀ ਸਥਾਪਨਾ ਹੋਈ।

ਨਨਕਾਣਾ ਸਾਹਿਬ ਦੇ ਸਾਕੇ ਵਿਚ ਤੇ ਪੰਜਾ ਸਾਹਿਬ, ਗੁਰੂ ਕੇ ਬਾਗ਼ ਤੇ ਜੈਤੋ ਦੇ ਮੋਰਚਿਆਂ ਵਿਚ ਸਿੱਖਾਂ ਉਪਰ ਅਕਹਿ ਤੇ ਅਸਹਿ ਅਤਿਆਚਾਰ ਹੋਏ। ਅਖ਼ੀਰ ਸਰਕਾਰ ਨੂੰ ਸਿੱਖਾਂ ਦੀ ਮੰਗ ਪਰਵਾਨ ਕਰਨੀ ਪਈ। 6 ਜੁਲਾਈ 1925 ਨੂੰ ਸਿਖ ਗੁਰਦੁਆਰਾ ਐਕਟ ਪਾਸ ਕੀਤਾ ਗਿਆ, ਜਿਸ ਦੁਆਰਾ ਸਿਖ ਗੁਰਦੁਆਰਿਆਂ ਦਾ ਪਰਬੰਧ ਸਿੱਖਾਂ ਵਿਚੋਂ ਚੁਣੇ ਹੋਏ ਪ੍ਰਤੀਨਿਧਾਂ ਦੇ ਹੱਥ ਵਿਚ ਆ ਗਿਆ।

•

ਖੁੱਲ੍ਹ ਰਹੇ ਸਨ। ਇਨ੍ਹਾਂ ਕਾਰਨਾਂ ਕਰਕੇ ਇਸ ਲਹਿਰ ਦਾ ਅਸਰ ਪਿੰਡ ਪਿੰਡ ਤੇ ਘਰ ਘਰ ਹੋਣ ਲੱਗ ਪਿਆ।

ਸ਼ਾਇਦ ਸਭ ਤੋਂ ਪਹਿਲੀ ਘਟਨਾ, ਜਿਸ ਨੇ ਲੋਕਾਂ ਦਾ ਧਿਆਨ ਗੁਰਦੁਆਰਿਆਂ ਦੇ ਸੁਧਾਰ ਵੱਲ ਖਿਚਿਆ, ਉਹ 1914 ਵਿਚ ਹੋਈ—ਉਹ ਸੀ ਗੁਰਦੁਆਰਾ ਰਕਾਬਗੰਜ ਦਾ ਝਗੜਾ। ਸਰਕਾਰ ਨੇ ਇਕ ਸੜਕ ਬਣਾਉਣ ਲਈ ਗੁਰਦੁਆਰੇ ਦੀ ਇਕ ਕੰਧ ਦਾ ਹਿੱਸਾ ਢਾਹ ਦਿੱਤਾ। ਸਿੱਖਾਂ ਨੇ ਇਸ ਵਿਰੁੱਧ ਅੰਦੋਲਨ ਕੀਤਾ ਤੇ ਅਖ਼ੀਰ ਸਰਕਾਰ ਨੂੰ ਲੋਕ-ਰਾਇ ਅੱਗੇ ਝੁਕਣਾ ਪਿਆ।

1919 ਵਿਚ ਸਿਖ ਲੀਗ ਦੀ ਸਥਾਪਨਾ ਨੇ ਗੁਰਦੁਆਰਾ ਸੁਧਾਰ ਲਹਿਰ ਨੂੰ ਹੋਰ ਤਾਕਤ ਦਿੱਤੀ। ਸਿੱਖਾਂ ਨੇ ਸਰਕਾਰ ਨਾਲ ਨਾ-ਮਿਲਵਰਤਣ ਸ਼ੁਰੂ ਕਰ ਦਿੱਤਾ। ਉਨ੍ਹਾਂ ਨੇ ਸ੍ਰੀ ਦਰਬਾਰ ਸਾਹਿਬ ਤੇ ਖ਼ਾਲਸਾ ਕਾਲਜ ਅੰਮ੍ਰਿਤਸਰ ਦੇ ਪਰਬੰਧ ਸਿੱਖਾਂ ਦੇ ਹੱਥਾਂ ਵਿਚ ਲਿਆਉਣ ਦੀ ਮੰਗ ਕੀਤੀ। ਸਰਕਾਰ ਨੇ ਖ਼ਾਲਸਾ ਕਾਲਜ ਦਾ ਪਰਬੰਧ ਸਿੱਖਾਂ ਦੀ ਪ੍ਰਬੰਧਕ ਕਮੇਟੀ ਨੂੰ ਸੌਂਪ ਦਿੱਤਾ। 1920 ਵਿਚ ਅੰਮ੍ਰਿਤਸਰ ਵਿਖੇ ਇਕ ਸਿਖ ਸਮਾਗਮ ਹੋਇਆ, ਜਿਸ ਵਿਚ ਸਿਖ ਗੁਰਦੁਆਰਿਆਂ ਦੇ ਪਰਬੰਧ ਲਈ ਇਕ ਕਮੇਟੀ ਦੀ ਸਥਾਪਨਾ ਹੋਈ।

ਨਨਕਾਣਾ ਸਾਹਿਬ ਦੇ ਸਾਕੇ ਵਿਚ ਤੇ ਪੰਜਾ ਸਾਹਿਬ, ਗੁਰੂ ਕੇ ਬਾਗ਼ ਤੇ ਜੈਤੋ ਦੇ ਮੋਰਚਿਆਂ ਵਿਚ ਸਿੱਖਾਂ ਉਪਰ ਅਕਹਿ ਤੇ ਅਸਹਿ ਅਤਿਆਚਾਰ ਹੋਏ। ਅਖ਼ੀਰ ਸਰਕਾਰ ਨੂੰ ਸਿੱਖਾਂ ਦੀ ਮੰਗ ਪਰਵਾਨ ਕਰਨੀ ਪਈ। 6 ਜੁਲਾਈ 1925 ਨੂੰ ਸਿਖ ਗੁਰਦੁਆਰਾ ਐਕਟ ਪਾਸ ਕੀਤਾ ਗਿਆ, ਜਿਸ ਦੁਆਰਾ ਸਿਖ ਗੁਰਦੁਆਰਿਆਂ ਦਾ ਪਰਬੰਧ ਸਿੱਖਾਂ ਵਿਚੋਂ ਚੁਣੇ ਹੋਏ ਪ੍ਰਤੀਨਿਧਾਂ ਦੇ ਹੱਥ ਵਿਚ ਆ ਗਿਆ।

•

## 95

# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਾਰੇ ਤੁਸੀਂ ਕੀ ਜਾਣਦੇ ਹੋ ?

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਗੁਰਦੁਆਰਾ ਸੁਧਾਰ ਲਹਿਰ ਦੇ ਫਲ-ਸਰੂਪ ਹੋਂਦ ਵਿਚ ਆਈ। ਇਹ ਪੰਜਾਬ ਵਿਧਾਨ ਸਭਾ ਵਲੋਂ ਬਣਾਏ 1925 ਦੇ ਸਿਖ ਗੁਰਦੁਆਰਾ ਐਕਟ ਅਧੀਨ ਬਣਾਈ ਗਈ, ਕਾਨੂੰਨੀ ਤੌਰ 'ਤੇ ਪਰਵਾਣਿਤ ਸੰਸਥਾ ਹੈ। ਇਸ ਦੇ ਜ਼ਿੰਮੇ ਗੁਰਦੁਆਰਿਆਂ ਦਾ ਪਰਬੰਧ, ਸਿਖ ਧਰਮ ਦੇ ਪਰਚਾਰ ਦੇ ਕਾਰਜ ਤੇ ਵਿਦਿਅਕ ਪ੍ਰੋਗਰਾਮ ਹਨ। ਇਸ ਦੀ ਧਰਮ ਪਰਚਾਰ ਕਮੇਟੀ ਤਾਂ ਹੈ ਹੀ ਧਰਮ ਦੇ ਪਰਚਾਰ ਤੇ ਸਿਖ ਧਰਮ ਸਬੰਧੀ ਸਾਹਿੱਤ ਛਾਪਣ ਵਾਸਤੇ। ਇਸ ਨੇ ਸਿਖ ਧਰਮ ਸਬੰਧੀ ਅੰਗਰੇਜ਼ੀ ਤੇ ਭਾਰਤੀ ਭਾਸ਼ਾਵਾਂ ਵਿਚ ਕਈ ਪੁਸਤਕਾਂ ਤੇ ਟ੍ਰੈਕਟ ਛਾਪੇ ਹਨ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਦਰਬਾਰ ਸਾਹਿਬ ਤੇ ਇਸ ਨਾਲ ਲੱਗਦੇ ਗੁਰੂ ਕੇ ਲੰਗਰ ਦਾ ਪਰਬੰਧ ਕਰਦੀ ਹੈ। ਗੁਰੂ ਰਾਮਦਾਸ ਨਿਵਾਸ ਤੇ ਗੁਰੂ ਰਾਮਦਾਸ ਹਸਪਤਾਲ, ਅੰਮ੍ਰਿਤਸਰ ਦਾ ਇੰਤਜ਼ਾਮ ਵੀ ਇਹੋ ਕਮੇਟੀ ਕਰਦੀ ਹੈ। ਇਤਿਹਾਸਕ ਗੁਰਦੁਆਰਿਆਂ ਦੇ ਪਰਬੰਧ ਤੋਂ ਇਲਾਵਾ ਇਹ ਕਮੇਟੀ ਕੁਝ ਕੁ ਵਿਦਿਅਕ ਸੰਸਥਾਵਾਂ ਚਲਾ ਰਹੀ ਹੈ। ਇਹ ਹਨ : ਖ਼ਾਲਸਾ ਕਾਲਜ ਬੰਬਈ, ਮਾਤਾ ਗੁਜਰੀ ਕਾਲਜ ਫ਼ਤਹਗੜ੍ਹ ਸਾਹਿਬ, ਭੁਪਿੰਦਰਾ ਖ਼ਾਲਸਾ ਹਾਈ ਸਕੂਲ ਮੋਗਾ, ਸ੍ਰੀ ਗੁਰੂ ਰਾਮਦਾਸ ਖ਼ਾਲਸਾ ਸੀਨੀਅਰ ਸੈਕੰਡਰੀ ਸਕੂਲ ਅੰਮ੍ਰਿਤਸਰ, ਸ੍ਰੀ ਗੁਰੂ ਨਾਨਕ ਗਰਲਜ਼ ਸੀਨੀਅਰ ਸੈਕੰਡਰੀ ਸਕੂਲ ਅੰਮ੍ਰਿਤਸਰ ਤੇ ਸ਼ਹੀਦ ਸਿਖ ਮਿਸ਼ਨਰੀ ਕਾਲਜ ਅੰਮ੍ਰਿਤਸਰ।

ਇਸ ਕਮੇਟੀ ਨੇ ਉੱਤਰ ਪ੍ਰਦੇਸ਼ ਵਿਚ ਪਰਚਾਰ ਲਈ ਅਲੀਗੜ੍ਹ, ਹਾਪੜ ਤੇ ਬੁਰਹਾਨਪੁਰ ਵਿਚ ਸਿਖ ਮਿਸ਼ਨ ਕਾਇਮ ਕੀਤੇ ਹੋਏ ਹਨ। ਇਸ ਤੋਂ ਇਲਾਵਾ, ਇਸ ਕਮੇਟੀ ਨੇ ਪੰਜਾਬ ਤੇ ਪੰਜਾਬ ਤੋਂ ਬਾਹਰ ਸਿਖ ਧਰਮ ਦਾ ਪਰਚਾਰ ਕਰਨ ਲਈ ਰਾਗੀ ਜਥੇ ਤੇ ਪਰਚਾਰਕ ਰੱਖੇ ਹੋਏ ਹਨ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਉਨ੍ਹਾਂ ਸਿਖ ਕਿਸਾਨਾਂ ਦੇ ਹਿੱਤਾਂ ਤੇ ਹੱਕਾਂ ਦਾ ਵੀ ਧਿਆਨ ਰੱਖਦੀ ਹੈ ਜੋ ਕਿ ਗੰਗਾਨਗਰ (ਰਾਜਸਥਾਨ) ਤੇ ਤਰਾਈ (ਉੱਤਰ ਪ੍ਰਦੇਸ਼) ਵਿਚ ਆਬਾਦ ਹਨ।

ਇਹ ਕਮੇਟੀ ਹਰ ਸਾਲ ਉਨ੍ਹਾਂ ਵਿਦਿਆਰਥੀਆਂ ਨੂੰ ਵਜ਼ੀਫ਼ੇ ਦੇਂਦੀ ਹੈ ਜੋ ਕਿ ਕਮੇਟੀ ਵਲੋਂ ਧਾਰਮਕ ਪ੍ਰੀਖਿਆ ਦੇ ਮੁਕਾਬਲੇ ਵਿਚ ਉੱਚੇ ਦਰਜੇ ਵਿਚ ਪਾਸ ਹੁੰਦੇ ਹਨ। ਕਮੇਟੀ ਅੰਮ੍ਰਿਤ-ਪਰਚਾਰ ਵਾਸਤੇ ਥਾਉਂ ਥਾਈਂ ਪਰਚਾਰਕ ਜਥੇ ਭੇਜਦੀ ਹੈ ਤੇ ਧਾਰਮਕ ਕਾਰਜਾਂ ਲਈ ਮਾਇਕ ਸਹਾਇਤਾ ਵੀ ਦੇਂਦੀ ਹੈ। ਕੁਝ ਸਾਲ ਹੋਏ, ਇਸ ਕਮੇਟੀ ਨੇ ਕੇਂਦਰੀ ਸਿਖ ਅਜਾਇਬ-ਘਰ ਦੀ ਸਥਾਪਨਾ ਕੀਤੀ, ਜਿਸ ਵਿਚ ਸਿੱਖਾਂ ਦੇ ਬਹੁਮੁੱਲੇ ਵਿਰਸੇ ਦੀਆਂ ਇਤਿਹਾਸਕ ਵਸਤੂਆਂ, ਵੱਡੇ ਵੱਡੇ ਇਤਿਹਾਸਕ ਚਿੱਤਰ, ਤਸਵੀਰਾਂ ਤੇ ਹੱਥ-ਲਿਖਤ ਪੁਰਾਤਨ ਖਰੜੇ ਆਦਿ ਰੱਖੇ ਹੋਏ ਹਨ। ਸਿਖ ਇਤਿਹਾਸ ਰੀਸਰਚ ਬੋਰਡ ਇਸ ਕਮੇਟੀ ਦਾ ਇਕ ਖ਼ਾਸ ਵਿਭਾਗ ਹੈ, ਜਿਸ ਦੇ ਅਧੀਨ ਸਿਖ ਰੈਫ਼ਰੈਂਸ ਰੀਸਰਚ ਲਾਇਬ੍ਰੇਰੀ ਹੈ।

ਭਾਸ਼ਾ ਦੇ ਆਧਾਰ 'ਤੇ ਪੰਜਾਬੀ ਸੂਬੇ ਦੀ ਮੰਗ ਲਈ ਜਦ ਲਹਿਰ ਚੱਲੀ ਤਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਉਸ ਦੀ ਪੂਰੀ ਪੂਰੀ ਸਹਾਇਤਾ ਕੀਤੀ। ਕੇਂਦਰੀ ਸਰਕਾਰ ਨੇ ਪੰਜਾਬ ਦੀ ਭਾਸ਼ਾਈ ਵੰਡ ਕਰਨੀ ਪਰਵਾਨ ਕਰ ਲਈ ਤੇ ਇੰਜ ਨਵੰਬਰ 1966 ਵਿਚ ਨਵੇਂ ਪੰਜਾਬ ਦਾ ਪ੍ਰਾਂਤ ਹੋਂਦ ਵਿਚ ਆਇਆ।

•

# 96

## ਭਾਰਤ ਦੇ ਸੁਤੰਤਰਤਾ-ਸੰਗਰਾਮ ਵਿਚ ਸਿੱਖਾਂ ਦਾ ਕੀ ਹਿੱਸਾ ਹੈ ?

ਅੰਗਰੇਜ਼ ਸਰਕਾਰ ਦਾ ਰਾਜ ਖ਼ਤਮ ਕਰਨ ਵਿਚ ਸਿੱਖਾਂ ਨੇ ਜੋ ਹਿੱਸਾ ਪਾਇਆ ਹੈ, ਉਹ ਕਾਫ਼ੀ ਮਹੱਤਵਪੂਰਨ ਹੈ। ਥੋੜਾ ਹੀ ਚਿਰ ਹੋਇਆ, ਇਹ ਸਿੱਧ ਕੀਤਾ ਗਿਆ ਹੈ ਕਿ ਅੰਗਰੇਜ਼ਾਂ ਵਿਰੁੱਧ ਸਿੱਖਾਂ ਨੇ ਦੋਵੇਂ ਜੰਗਾਂ, ਅੰਗਰੇਜ਼ਾਂ ਦੇ ਪੰਜਾਬ ਉਪਰ ਹਮਲੇ ਰੋਕਣ ਲਈ ਹੀ ਲੜੀਆਂ।

ਪੰਜਾਬ ਉੱਪਰ ਅੰਗਰੇਜ਼ਾਂ ਦੇ ਕਬਜ਼ੇ ਮਗਰੋਂ ਸਿਖ, ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦੀ ਆਨ ਸ਼ਾਨ ਦੇ ਕਾਰਨਾਮਿਆਂ ਲਈ ਤਰਸਣ ਲੱਗ ਪਏ। ਕੂਕਾ ਜਾਂ ਨਾਮਧਾਰੀ ਲਹਿਰ ਦੇ ਆਗੂ ਬਾਬਾ ਰਾਮ ਸਿੰਘ ਨੇ 1860 ਵਿਚ ਅੰਗਰੇਜ਼ ਰਾਜ ਵਿਰੁੱਧ ਬਗ਼ਾਵਤ ਦਾ ਝੰਡਾ ਚੁੱਕਿਆ। ਬਾਬਾ ਰਾਮ ਸਿੰਘ ਨੂੰ ਦੇਸ਼-ਨਿਕਾਲਾ ਦੇ ਕੇ ਰੰਗੂਨ (ਬਰਮਾ) ਭੇਜ ਦਿੱਤਾ ਗਿਆ, ਜਿਥੇ ਉਹ 1885 ਵਿਚ ਚਲਾਣਾ ਕਰ ਗਏ। 1872 ਵਿਚ ਉਨ੍ਹਾਂ ਦੇ 66 ਤੋਂ ਵੱਧ ਸਾਥੀਆਂ ਨੂੰ, ਬਿਨਾਂ ਮੁਕੱਦਮਾ ਚਲਾਏ ਤੋਪਾਂ ਨਾਲ ਉਡਾ ਦਿੱਤਾ ਗਿਆ।

ਜਨਵਰੀ 1909 ਵਿਚ ਕੁਝ ਭਾਰਤੀ ਨੇਤਾਵਾਂ ਨੇ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਦਿਨ ਮਨਾਉਣ ਲਈ, ਕੈਕਸਟਨ ਹਾਲ (Caxton Hall) ਲੰਡਨ ਵਿਚ ਇਕ ਖੁੱਲ੍ਹਾ ਜਲਸਾ ਕੀਤਾ। ਉਥੇ ਇਹ ਐਲਾਨ ਕੀਤਾ ਗਿਆ ਕਿ ਭਾਰਤ ਨੂੰ ਆਜ਼ਾਦ ਕਰਾਉਣ ਲਈ ਸਾਰੀ ਦੁਨੀਆ ਦੇ ਸਿਖ ਅੰਦੋਲਨ ਕਰਨ। ਇਸ ਵੰਗਾਰ ਦੇ ਉੱਤਰ ਵਿਚ, ਵਿਦੇਸ਼ਾਂ ਵਿਚ ਵੱਸ ਰਹੇ ਸਿੱਖਾਂ ਨੇ ਸੁਤੰਤਰਤਾ-ਸੰਗਰਾਮ ਸ਼ੁਰੂ ਕਰਨ ਦਾ ਫ਼ੈਸਲਾ ਕਰ ਲਿਆ। 1913 ਵਿਚ 200 ਤੋਂ ਵੱਧ ਜਿਨ੍ਹਾਂ ਭਾਰਤੀਆਂ ਨੇ ਮਸ਼ਹੂਰ ਗ਼ਦਰ ਪਾਰਟੀ ਦੀ ਨੀਂਹ ਰੱਖੀ, ਉਨ੍ਹਾਂ ਵਿਚੋਂ ਬਹੁ-ਗਿਣਤੀ ਸਿੱਖਾਂ ਦੀ ਹੀ ਸੀ। ਇਸ ਪਾਰਟੀ ਦਾ ਉੱਦੇਸ਼ ਇਹ ਸੀ ਕਿ ਭਾਰਤ ਨੂੰ ਅੰਗਰੇਜ਼ਾਂ ਦੀ ਗ਼ੁਲਾਮੀ ਤੋਂ ਬਾਹੂ-ਬਲ ਨਾਲ ਆਜ਼ਾਦ ਕਰਵਾਇਆ ਜਾਏ। ਬਾਬਾ ਗੁਰਦਿਤ ਸਿੰਘ ਨੇ ਕਾਮਾਗਾਟਾ-ਮਾਰੂ ਨਾਮ ਦਾ ਇਕ ਜਾਪਾਨੀ ਜਹਾਜ਼ ਕਿਰਾਏ ਉੱਤੇ

ਲਿਆ ਤੇ ਲਗ-ਭਗ 300 ਭਾਰਤੀਆਂ ਨੂੰ ਨਾਲ ਲੈ ਕੇ ਸਮੁੰਦਰ ਦੇ ਰਸਤੇ ਵੈਨਕੂਵਰ ਲਈ ਚੱਲ ਪਏ। ਮੁਸਾਫ਼ਰਾਂ ਨੂੰ ਕੈਨੇਡਾ ਦੇ ਪੱਛਮੀ ਤੱਟ 'ਤੇ ਉਤਰਨ ਦੀ ਆਗਿਆ ਨਾ ਦਿੱਤੀ ਗਈ। ਇਸ ਤਰ੍ਹਾਂ ਉਨ੍ਹਾਂ ਨੂੰ ਬੜੇ ਦੁਖ ਸਹਿਣੇ ਪਏ। ਦੋ ਮਹੀਨਿਆਂ ਦੇ ਕਸ਼ਟਾਂ ਮਗਰੋਂ ਉਨ੍ਹਾਂ ਨੂੰ ਵਾਪਸ ਜਾ ਕੇ ਕਲਕੱਤੇ ਉਤਰਨ 'ਤੇ ਮਜਬੂਰ ਹੋਣਾ ਪਿਆ। ਜਹਾਜ਼ ਤੋਂ ਉਤਰਨ ਸਾਰ ਹੀ ਉਨ੍ਹਾਂ ਉਪਰ ਗੋਲੀ ਚਲਾਈ ਗਈ। 21 ਤੋਂ ਵੀ ਵੱਧ ਸਿਖ ਸ਼ਹੀਦ ਹੋ ਗਏ। ਬਾਕੀ ਦੇ ਸਿੱਖਾਂ ਨੂੰ ਗ੍ਰਿਫ਼ਤਾਰ ਕਰ ਕੇ ਪੰਜਾਬ ਭੇਜ ਦਿੱਤਾ ਗਿਆ।

ਫਿਰ ਸਿੱਖਾਂ ਨੂੰ ਜਨਰਲ ਡਾਇਰ ਵਲੋਂ ਗੋਲੀਆਂ ਦੀ ਬੁਛਾੜ ਦਾ ਸਾਹਮਣਾ ਕਰਨਾ ਪਿਆ। 1919 ਵਿਚ ਜਲ੍ਹਿਆਂ ਵਾਲਾ ਬਾਗ਼ ਦੇ ਕਤਲਾਮ ਵਿਚ 100 ਤੋਂ ਵੀ ਵੱਧ ਸਿਖ ਮਾਰੇ ਗਏ। 1942 ਵਿਚ ਸੁਭਾਸ਼ ਚੰਦਰ ਬੋਸ ਨੇ ਭਾਰਤ ਨੂੰ ਆਜ਼ਾਦ ਕਰਾਉਣ ਲਈ ਜੋ 'ਆਜ਼ਾਦ ਹਿੰਦ ਫ਼ੌਜ' ਖੜੀ ਕੀਤੀ ਸੀ, ਉਸ ਵਿਚ ਵੀ ਸਿੱਖਾਂ ਨੇ ਵੱਧ ਚੜ੍ਹ ਕੇ ਹਿੱਸਾ ਲਿਆ। ਜਨਰਲ ਮੋਹਨ ਸਿੰਘ ਨੇ ਮਲਾਇਆ ਦੀ ਸਿਖ ਜਨਤਾ ਨੂੰ ਜਥੇਬੰਦ ਕੀਤਾ ਅਤੇ ਦੱਖਣ-ਪੂਰਬੀ ਏਸ਼ੀਆ ਵਿਚ ਬਰਤਾਨਵੀ ਫ਼ੌਜਾਂ ਉੱਤੇ ਹਮਲਾ ਕਰਨ ਵਿਚ ਹਿੱਸਾ ਲਿਆ। 1942 ਵਿਚ ਹੀ ਚਲਾਏ 'ਭਾਰਤ ਛੱਡੋ ਅੰਦੋਲਨ' ਵਿਚ ਵੀ ਸਿੱਖਾਂ ਨੇ ਵਧ ਚੜ੍ਹ ਕੇ ਹਿੱਸਾ ਪਾਇਆ।

ਇਹ ਕਹਿਣਾ ਯੋਗ ਹੈ ਕਿ ਸੁਤੰਤਰਤਾ-ਸੰਗਰਾਮ ਵਿਚ ਸਿੱਖਾਂ ਦਾ ਹਿੱਸਾ ਨਿਗਰ ਤੇ ਮਹੱਤਵਪੂਰਨ ਹੈ।



# 97

## ਬਦੇਸ਼ਾਂ ਵਿਚ ਰਹਿ ਰਹੇ ਸਿੱਖਾਂ ਬਾਰੇ ਜਾਣਕਾਰੀ ਦਿਓ

ਵੀਹਵੀਂ ਸਦੀ ਦੇ ਅਰੰਭ ਵਿਚ ਕੁਝ ਸਿੱਖ ਆਪਣੀ ਆਰਥਕ ਹਾਲਤ ਸੁਧਾਰਨ ਲਈ ਬ੍ਰਿਟਿਸ਼ ਕੋਲੰਬੀਆ (ਕੈਨੇਡਾ) ਵਿਚ ਜਾ ਵੱਸੇ। ਪਰ ਉਥੇ ਨਸਲੀ ਖਿਚੋਤਾਣ ਕਾਰਨ ਉਨ੍ਹਾਂ ਨੂੰ ਕਈ ਮੁਸ਼ਕਲਾਂ ਦਾ ਸਾਹਮਣਾ ਕਰਨਾ ਪਿਆ। ਉਹ ਆਮ ਕਰਕੇ ਜੰਗਲ ਕੱਟਣ ਵਿਚ ਲੱਗੇ ਅਤੇ ਇਮਾਰਤੀ ਲੱਕੜ ਦੀ ਚੀਰ-ਫਾੜ ਲਈ ਉਨ੍ਹਾਂ ਆਰੇ ਲਗਾਏ। ਉਨ੍ਹਾਂ ਵਿਚੋਂ ਕੁਝ ਦੱਖਣ ਵੱਲ ਕੈਲੀਫ਼ੋਰਨੀਆ (ਅਮਰੀਕਾ) ਵਿਚ ਚਲੇ ਗਏ। ਪਹਿਲਾਂ ਉਹ ਖੇਤਾਂ ਵਿਚ ਕਾਮਿਆਂ ਦੇ ਤੌਰ 'ਤੇ ਕੰਮ ਕਰਦੇ ਰਹੇ ਤੇ ਬੜੀ ਭਾਰੀ ਜਦੋ-ਜਹਿਦ ਪਿੱਛੋਂ ਉਨ੍ਹਾਂ ਨੂੰ ਜ਼ਮੀਨਾਂ ਖ਼ਰੀਦਣ ਦੀ ਆਗਿਆ ਮਿਲ ਗਈ। ਪਰ ਸਿਖ ਜਿਥੇ ਭੀ ਗਏ, ਉਥੇ ਉਨ੍ਹਾਂ ਨੇ ਆਉਣ ਜਾਣ ਵਾਲਿਆਂ ਲਈ ਗੁਰਦੁਆਰੇ ਕਾਇਮ ਕੀਤੇ। ਉਨ੍ਹਾਂ ਅਸਥਾਨਾਂ 'ਤੇ ਸਿਖ ਸੰਗਤਾਂ ਇਕੱਠੀਆਂ ਹੋਣ ਲੱਗ ਪਈਆਂ ਅਤੇ ਉਹ ਉਨ੍ਹਾਂ ਦੇ ਭਾਈਚਾਰਕ ਕੇਂਦਰ ਬਣ ਗਏ।

1947 ਵਿਚ ਜਦ ਭਾਰਤ ਦੀ ਵੰਡ ਹੋਈ ਤਾਂ ਪੱਛਮੀ ਪਾਕਿਸਤਾਨ ਤੋਂ ਨਿਕਲ ਕੇ ਕਈ ਸਿਖ ਹੋਰ ਦੇਸ਼ਾਂ ਵਿਚ ਜਾ ਵੱਸੇ। ਇਨ੍ਹਾਂ ਵਿਚੋਂ ਕੁਝ ਡਾਕਟਰ, ਅਧਿਆਪਕ ਤੇ ਇੰਜੀਨੀਅਰ ਆਦਿ ਕੈਨੇਡਾ ਤੇ ਅਮਰੀਕਾ ਦੇ ਵੱਡੇ ਵੱਡੇ ਸ਼ਹਿਰਾਂ ਵਿਚ ਜਾ ਵੱਸੇ। ਪੱਛਮੀ ਪੰਜਾਬ ਤੋਂ ਆਏ ਕੁਝ ਸਿਖ ਜ਼ਿਮੀਂਦਾਰ ਉੱਤਰੀ ਕੈਲੀਫ਼ੋਰਨੀਆ ਵਿਚ ਚਲੇ ਗਏ ਅਤੇ ਸਟਾਕਟਨ ਤੇ ਯੂਬਾ ਸ਼ਹਿਰਾਂ ਵਿਚ ਜਾ ਵੱਸੇ। ਕਈਆਂ ਨੇ ਆਪਣੇ ਰਿਸ਼ਤੇਦਾਰਾਂ ਤੇ ਸੱਜਣਾਂ ਮਿੱਤਰਾਂ ਨੂੰ ਵੀ ਉਥੇ ਬੁਲਾ ਲਿਆ। ਬਹੁਤੇ ਸਿਖ ਪੰਜਾਬ ਦੇ ਦੁਆਲੇ ਦੇ ਇਲਾਕੇ ਵਿਚੋਂ ਉਥੇ ਗਏ। ਕੈਲੀਫ਼ੋਰਨੀਆ ਵਿਚ ਹੁਣ ਉਹ ਵੱਡੇ ਵੱਡੇ ਬਾਗ਼ਾਂ ਦੇ ਮਾਲਕ ਹਨ।

1969 ਵਿਚ ਦਿੱਲੀ ਦਾ ਸ: ਹਰਭਜਨ ਸਿੰਘ ਪੁਰੀ ਲਾਸ ਏਂਜਲਜ਼ ਵਿਚ

ਜਾ ਵਸਿਆ ਅਤੇ ਉਥੇ ਉਸ ਨੇ ਯੋਗ ਦੀਆਂ ਕਲਾਸਾਂ ਸ਼ੁਰੂ ਕੀਤੀਆਂ। ਯੋਗ ਵਿਚ ਦਿਲਚਸਪੀ ਰੱਖਣ ਵਾਲੇ ਅਮਰੀਕਨ ਵਿਦਿਆਰਥੀ ਭਾਰੀ ਗਿਣਤੀ ਵਿਚ ਉਨ੍ਹਾਂ ਕਲਾਸਾਂ ਵਿਚ ਆਉਣ ਲੱਗ ਪਏ। ਸਹਿਜੇ ਸਹਿਜੇ ਇਨ੍ਹਾਂ ਨੂੰ ਸਿਖ ਧਰਮ ਨਾਲ ਵੀ ਜਾਣ-ਪਛਾਣ ਹੋਣ ਲੱਗ ਪਈ। ਹਰਭਜਨ ਸਿੰਘ ਨੇ ਜੋ ਲਹਿਰ ਚਲਾਈ, ਉਸ ਨੂੰ 3 ਐਚ ਓ (ਹੈਲਦੀ, ਹੈਪੀ, ਹੋਲੀ ਆਰਗੇਨਾਈਜ਼ੇਸ਼ਨ—ਭਾਵ ਸੁਅਸਤ, ਆਨੰਦ ਤੇ ਪਵਿੱਤਰ ਜਥੇਬੰਦੀ) ਦਾ ਨਾਮ ਦਿੱਤਾ ਗਿਆ ਅਤੇ ਇਹ ਤਕਰੀਬਨ ਸਾਰੇ ਅਮਰੀਕਾ ਵਿਚ ਫੈਲ ਗਈ। ਇਸ ਸੰਸਥਾ ਦੀ ਲੋੜ ਨੂੰ ਪੂਰਾ ਕਰਨ ਲਈ ਅਮਰੀਕਾ ਵਿਚ ਕਈ ਥਾਈਂ ਇਸ ਜਥੇਬੰਦੀ ਦੇ ਆਸ਼ਰਮ ਸਥਾਪਿਤ ਕੀਤੇ ਗਏ। ਜਿਨ੍ਹਾਂ ਅਮਰੀਕਨਾਂ ਨੇ ਸਿਖ ਧਰਮ ਨੂੰ ਅਪਣਾਇਆ, ਉਹ ਗੁਰੂ ਗੋਬਿੰਦ ਸਿੰਘ ਜੀ ਦੇ ਖ਼ਾਲਸਾ ਸਜ ਗਏ ਹਨ। ਇਹ ਅਮਰੀਕਨ ਸਿੰਘ ਉਥੋਂ ਦੇ ਕਈ ਵੱਡੇ ਤੇ ਉੱਘੇ ਸ਼ਹਿਰਾਂ ਵਿਚ ਉਥੋਂ ਦੀਆਂ ਸਿਖ ਸੰਗਤਾਂ ਦੇ ਸਭਿਆਚਾਰਕ ਤੇ ਆਰਥਕ ਕੰਮਾਂ ਵਿਚ ਕਾਫ਼ੀ ਦਿਲਚਸਪੀ ਲੈਂਦੇ ਹਨ। 'ਦੀ ਸਿਖ ਧਰਮਾ ਬ੍ਰਦਰ-ਹੁਡ' ਅਤੇ 'ਖ਼ਾਲਸਾ ਕੌਂਸਲ' ਪੱਛਮੀ ਦੇਸ਼ਾਂ ਵਿਚ ਸਿਖ ਧਰਮ ਦੇ ਪਰਚਾਰ ਲਈ ਹੋਂਦ ਵਿਚ ਆਈਆਂ। ਅਮਰੀਕਨ ਸਿੱਖਾਂ ਦੀ ਗਿਣਤੀ ਦਿਨੋ-ਦਿਨ ਵਧਦੀ ਜਾਪਦੀ ਹੈ।

ਇੰਗਲੈਂਡ ਵਿਚ ਜੋ ਸਿਖ ਗਏ, ਉਹ ਉਥੇ ਸ਼ੁਰੂ ਸ਼ੁਰੂ ਵਿਚ ਉੱਚੀ ਵਿਦਿਆ ਪ੍ਰਾਪਤ ਕਰਨ ਲਈ ਗਏ। ਪਰ 1947 ਤੋਂ ਪਿੱਛੋਂ ਪੰਜਾਬ ਤੋਂ ਭਾਰੀ ਗਿਣਤੀ ਵਿਚ ਕਈ ਸਿਖ ਲੰਡਨ, ਬਰਮਿੰਘਮ ਤੇ ਵੈਸਟ ਯਾਰਕਸ਼ਾਇਰ ਵਿਚ ਸਥਾਪਿਤ ਸਨਅਤੀ ਕੇਂਦਰਾਂ ਵਿਚ ਮਜ਼ਦੂਰੀ ਜਾਂ ਤਕਨੀਕੀ ਕੰਮਾਂ ਲਈ ਜਾ ਵੱਸੇ। ਹੁਣ ਸਿਖ ਗ੍ਰੇਟਰ-ਲੰਡਨ ਦੇ ਇਲਾਕੇ ਵਿਚ ਈਲਿੰਗ, ਸਾਊਥਾਲ ਤੇ ਈਸਥਮ ਦੇ ਸ਼ਹਿਰਾਂ ਅੰਦਰ ਬਹੁਤ ਭਾਰੀ ਗਿਣਤੀ ਵਿਚ ਮਿਲਦੇ ਹਨ। ਵਲੈਤ ਵਿਚ ਇਸ ਵੇਲੇ ਸਿੱਖਾਂ ਨੇ ਇਕ ਸੌ ਤੋਂ ਵੀ ਵੱਧ ਗੁਰਦੁਆਰੇ ਬਣਾ ਲਏ ਹਨ। ਇਨ੍ਹਾਂ ਵਿਚੋਂ ਕੁਝ ਕੁ ਰਾਮਗੜ੍ਹੀਆ ਸਿੱਖਾਂ ਨੇ ਸਥਾਪਿਤ ਕੀਤੇ ਹਨ। ਸਿਖ ਬੱਚੇ, ਜੋ ਉਥੋਂ ਦੇ ਜਮ-ਪਲ ਹਨ ਤੇ ਉਥੇ ਵਿਦਿਆ ਪ੍ਰਾਪਤ ਕਰ ਰਹੇ ਹਨ, ਦੋ ਸਭਿਆਤਾਵਾਂ ਵਿਚ ਵੰਡੇ ਪਏ ਹਨ—ਇਕ ਸਭਿਅਤਾ ਉਨ੍ਹਾਂ ਦੇ ਘਰ ਦੀ, ਜੋ ਉਨ੍ਹਾਂ ਦੇ ਮਾਪੇ ਪੰਜਾਬ ਤੋਂ ਆਪਣੇ ਨਾਲ ਲੈ ਕੇ ਗਏ ਹਨ ਅਤੇ ਦੂਜੀ ਹੈ ਪੱਛਮੀ ਸਭਿਅਤਾ। ਇਨ੍ਹਾਂ ਨੂੰ ਆਪਣੇ ਬਹੁਮੁੱਲੇ ਵਿਰਸੇ ਤੋਂ ਜਾਣੂ ਕਰਾਉਣ ਤੇ ਸਿਖ ਰਵਾਇਤਾਂ

ਬਾਰੇ ਦੱਸਣ ਦੀ ਬਹੁਤ ਲੋੜ ਹੈ। ਉਥੋਂ ਦੇ ਸਿਖ ਨੌਜਵਾਨਾਂ ਨੂੰ ਆਪਣਾ ਧਰਮ ਤੇ ਸਿਖ ਸਭਿਅਤਾ ਨੂੰ ਸਮਝਣ ਸਮਝਾਉਣ ਲਈ ਜਿਥੇ ਅੰਗਰੇਜ਼ੀ ਵਿਚ ਲਿਖਿਆ ਸਾਹਿੱਤ ਬਹੁਤ ਜ਼ਰੂਰੀ ਹੈ, ਉਥੇ ਇਹ ਸਿਖ ਧਰਮ, ਸਾਹਿਤ ਤੇ ਇਤਿਹਾਸ ਨਾਲ ਸੰਬੰਧਤ ਵਿਸ਼ਿਆਂ ਉਪਰ ਗੋਸ਼ਟੀਆਂ ਤੇ ਵਿਚਾਰ-ਸੰਮੇਲਨ ਕਰਾਉਣੇ ਲਾਹੇਵੰਦ ਸਾਬਤ ਹੋ ਸਕਦੇ ਹਨ। ਪਿਛਲੇ ਇਕ ਦਹਾਕੇ ਵਿਚ ਬਹੁਤ ਸਾਰੇ ਸਿਖ ਅਫ਼ਰੀਕਾ 'ਚੋਂ, ਖ਼ਾਸ ਕਰ ਕੀਨੀਆ, ਯੁਗਾਂਡਾ ਅਤੇ ਤਨਜ਼ਾਨੀਆ ਵਿਚੋਂ ਇੰਗਲੈਂਡ ਵਿਚ ਆ ਵੱਸੇ ਹਨ। ਉਨ੍ਹਾਂ ਉਥੇ ਕਈ ਚੰਗੀਆਂ ਨੌਕਰੀਆਂ ਲੈ ਲਈਆਂ ਹਨ ਜਾਂ ਕਈਆਂ ਨੇ ਦੁਕਾਨਾਂ ਖੋਲ੍ਹ ਕੇ ਵਪਾਰ ਸ਼ੁਰੂ ਕਰ ਦਿੱਤਾ ਹੈ। ਵਲੈਤ ਵਿਚ ਸਿੱਖਾਂ ਦੀ ਵੱਸੋਂ ਇਸ ਵੇਲੇ ਢਾਈ ਕੁ ਲੱਖ ਹੋਵੇਗੀ।

ਮਲੇਸ਼ੀਆ ਇਕ ਹੋਰ ਦੇਸ਼ ਹੈ, ਜਿਥੇ ਕਿ ਸਿੱਖਾਂ ਦੀ ਬਹੁਤ ਗਿਣਤੀ ਹੈ। ਨਾਲ ਹੀ ਥਾਈਲੈਂਡ ਵਿਚ ਵੀ ਸਿੱਖਾਂ ਦੀ ਕਾਫ਼ੀ ਵੱਸੋਂ ਹੈ। ਮਲੇਸ਼ੀਆ ਵਿਚ ਸਿਖ ਡਾਕਟਰ, ਇੰਜੀਨੀਅਰ, ਵਕੀਲ, ਅਧਿਆਪਕ ਹਨ ਅਤੇ ਪੁਲਿਸ ਤੇ ਫ਼ੌਜ ਵਿਚ ਕੰਮ ਕਰਦੇ ਹਨ। ਉਥੋਂ ਦੇ ਰਾਜਨੀਤਕ, ਆਰਥਕ ਖੇਤਰ ਅਤੇ ਸਮਾਜਕ ਤੇ ਸਭਿਆਚਾਰਕ ਜੀਵਨ ਵਿਚ ਉਥੋਂ ਦੇ ਸਿਖ ਅਹਿਮ ਹਿੱਸਾ ਪਾ ਰਹੇ ਹਨ। ਮਲੇਸ਼ੀਆ ਵਿਚ ਸਿੱਖਾਂ ਨੇ ਕੁਆਲਲੰਪੁਰ, ਪੇਰਾਕ, ਸੇਰੰਬਨ, ਪੀਨਾਂਗ, ਕੇਡਾਹ ਅਤੇ ਸਾਰਾਵਕ ਆਦਿ ਸ਼ਹਿਰਾਂ ਵਿਚ ਗੁਰਦੁਆਰੇ ਬਣਾਏ ਹੋਏ ਹਨ। ਥਾਈਲੈਂਡ, ਸਿੰਗਾਪੁਰ ਤੇ ਹਾਂਗਕਾਂਗ ਵਿਚ ਵੀ ਆਲੀਸ਼ਾਨ ਗੁਰਦੁਆਰੇ ਹਨ। ਇਨ੍ਹਾਂ ਥਾਵਾਂ 'ਤੇ ਸਿੱਖਾਂ ਨੇ ਕਈ ਸਥਾਨਕ ਹਸਪਤਾਲਾਂ ਆਦਿ ਵਿਚ ਦਿਲ ਖੋਲ੍ਹ ਕੇ ਦਾਨ ਦਿੱਤਾ ਹੈ।

ਸੀਮਤ ਥਾਂ ਵਿਚ ਸਿੱਖਾਂ ਦੀਆਂ ਬਦੇਸ਼ਾਂ ਵਿਚ ਪ੍ਰਾਪਤੀਆਂ ਦਾ ਪੂਰਾ ਵੇਰਵਾ ਦੇਣਾ ਕਠਿਨ ਹੈ। ਅੰਦਾਜ਼ਾ ਹੈ ਕਿ ਬਦੇਸ਼ਾਂ ਵਿਚ ਵੱਸ ਰਹੇ ਸਿੱਖਾਂ ਦੀ ਗਿਣਤੀ ਲਗਪਗ 10 ਲੱਖ ਹੈ। ਜਿਥੇ ਜਿਥੇ ਵੀ ਸਿਖ ਵੱਸ ਰਹੇ ਹਨ, ਉਹ ਉਥੋਂ ਦੇ ਦੇਸ਼ਾਂ ਦੇ ਵਫ਼ਾਦਾਰ ਨਾਗਰਿਕ ਹਨ, ਪਰ ਆਪਣੀਆਂ ਰਵਾਇਤਾਂ ਤੇ ਆਤਮਕ ਉਤਸ਼ਾਹ ਲਈ ਉਹ ਪੰਜਾਬ ਵੱਲ ਹੀ ਤੱਕਦੇ ਹਨ।

•

## 98

# ਗੁਰਬਾਣੀ ਕੀ ਹੈ ?

ਗੁਰਬਾਣੀ ਦਾ ਭਾਵ ਹੈ—ਗੁਰੂ ਦੀ ਬਾਣੀ। ਇਹ ਰੱਬੀ ਗੀਤ ਹੈ। ਇਹ ਗੁਰਮਤਿ ਸਾਹਿੱਤ ਹੈ, ਜੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੈ। ਸਿਖ ਮੱਤ ਵਿਚ ਗੁਰੂ ਤੋਂ ਭਾਵ ਹੈ—ਗੁਰੂ ਦਾ ਸ਼ਬਦ, ਨਾ ਕਿ ਗੁਰੂ ਦਾ ਪੰਜ-ਭੌਤਿਕ ਸਰੀਰ। ਈਸ਼ਵਰ ਨੇ ਗੁਰੂ ਦੁਆਰਾ ਬਾਣੀ ਪਰਗਟ ਕੀਤੀ ਹੈ, ਜੋ ਕਿ ਅੰਤ ਵਿਚ ਜੀਵ ਨੂੰ ਉਸ ਦੇ ਮੂਲ ਸੋਮੇ ਦੇ ਨਾਲ ਜੋੜਦੀ ਹੈ। "ਬਾਣੀ ਗੁਰੂ ਗੁਰੂ ਹੈ ਬਾਣੀ॥" ਜੋ ਬਾਣੀ ਨੂੰ ਸਮਝਾਂਦਾ ਹੈ, ਜਾਂ ਉਸ ਦੀ ਵਿਆਖਿਆ ਕਰਦਾ ਹੈ, ਉਹ ਗੁਰੂ ਦੀ ਪਦਵੀ ਨਹੀਂ ਲੈ ਸਕਦਾ। ਉਹ ਤਾਂ ਕੇਵਲ ਵਿਆਖਿਆਕਾਰ ਜਾਂ ਪਰਚਾਰਕ ਹੈ। ਗੁਰੂ ਸਾਹਿਬਾਂ ਦੀ ਰਚੀ ਹੋਈ ਸੱਚੀ ਬਾਣੀ ਤੋਂ ਬਿਨਾਂ ਸਿਖ, ਕੋਈ ਹੋਰ ਕੱਚੀ ਬਾਣੀ ਸਵੀਕਾਰ ਨਹੀਂ ਕਰਦੇ।

ਕੁਝ ਲੋਕੀਂ ਗੁਰਬਾਣੀ ਵਿਚ ਜ਼ਾਹਰਾ ਤੌਰ 'ਤੇ ਕਿਤੇ ਕਿਤੇ ਪਰਸਪਰ ਵਿਰੋਧੀ ਤੁਕਾਂ ਬਾਰੇ ਕਿੰਤੂ ਕਰਦੇ ਹਨ। ਗੁਰਬਾਣੀ ਦੇ ਸ਼ਬਦ ਆਤਮਕ ਵਿਕਾਸ ਦੇ ਵੱਖ ਵੱਖ ਪੜਾਵਾਂ ਨਾਲ ਢੁਕਦੇ ਰਚੇ ਗਏ ਹਨ। ਮਿਸਾਲ ਵਜੋਂ, ਕਿਧਰੇ ਤਾਂ ਇਹ ਕਿਹਾ ਹੈ ਕਿ ਨਿੱਜੀ ਉੱਦਮ ਤੇ ਸਾਧਨਾ ਨਾਲ ਪ੍ਰਭੂ ਦੀ ਪ੍ਰਾਪਤੀ ਸੰਭਵ ਹੈ, ਪਰ ਕਿਧਰੇ ਇਹ ਲਿਖਿਆ ਹੈ ਕਿ ਪਰਮਾਤਮਾ ਦੀ ਕ੍ਰਿਪਾ ਤੋਂ ਬਗ਼ੈਰ ਤਪ, ਸਾਧਨਾ ਤੇ ਸਿਮਰਨ ਦਾ ਕੋਈ ਲਾਭ ਨਹੀਂ ਮਿਲ ਸਕਦਾ। ਇਹ ਜੋ ਪਰਸਪਰ ਵਿਰੋਧ ਦਿੱਸਦੇ ਹਨ, ਇਨ੍ਹਾਂ ਨੂੰ ਸਹੀ ਰੂਪ ਵਿਚ ਸਮਝਣ ਲਈ ਸੋਚ, ਸਮਝ ਤੇ ਠਰ੍ਹੰਮੇ ਦੀ ਲੋੜ ਹੈ। ਉਪਰ ਕਥਿਤ ਦ੍ਰਿਸ਼ਟਾਂਤ ਨੂੰ ਇਉਂ ਸਮਝਣਾ ਹੈ ਕਿ ਸ਼ੁਰੂ ਵਿਚ ਤਾਂ ਨਿੱਜੀ ਯਤਨਾਂ ਕਰਕੇ ਹੀ ਕੋਈ ਅਰਦਾਸ ਜਾਂ ਪ੍ਰਾਰਥਨਾ ਹੋਏਗੀ, ਪਰ ਫਿਰ ਮਗਰੋਂ ਇਹ ਸਮਝ ਵੀ ਆ ਜਾਂਦੀ ਹੈ ਕਿ ਇਹ ਯਤਨ ਵੀ ਪ੍ਰਭੂ ਦੀ ਪ੍ਰੇਰਨਾ ਜਾਂ ਸਹਾਇਤਾ ਨਾਲ ਹੀ ਹੋਇਆ ਹੈ। ਉਸ ਦੇ ਹੁਕਮ ਤੋਂ ਬਗ਼ੈਰ ਮਨੁੱਖ ਕੁਝ ਵੀ ਕਰਨ ਦੇ ਸਮਰੱਥ ਨਹੀਂ। ਨਾਲੇ ਨਿਰੇ ਨਿੱਜੀ ਯਤਨਾਂ ਨਾਲ ਤਾਂ ਹਉਮੈ ਹੋਣ ਦਾ ਡਰ ਹੈ। ਇਥੋਂ ਤਕ ਕਿ ਜੇ ਮਨੁੱਖ ਨਿਰਾ ਆਪਣੇ ਯਤਨਾਂ 'ਤੇ ਹੀ ਭੁੱਲਿਆ

ਫਿਰੇ ਤਾਂ ਉਹ ਨਿਰਾਸ ਭੀ ਹੋ ਸਕਦਾ ਹੈ। ਪਰਮਾਤਮਾ ਦੀ ਮਿਹਰ ਦੀ ਪ੍ਰਾਪਤੀ ਲਈ ਨਿਮਰਤਾ ਬਹੁਤ ਜ਼ਰੂਰੀ ਹੈ।

ਇਹ ਭੀ ਜ਼ਰੂਰੀ ਹੈ ਕਿ ਅਸੀਂ ਗੁਰਬਾਣੀ ਦਾ ਪਾਠ ਇਕਾਗਰ-ਚਿੱਤ ਹੋ ਕੇ ਕਰੀਏ ਅਤੇ ਨਾਲ ਨਾਲ ਮਨ ਨੂੰ ਬਾਣੀ ਦੇ ਅਰਥਾਂ ਅਨੁਸਾਰ ਪ੍ਰੇਰੀਏ। ਨਿਰਾ ਤੋਤੇ ਵਾਂਗ ਸ਼ਬਦ ਰੱਟੀ ਜਾਣ ਦਾ ਕੀ ਲਾਭ ? ਪਾਠ ਦੇ ਨਾਲ ਨਾਲ ਗੁਰਬਾਣੀ ਦੁਆਰਾ ਦਿੱਤੇ ਜਾ ਰਹੇ ਉਪਦੇਸ਼ ਨੂੰ ਵਿਚਾਰਨਾ ਜ਼ਰੂਰੀ ਹੈ। ਇਉਂ ਕੀਤਿਆਂ ਮਨ ਵਿਚੋਂ ਭੈੜੇ ਸੰਕਲਪ ਤੇ ਮੰਦੇ ਭਾਵ ਨਿਕਲ ਜਾਂਦੇ ਹਨ ਤੇ ਉਹ ਨਾਮ ਰੂਪੀ ਅੰਮ੍ਰਿਤ ਦੀ ਪ੍ਰਾਪਤੀ ਲਈ ਨਿਰਮਲ ਹੋ ਜਾਂਦਾ ਹੈ। ਇਕ ਸਿਦਕੀ ਸਿਖ ਤਾਂ ਹਰ ਰੋਜ਼ ਇਹ ਅੰਮ੍ਰਿਤ ਪੀਂਦਾ ਹੈ। ਇਸ ਨਾਲ ਉਸ ਨੂੰ ਸੱਚੀ ਤ੍ਰਿਪਤੀ ਤੇ ਮਨ ਦੀ ਸ਼ਾਂਤੀ ਮਿਲਦੀ ਹੈ। ਗੁਰਬਾਣੀ ਦਾ ਅੰਤਹਕਰਣ ਵਿਚ ਰਸਣਾ ਉਸੇ ਤਰ੍ਹਾਂ ਹੀ ਫਲਦਾਇਕ ਹੈ ਜਿਵੇਂ ਕਿ ਵਾਹੇ ਹੋਏ ਖੇਤ ਉਪਰ ਠੀਕ ਮੌਸਮ ਦਾ ਮੀਂਹ। ਗੁਰਬਾਣੀ ਦਾ ਤਤਸਾਰ ਇਹ ਹੈ ਕਿ ਨਾਮ ਦੇ ਜਹਾਜ਼ ਵਿਚ ਚੜ੍ਹ ਕੇ ਸ਼ਰਧਾ ਦੇ ਚੱਪੂ ਮਾਰੋ ਤੇ ਇਸ ਭਵਸਾਗਰ ਤੋਂ ਪਾਰ ਹੋ ਜਾਓ।

ਸਿਖ ਧਰਮ ਅਨੁਸਾਰ ਗੁਰਬਾਣੀ ਦੁਆਰਾ ਪ੍ਰਾਪਤ ਹੋਇਆ ਨਾਮ ਸਾਰੇ ਰੋਗਾਂ ਤੇ ਪਾਪਾਂ ਨੂੰ ਦੂਰ ਕਰਨ ਦੀ ਔਖਧੀ ਹੈ। ਇਹ ਤਾਂ ਹਰ ਸਿਖ ਨੇ ਆਪ ਦੇਖਣਾ ਹੈ ਕਿ ਕਿਹੜਾ ਸ਼ਬਦ ਜਾਂ ਸਲੋਕ ਉਸ ਦੀ ਆਤਮਕ ਲੋੜ ਨੂੰ ਪੂਰਿਆਂ ਕਰਦਾ ਹੈ ਅਤੇ ਉਸ ਦੇ ਮਨ ਨੂੰ ਪ੍ਰਭੂ-ਸਿਮਰਨ ਵੱਲ ਪ੍ਰੇਰਨ ਵਿਚ ਸਹਾਈ ਹੁੰਦਾ ਹੈ। ਜੇ ਉਸ ਨੂੰ ਭਗਤੀ-ਭਾਵ ਦੇ ਸ਼ਬਦ ਪੜ੍ਹ ਕੇ ਸ਼ਾਂਤੀ ਮਿਲਦੀ ਹੈ ਤਾਂ ਉਸ ਨੂੰ ਇਹ ਸਮਝ ਲੈਣਾ ਚਾਹੀਦਾ ਹੈ ਕਿ ਉਸ ਦੀ ਆਤਮਕ ਲੋੜ ਨਾਮ-ਸਿਮਰਨ ਹੈ।

**ਇਹ ਬਾਣੀ ਜੋ ਜੀਅਹੁ ਜਾਣੈ ਤਿਸੁ ਅੰਤਰਿ ਰਵੈ ਹਰਿ ਨਾਮਾ॥**

*(ਬਿਲਾਵਲੁ ਮਹਲਾ ੩, ਪੰਨਾ 797)*

•

99

# ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਤੁਸੀਂ ਕੀ ਜਾਣਦੇ ਹੋ ?

ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਆਦਿ ਗ੍ਰੰਥ' ਦਾ ਸੰਪਾਦਨ ਕੀਤਾ, ਜੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਵਿੱਤਰ ਨਾਮ ਨਾਲ ਸਤਿਕਾਰੇ ਜਾਂਦੇ ਹਨ। ਇਸ ਵਿਚ ਪਹਿਲੇ ਪੰਜ ਗੁਰੂ ਸਾਹਿਬਾਂ ਦੀ ਬਾਣੀ ਤੋਂ ਇਲਾਵਾ ਕੁਝ ਮੱਧ-ਕਾਲੀਨ ਭਾਰਤੀ ਭਗਤਾਂ ਦੀ ਬਾਣੀ ਵੀ ਦਰਜ ਕੀਤੀ ਗਈ। 1604 ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ 'ਆਦਿ ਬੀੜ' ਦਾ ਪ੍ਰਕਾਸ਼ ਹਰਿਮੰਦਰ ਸਾਹਿਬ ਵਿਖੇ ਕੀਤਾ। ਇਹ ਪਵਿੱਤਰ ਬੀੜ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਪੋਤਰੇ ਧੀਰਮਲ ਦੇ ਹੱਥ ਆ ਗਈ। ਥੋੜੇ ਚਿਰ ਮਗਰੋਂ ਕੁਝ ਸਿੱਖਾਂ ਨੇ ਇਹ 'ਆਦਿ ਬੀੜ' ਧੀਰਮਲ ਕੋਲੋਂ ਖੋਹ ਲਿਆਂਦੀ ਤੇ ਸ੍ਰੀ ਗੁਰੂ ਤੇਗ਼ ਬਹਾਦਰ ਜੀ ਅੱਗੇ ਲਿਆ ਰੱਖੀ। ਪਰ ਗੁਰੂ ਜੀ ਨੇ ਬੀੜ ਧੀਰਮਲ ਨੂੰ ਮੋੜ ਦਿੱਤੀ। 1706 ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦਮਦਮਾ ਸਾਹਿਬ ਵਿਖੇ ਇਹ ਸਾਰੀ ਬਾਣੀ ਭਾਈ ਮਨੀ ਸਿੰਘ ਜੀ ਨੂੰ ਲਿਖਾਈ ਅਤੇ ਨਾਲ ਹੀ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਵੀ ਸ਼ਾਮਲ ਕਰ ਦਿੱਤੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜੋਤੀ ਜੋਤਿ ਸਮਾਉਣ ਤੋਂ ਕੁਝ ਚਿਰ ਪਹਿਲਾਂ 'ਆਦਿ ਗ੍ਰੰਥ' ਨੂੰ ਗੁਰੂ ਦੀ ਅਟੱਲ ਪਦਵੀ ਦੇ ਕੇ 'ਗੁਰੂ ਗ੍ਰੰਥ ਸਾਹਿਬ' ਦਾ ਨਾਮ ਦਿੱਤਾ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 5894 ਸ਼ਬਦ ਤੇ ਸਲੋਕ ਹਨ। ਸਭ ਤੋਂ ਵੱਧ ਸ਼ਬਦ (2216) ਸ੍ਰੀ ਗੁਰੂ ਅਰਜਨ ਦੇਵ ਜੀ ਦੇ ਹਨ। 15 ਭਗਤਾਂ ਤੇ 17 ਭੱਟਾਂ ਦੇ 937 ਐਸੇ ਸ਼ਬਦ ਵੀ ਇਸ ਵਿਚ ਸ਼ਾਮਲ ਕੀਤੇ ਗਏ ਜਿਨ੍ਹਾਂ ਦਾ ਭਾਵਾਰਥ ਸਿਖ ਧਰਮ ਦੇ ਮੂਲ-ਸਿਧਾਂਤਾਂ ਅਨੁਸਾਰ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹਿੰਦੂ ਤੇ ਮੁਸਲਮਾਨ, ਉੱਚੀ ਸ਼੍ਰੇਣੀ ਤੇ ਨੀਵੀਂ ਸ਼੍ਰੇਣੀ ਦੇ ਸਭ ਭਗਤ ਇੱਕੋ ਪੱਧਰ ਤੇ ਇਕ-ਸਮਾਨ ਦਿੱਸਦੇ ਹਨ। ਭਾਸ਼ਾ ਦੀ ਦ੍ਰਿਸ਼ਟੀ ਤੋਂ ਇਹ ਪਵਿੱਤਰ ਗ੍ਰੰਥ ਪੁਰਾਤਨ 'ਹਿੰਦਵੀ' ਉਪ-ਭਾਸ਼ਾਵਾਂ ਦਾ ਇਕ ਬਹੁਮੁੱਲਾ ਭੰਡਾਰ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਬਦਾਂ ਨੂੰ ਰਾਗਾਂ ਅਨੁਸਾਰ ਤਰਤੀਬ ਦਿੱਤੀ

ਗਈ ਹੈ। ਇਹ ਨਿਸਚਿਤ ਛੰਦਾਂ ਤੇ ਲਗਾਂ-ਮਾਤਰਾਂ ਅਨੁਸਾਰ ਰਚੇ ਗਏ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜੋ ਰਾਗ ਵਰਤੇ ਗਏ ਹਨ, ਉਨ੍ਹਾਂ ਦੀ ਗਿਣਤੀ 31 ਹੈ। ਹਰੇਕ ਰਾਗ ਵਿਚ ਸ਼ਬਦਾਂ ਦੀ ਤਰਤੀਬ ਇਸ ਤਰ੍ਹਾਂ ਹੈ : ਦੁਪਦੇ, ਤਿਪਦੇ, ਚਉਪਦੇ, ਅਸ਼ਟਪਦੀਆਂ, ਲੰਮੀਆਂ ਬਾਣੀਆਂ, ਛੰਦ, ਵਾਰਾਂ ਅਤੇ ਭਗਤਾਂ ਦੀ ਬਾਣੀ। ਗੁਰਮੁਖੀ ਅੱਖਰਾਂ ਵਿਚ ਛਪੀ ਪਰਚਲਤ ਬੀੜ ਦੇ 1430 ਪੰਨੇ ਹਨ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅੰਤ ਵਿਚ ਇਸ ਦੇ ਵਿਸ਼ਾ-ਵਸਤੂ ਬਾਰੇ ਆਪਣੇ ਖ਼ਿਆਲ ਹੇਠ ਲਿਖੇ ਸ਼ਬਦਾਂ ਵਿਚ ਪਰਗਟ ਕੀਤੇ ਹਨ :

**ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ ॥**
**ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸ ਕਾ ਸਭਸੁ ਅਧਾਰੋ ॥**
**ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ ॥** *(ਪੰਨਾ 1429)*

ਇਹ ਬਾਣੀ ਦਾ ਭੰਡਾਰ ਨਾਮ ਦਾ ਖ਼ਜ਼ਾਨਾ ਹੈ। ਇਹ ਦੈਵੀ ਪ੍ਰੇਰਨਾ ਤੋਂ ਉਪਜਿਆ ਨਾਦ ਹੈ। ਇਸ ਵਿਚ ਅਧਿਆਤਮਵਾਦ ਹੈ ਤੇ ਸਦਾਚਾਰ ਵੀ। ਇਸ ਵਿਚ ਯਥਾਰਥ ਹੈ ਤੇ ਕਲਪਨਾ ਵੀ। ਇਸ ਵਿਚ ਰਹੱਸ ਵੀ ਹੈ ਤੇ ਦਰਸ਼ਨ ਵੀ। ਪ੍ਰੋ: ਪੂਰਨ ਸਿੰਘ ਦਾ ਕਹਿਣਾ ਹੈ ਕਿ "ਇਹ ਸਭ ਜਾਤੀਆਂ ਦਾ ਸਾਂਝਾ ਧਰਮ-ਗ੍ਰੰਥ ਹੈ, ਕਿਉਂਕਿ ਇਹ ਦੈਵੀ ਪਿਆਰ ਵਿਚ ਅਲਾਪਿਆ ਗੀਤ ਹੈ, ਅਤੇ ਧਰਤੀ ਦੇ ਸਾਰੇ ਲੋਕ ਅਜਿਹੀ ਡਲ੍ਹਕਦੀ ਸੰਗੀਤ-ਮਈ ਸ਼ਕਤੀ ਦੇ ਆਸਰੇ ਹੀ ਜੀਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਇਕ ਅਰਸ਼ੀ ਗੀਤ ਹੈ, ਇਹ ਇਕ ਇਲਾਹੀ ਵੀਚਾਰ ਹੈ, ਇਕ ਅਮਰ ਜੀਵਨ ਦਾ ਸੋਮਾ ਹੈ।" ਜਿਵੇਂ ਕਬੀਰ ਜੀ ਕਹਿੰਦੇ ਹਨ :

**ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ ॥** *(ਪੰਨਾ 335)*

ਇਹ ਸਰਬ-ਵਿਆਪੀ ਧਰਮ ਦਾ ਗ੍ਰੰਥ ਹੈ। ਇਹ ਗਿਆਨ ਦਾ ਇਕ ਅਦੁੱਤੀ ਭੰਡਾਰ ਹੈ। ਸਾਰੀ ਮਾਨਵ-ਜਾਤੀ ਦਾ ਇਹ ਇਕ ਮਹਾਨ ਵਿਰਸਾ ਹੈ।

•

**100**

## ਦਸਮ ਗ੍ਰੰਥ ਬਾਰੇ ਤੁਸੀਂ ਕੀ ਜਾਣਦੇ ਹੋ ?

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਕ ਮਹਾਨ ਯੋਧੇ ਹੀ ਨਹੀਂ ਸਨ, ਸਗੋਂ ਉਹ ਰਚਨਾਤਮਕ ਯੋਗਤਾ ਵਾਲੇ ਇਕ ਮਹਾਨ ਅਨੁਭਵੀ ਤੇ ਕਲਾਧਾਰੀ ਪੁਰਸ਼ ਵੀ ਸਨ। ਫ਼ਾਰਸੀ, ਹਿੰਦੀ ਤੇ ਪੰਜਾਬੀ ਦੇ ਮਹਾਨ ਵਿਦਵਾਨ ਹੋਣ ਦੇ ਨਾਤੇ ਉਨ੍ਹਾਂ ਨੇ ਇਨ੍ਹਾਂ ਭਾਸ਼ਾਵਾਂ ਦੁਆਰਾ ਵੱਖ ਵੱਖ ਕਾਵਿ-ਰੂਪਾਂ ਵਿਚ ਬਾਣੀ ਰਚੀ। ਗੁਰੂ ਜੀ ਨੇ ਆਪਣੇ ਦਰਬਾਰ ਵਿਚ 52 ਕਵੀਆਂ ਤੇ ਵਿਦਵਾਨਾਂ ਦੀ ਸਰਪ੍ਰਸਤੀ ਕੀਤੀ। ਇਨ੍ਹਾਂ ਵਿਚ ਸੁਪ੍ਰਸਿੱਧ ਸਨ—ਭਾਈ ਨੰਦ ਲਾਲ ਜੀ ਗੋਯਾ ਅਤੇ ਸੈਨਾਪਤਿ।

ਦਸਮ ਗ੍ਰੰਥ ਦੀ ਸੰਪਾਦਨਾ ਭਾਈ ਮਨੀ ਸਿੰਘ ਜੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤਿ ਸਮਾਉਣ ਮਗਰੋਂ ਕੀਤੀ। ਇਸ ਵਿਚ ਬ੍ਰਜ ਭਾਸ਼ਾ, ਫ਼ਾਰਸੀ ਤੇ ਪੰਜਾਬੀ ਵਿਚ 1700 ਤੋਂ ਵੀ ਵੱਧ ਛੰਦ ਤੇ ਪਦੇ ਹਨ। ਇਸ ਵਿਚ ਦਰਜ ਬਾਣੀਆਂ ਦਾ ਵਿਸ਼ਾ-ਵਸਤੂ ਦਾਰਸ਼ਨਿਕ, ਮਿਥਿਹਾਸਕ ਤੇ ਸ੍ਵੈ-ਜੀਵਨੀ ਦਾ ਹੈ। ਇਨ੍ਹਾਂ ਬਾਣੀਆਂ ਵਿਚੋਂ ਜਿਹੜੀਆਂ ਨਿਸਚਿਤ ਤੌਰ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਕਹੀਆਂ ਜਾਂਦੀਆਂ ਹਨ, ਉਨ੍ਹਾਂ ਵਿਚ ਅਕਾਲ ਪੁਰਖ ਦੀ ਉਸਤਤੀ ਤੇ ਸ੍ਰੀ ਸਾਹਿਬ ਦੀ ਸ਼ਕਤੀ ਦਾ ਵਰਣਨ ਹੈ। ਇਨ੍ਹਾਂ ਵਿਚੋਂ ਕਈ ਰਚਨਾਵਾਂ ਉਸ ਸਮੇਂ ਦੇ ਲੋਕਾਂ ਵਿਚ ਬੀਰ-ਰਸ ਤੇ ਦੇਸ਼-ਭਗਤੀ ਦੀ ਭਾਵਨਾ ਉਜਾਗਰ ਕਰਨ ਲਈ ਰਚੀਆਂ ਗਈਆਂ। ਜੋ ਬਾਣੀਆਂ ਨਿਸਚਿਤ ਤੌਰ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਰਚੀਆਂ ਮੰਨੀਆਂ ਜਾਂਦੀਆਂ ਹਨ, ਉਹ ਹਨ :

**ਜਾਪੁ ਸਾਹਿਬ**—ਅਨੇਕ ਪ੍ਰਕਾਰ ਦੇ ਵੱਖ ਵੱਖ ਛੰਦਾਂ ਵਿਚ ਲਿਖੀ ਹੋਈ ਇਕ ਅਦਭੁਤ ਰਚਨਾ, ਜਿਸ ਵਿਚ ਪ੍ਰਭੂ ਦੀ ਸ਼ਕਤੀ ਤੇ ਗੁਣਾਂ ਦੀ ਉਸਤਤੀ ਹੈ।

**ਬਚਿੱਤ੍ਰ ਨਾਟਕ**—ਇਹ ਅਸਚਰਜ ਨਾਟਕ ਗੁਰੂ ਜੀ ਦੀ ਅਧਿਆਤਮਕ ਸ੍ਵੈ-ਜੀਵਨੀ ਦਾ ਬ੍ਰਜ-ਕਵਿਤਾ ਵਿਚ ਚਿਤਰਨ ਹੈ। ਇਸ ਦੁਆਰਾ ਗੁਰੂ ਜੀ ਆਪਣਾ ਉਦੇਸ਼ ਵਰਣਨ ਕਰਦੇ ਹਨ।

**ਅਕਾਲ ਉਸਤਤਿ, ਸ਼ਬਦ ਹਜਾਰੇ ਤੇ ਤੇਤੀਸ ਸਵੱਯੇ**—ਇਨ੍ਹਾਂ ਬਾਣੀਆਂ ਵਿਚ ਭਾਵਪੂਰਤ ਸ਼ਬਦਾਵਲੀ ਤੇ ਦਿਲ-ਖਿਚਵੀਆਂ ਉਪਮਾਵਾਂ ਦੁਆਰਾ ਅਕਾਲ ਪੁਰਖ ਦੀ ਮਹਿਮਾ ਗਾਈ ਗਈ ਹੈ। ਜਿਵੇਂ ਕਿ:

**ਜੈਸੇ ਏਕ ਨਦ ਤੇ ਤਰੰਗ ਕੋਟ ਉਪਜਤ ਹੈਂ,**
**ਪਾਨ ਕੇ ਤਰੰਗ ਸਬੈ ਪਾਨ ਹੀ ਕਹਾਹਿੰਗੇ ॥**
**ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੁਇ,**
**ਤਾਹੀ ਤੇ ਉਪਜ ਸਬੈ ਤਾਹੀ ਮੈ ਸਮਾਹਿੰਗੇ ॥੧੭॥੮੭॥**

*(ਅਕਾਲ ਉਸਤਤਿ)*

**ਜ਼ਫ਼ਰਨਾਮਾ**—ਫ਼ਾਰਸੀ ਕਵਿਤਾ ਵਿਚ ਲਿਖੀ ਇਹ ਚਿੱਠੀ ਔਰੰਗਜ਼ੇਬ ਬਾਦਸ਼ਾਹ ਨੂੰ ਸੰਬੋਧਨ ਕੀਤੀ ਗਈ ਹੈ। ਇਸ ਤੋਂ ਸਾਫ਼ ਦਿੱਸਦਾ ਹੈ ਕਿ ਗੁਰੂ ਜੀ ਅਤਿਆਚਾਰ ਤੇ ਤਅੱਸਬ ਦੇ ਕਿਤਨੇ ਵਿਰੋਧੀ ਸਨ।

ਦਸਮ ਗ੍ਰੰਥ ਦੀ ਰਚਨਾ ਵਿਚੋਂ ਜੋ ਗੁਣ ਕਿਸੇ ਨੂੰ ਸਭ ਤੋਂ ਵੱਧ ਪ੍ਰਭਾਵਿਤ ਕਰਦੇ ਹਨ, ਉਹ ਹਨ : ਕਾਵਿਕ ਤਕਨੀਕ ਦਾ ਕਮਾਲ, ਬੋਲੀ ਦੀ ਢੁਕਵੀਂ ਵਰਤੋਂ ਤੇ ਵੱਖ ਵੱਖ ਵਿਸ਼ੇਸ਼ਣਾਂ ਤੇ ਪ੍ਰਭੂ ਦੇ ਗੁਣਾਂ ਲਈ ਲੋੜੀਂਦੇ ਤੇ ਫਬਵੇਂ ਸ਼ਬਦਾਂ ਦੀ ਠੀਕ ਚੋਣ।

ਅਨੰਦਪੁਰ ਸਾਹਿਬ ਛੱਡਣ ਤੋਂ ਬਾਅਦ ਹਾਲਾਤ ਭਾਵੇਂ ਬਹੁਤ ਖ਼ਰਾਬ ਹੋ ਗਏ ਸਨ, ਪਰ ਫਿਰ ਵੀ ਦਸਮੇਸ਼ ਗੁਰੂ ਜੀ ਨੂੰ ਆਪਣੀ ਜਿੱਤ ਦਾ ਪੱਕਾ ਵਿਸ਼ਵਾਸ ਰਿਹਾ ਤੇ ਉਨ੍ਹਾਂ ਨੇ ਅਕਾਲ ਪੁਰਖ ਉਪਰ ਅਟੁੱਟ ਤੇ ਪੂਰਨ ਭਰੋਸਾ ਹਮੇਸ਼ਾ ਕਾਇਮ ਰੱਖਿਆ। ਮਾਛੀਵਾੜੇ ਦੇ ਜੰਗਲਾਂ ਵਿਚ ਗੁਰੂ ਜੀ ਇਹ ਤੁਕਾਂ ਗਾਉਂਦੇ ਰਹੇ:

**ਯਾਰੜੇ ਦਾ ਸਾਨੂੰ ਸਥਰੁ ਚੰਗਾ ਭਠ ਖੇੜਿਆ ਦਾ ਰਹਣਾ...**

ਭਗਤੀ-ਭਾਵ ਵਿਚ ਭਿੱਜੀ ਦਸਮ ਗ੍ਰੰਥ ਵਿਚ ਅੰਕਿਤ ਸੰਤ-ਸਿਪਾਹੀ ਸ੍ਰੀ ਗੁਰੂ ਗੋਬਿੰਦ ਸਿੰਘ ਦੀ ਬਾਣੀ ਉਨ੍ਹਾਂ ਦੀ ਬਹੁ-ਪੱਖੀ ਸ਼ਖ਼ਸੀਅਤ, ਉਨ੍ਹਾਂ ਦੇ ਤੇਜ-ਪ੍ਰਤਾਪ, ਆਤਮਕ ਉੱਚਤਾ ਤੇ ਬੀਰ-ਰਸੀ ਕਮਾਲ ਦੀ ਲਖਾਇਕ ਹੈ।

•

## 101

# ਗੁਰੂ ਸਾਹਿਬਾਨ ਦੀ ਬਾਣੀ ਦੇ ਸਾਹਿਤਕ ਗੁਣ ਦੱਸੋ

ਗੁਰੂ ਸਾਹਿਬਾਨ ਦੀ ਬਾਣੀ ਵਿਚ ਅਧਿਆਤਮ ਵਿਦਿਆ ਤੇ ਡੂੰਘੇ ਪਰਮਾਰਥਕ ਵਿਚਾਰ ਹਨ। ਇਸ ਤੋਂ ਇਲਾਵਾ ਇਸ ਦੇ ਅਧਿਐਨ ਨਾਲ ਗੁਰੂ ਸਾਹਿਬਾਂ ਦੇ ਸਮੇਂ ਦੇ ਹਾਲਾਤ ਦਾ ਵੀ ਪਤਾ ਲੱਗਦਾ ਹੈ। ਇਸ ਵਿਚ ਕਈ ਥਾਈਂ ਉਸ ਵੇਲੇ ਦੇ ਸਮਾਜ ਵਿਚ ਫੈਲੇ ਭ੍ਰਿਸ਼ਟਾਚਾਰ ਤੇ ਗਿਰਾਵਟ ਦਾ ਨਕਸ਼ਾ ਖਿਚਿਆ ਗਿਆ ਹੈ ਅਤੇ ਸਮਾਜ-ਸੁਧਾਰ ਤੇ ਆਰਥਕ ਬਿਹਤਰੀ ਦੀ ਲੋੜ 'ਤੇ ਜ਼ੋਰ ਦਿੱਤਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਸ ਵੇਲੇ ਦੇ ਹਾਕਮਾਂ ਨੂੰ ਨਿਆਂਕਾਰੀ ਤੇ ਮਨੁੱਖ ਮਾਤਰ ਦਾ ਭਲਾ ਚਾਹੁਣ ਵਾਲੇ ਰਾਜ-ਪਰਬੰਧ ਦੀ ਪ੍ਰੇਰਨਾ ਦਿੱਤੀ।

ਪਹਿਲੇ ਪੰਜ ਗੁਰੂ ਸਾਹਿਬਾਨ ਨੇ ਤੇ ਫਿਰ ਨੌਵੇਂ ਤੇ ਦਸਵੇਂ ਗੁਰੂ ਸਾਹਿਬਾਂ ਨੇ ਆਪਣੀ ਬਾਣੀ ਵਿਚ ਅਨੇਕ ਪਰਕਾਰ ਦੇ ਛੰਦਾਂ ਤੇ ਕਾਵਿ-ਰੂਪਾਂ ਦੀ ਵਰਤੋਂ ਕੀਤੀ ਹੈ। ਉਨ੍ਹਾਂ ਦੀਆਂ ਰਚਨਾਵਾਂ ਵਿਚੋਂ ਬੋਲੀ ਦੀ ਮਿਠਾਸ ਤੇ ਅਦਭੁਤ ਅਲੰਕਾਰਾਂ ਦੇ ਝਲਕਾਰੇ ਦੇਖ ਕੇ ਤੇ ਉੱਚੇ ਖ਼ਿਆਲ ਪੜ੍ਹ ਕੇ ਸੁਤੇ-ਸਿਧ ਹੀ ਮੂੰਹੋਂ ਵਾਹ ਵਾਹ ਨਿਕਲਦੀ ਹੈ। ਸੂਖਮ ਵਿਚਾਰਾਂ ਅਤੇ ਡੂੰਘੇ ਤੇ ਗੰਭੀਰ ਸੰਕਲਪਾਂ ਨੂੰ ਸੌਖੇ ਢੰਗ ਨਾਲ ਸਮਝਾਉਣ ਲਈ ਐਸੇ ਰੂਪਕ ਵਰਤੇ ਹਨ ਜੋ ਕਿ ਨਿਤ ਦੇ ਜੀਵਨ ਤੇ ਆਮ ਵਾਪਰਦੀਆਂ ਘਟਨਾਵਾਂ ਵਿਚੋਂ ਹਨ। ਗੁਰੂ ਸਾਹਿਬਾਨ ਕੁਦਰਤ ਨੂੰ ਬਹੁਤ ਪਿਆਰਦੇ ਸਨ। ਇਸੇ ਲਈ ਉਨ੍ਹਾਂ ਨੇ ਚੁਫੇਰੇ ਦਿੱਸਦੀ ਪ੍ਰਕ੍ਰਿਤੀ ਦੀ ਸੁੰਦਰਤਾ ਨੂੰ ਅਤੇ ਬਦਲਦੀਆਂ ਰੁੱਤਾਂ ਨੂੰ ਬੜੇ ਚਾਉ ਤੇ ਖ਼ੁਸ਼ੀ ਨਾਲ ਚਿਤਰਿਆ ਤੇ ਗਾਵਿਆ ਹੈ।

ਤੁਖਾਰੀ ਰਾਗ ਦੇ ਬਾਰਹਮਾਹ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹਰ ਮਹੀਨੇ ਦੀ ਕੁਦਰਤੀ ਦਸ਼ਾ ਨੂੰ ਮਨੁੱਖ ਦੀ ਅੰਦਰਲੀ ਅਵਸਥਾ ਨਾਲ ਜੋੜਿਆ ਹੈ। ਇਸੇ ਤਰ੍ਹਾਂ ਹੀ ਗੁਰੂ ਜੀ ਨੇ ਆਰਤੀ ਦੇ ਸ਼ਬਦ ਵਿਚ ਬ੍ਰਹਿਮੰਡ ਦੀ ਅਸਚਰਜਤਾ ਤੇ ਅਦਭੁਤਤਾ ਦਾ ਵਰਣਨ ਕੀਤਾ ਹੈ:

**ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ,**
**ਤਾਰਿਕਾ ਮੰਡਲ ਜਨਕ ਮੋਤੀ॥** *(ਪੰਨਾ 13)*

ਜਾਣੀਆਂ ਪਛਾਣੀਆਂ ਉਪਮਾਵਾਂ ਦੁਆਰਾ ਪਰਮਾਰਥਕ ਸੱਚਾਈਆਂ ਬਿਆਨ ਕੀਤੀਆਂ ਗਈਆਂ ਹਨ। ਜਿਵੇਂ :

**ਪੁਹਪ ਮਧਿ ਜਿਉ ਬਾਸੁ ਬਸਤੁ ਹੈ ਮੁਕਰ ਮਾਹਿ ਜੈਸੇ ਛਾਈ॥**
**ਤੈਸੇ ਹੀ ਹਰਿ ਬਸੇ ਨਿਰੰਤਰਿ ਘਟ ਹੀ ਖੋਜਹੁ ਭਾਈ॥** *(ਪੰਨਾ 684)*

**ਸੂਰਜੁ ਏਕੋ ਰੁਤਿ ਅਨੇਕ॥ ਨਾਨਕ ਕਰਤੇ ਕੇ ਕੇਤੇ ਵੇਸ॥** *(ਪੰਨਾ 357)*

ਨਾਮ-ਸਿਮਰਨ ਰਾਹੀਂ ਪ੍ਰਾਪਤੀਆਂ ਤੇ ਆਤਮਕ ਵਿਚਾਰਾਂ ਨੂੰ ਚਿਤਰਨ ਲਈ ਗੁਰੂ ਸਾਹਿਬਾਂ ਨੇ ਪਰਚਲਤ ਮੁਹਾਵਰੇ ਤੇ ਅਖਾਣ ਵੀ ਵਰਤੇ ਹਨ, ਜਿਵੇਂ :

**ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ॥** *(ਪੰਨਾ 1427)*

**ਮੈ ਅੰਧੁਲੇ ਹਰਿ ਨਾਮੁ ਲਕੁਟੀ ਟੋਹਣੀ॥** *(ਪੰਨਾ 752)*

ਗੁਰੂ ਸਾਹਿਬਾਨ ਨੇ ਆਪਣੀ ਬਾਣੀ ਵਿਚ ਜੋ ਭਾਸ਼ਾ ਵਰਤੀ ਹੈ, ਉਸ ਨੂੰ ਉਚੇਚੇ ਤੌਰ 'ਤੇ ਬਣਾਉਟੀ ਜਿਹਾ ਮਾਂਜਣ, ਸੰਵਾਰਨ ਜਾਂ ਸ਼ਿੰਗਾਰਨ ਦਾ ਯਤਨ ਨਹੀਂ ਕੀਤਾ, ਸਗੋਂ ਉੱਚੇ ਤੋਂ ਉੱਚੇ ਖ਼ਿਆਲ ਤੇ ਉੱਤਮ-ਆਦਰਸ਼ ਐਸੀ ਸਾਦਗੀ ਤੇ ਸਰਲਤਾ ਨਾਲ ਪੇਸ਼ ਕੀਤੇ ਹਨ ਕਿ ਅਨਪੜ੍ਹ ਤੇ ਸਾਧਾਰਨ ਬੁੱਧੀ ਵਾਲਾ ਪੁਰਸ਼ ਵੀ ਇਨ੍ਹਾਂ ਦੇ ਭਾਵਾਰਥ ਨੂੰ ਸਹਿਜੇ ਹੀ ਸਮਝ ਲੈਂਦਾ ਹੈ। ਗੁਰਬਾਣੀ ਦੇ ਸ਼ਬਦ ਆਤਮਕ ਸਿੱਧੀ ਤੇ ਪੂਰਨਤਾ ਦੀ ਪ੍ਰਾਪਤੀ ਲਈ ਸਹਾਈ ਹੁੰਦੇ ਹਨ। ਗੁਰੂ ਸਾਹਿਬਾਂ ਦੀ ਬਾਣੀ ਉੱਤਮ ਵਿਚਾਰਾਂ ਤੇ ਦਿਲ-ਖਿਚਵੇਂ ਸਾਹਿਤਕ ਗੁਣਾਂ ਕਰਕੇ ਵਡਮੁੱਲੀ ਹੈ।

•

**102**

# ਜਪੁਜੀ ਸਾਹਿਬ ਦਾ ਤਤਸਾਰ ਕੀ ਹੈ ?

ਜਪੁਜੀ ਸਾਹਿਬ ਸਿਖ ਧਰਮ ਤੇ ਸਿਖ ਫ਼ਲਸਫ਼ੇ ਦਾ ਸਾਰ ਹੈ। ਇਸ ਬਾਣੀ ਦਾ ਵਿਸ਼ਾ ਹੈ : 'ਆਤਮਕ ਉੱਨਤੀ ਦੁਆਰਾ ਸੱਚ ਦੀ ਪ੍ਰਾਪਤੀ ਕਿਵੇਂ ਹੋਵੇ ?' ਇਸ ਮਜ਼ਮੂਨ ਨੂੰ ਇਕ ਖ਼ਾਸ ਵਿਉਂਤ-ਬਧ ਤਰਤੀਬ ਨਾਲ ਨਿਭਾਇਆ ਗਿਆ ਹੈ।

ਸ਼ੁਰੂ ਵਿਚ ਭੂਮਿਕਾ ਦੇ ਰੂਪ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮੂਲ-ਮੰਤਰ ਦੁਆਰਾ ਪਰਮਾਤਮਾ ਦੀ ਤਾਰੀਫ਼ ਕੀਤੀ ਹੈ ਅਤੇ ਸੰਖੇਪ ਰੂਪ ਵਿਚ ਉਸ ਦੀਆਂ ਸਿਫ਼ਤਾਂ ਬਿਆਨ ਕੀਤੀਆਂ ਹਨ। ਮਨੁੱਖੀ ਜੀਵਨ ਦਾ ਉਦੇਸ਼ ਅਕਾਲ ਪੁਰਖ ਨਾਲ ਅਭੇਦਤਾ ਹੈ, ਜਿਸ ਨੂੰ ਆਮ ਤੌਰ 'ਤੇ ਮੁਕਤੀ ਜਾਂ ਨਿਰਵਾਣ ਕਿਹਾ ਜਾਂਦਾ ਹੈ। ਉਸ ਦੇ ਹੁਕਮ ਵਿਚ ਰਹਿਣ ਜਾਂ ਉਸ ਦੇ ਭਾਣੇ ਵਿਚ ਵਿਚਰਨ ਨਾਲ ਹੀ ਇਹ ਅਭੇਦਤਾ ਦੀ ਉੱਚੀ ਪਦਵੀ ਪ੍ਰਾਪਤ ਹੋ ਸਕਦੀ ਹੈ। ਕਰਤਾ ਪੁਰਖ ਆਪਣੀ ਰਚਨਾ ਵਿਚ ਉਜਾਗਰ ਹੈ। ਜਿਵੇਂ ਕੁਦਰਤ ਦੀ ਹਰ ਸ਼ੈ ਉਸ ਦੇ ਕਾਨੂੰਨ ਅਨੁਸਾਰ ਵਿਚਰਦੀ ਹੈ, ਉਵੇਂ ਹੀ ਮਨੁੱਖ ਨੂੰ ਵੀ ਰੱਬੀ ਹੁਕਮ ਵਿਚ ਵਿਚਰਨਾ ਲੋੜੀਦਾ ਹੈ।

ਇਕ ਸੱਚਾ ਭਗਤ ਈਸ਼ਵਰ ਵਿਚ ਕਿਵੇਂ ਅਭੇਦ ਹੋ ਸਕਦਾ ਹੈ ? ਸ੍ਰੀ ਗੁਰੂ ਨਾਨਕ ਦੇਵ ਜੀ ਦਾ ਉਪਦੇਸ਼ ਹੈ ਕਿ ਸਿਦਕੀ ਸਿਖ ਅੰਮ੍ਰਿਤ ਵੇਲੇ ਉੱਠ ਕੇ ਉਸ ਦੇ ਸੱਚੇ ਨਾਮ ਦਾ ਸਿਮਰਨ ਕਰੇ—"ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥" ਸਿਖ ਨੇ ਗੁਰੂ ਦੇ ਦੱਸੇ ਹੋਏ ਰਾਹ 'ਤੇ ਚੱਲਣਾ ਹੈ। ਇਸ ਦੀ ਪਹਿਲੀ ਪਉੜੀ ਹੈ—'ਨਾਮ ਦਾ ਸੁਣਨਾ।' ਸ਼ਰਧਾ ਨਾਲ ਨਾਮ ਸੁਣਿਆਂ ਦੁੱਖਾਂ ਤੇ ਪਾਪਾਂ ਦਾ ਨਾਸ ਹੋ ਜਾਂਦਾ ਹੈ। ਉਸ ਦੇ ਸੱਚੇ ਨਾਮ ਵਿਚ ਦ੍ਰਿੜ੍ਹ ਵਿਸ਼ਵਾਸ ਪਰਮਾਰਥ ਦੀ ਦੂਜੀ ਪਉੜੀ ਹੈ। ਇਸ ਨੂੰ ਨਾਮ-ਮੰਨਣ ਕਿਹਾ ਹੈ। ਜਿਨ੍ਹਾਂ ਦਾ ਨਾਮ 'ਤੇ ਪੱਕਾ ਨਿਸਚਾ ਹੈ, ਉਹ ਨਾ ਕੇਵਲ ਆਪ ਹੀ ਜਨਮ ਮਰਨ ਦੇ ਗੇੜ ਤੋਂ ਮੁਕਤ ਹੋ ਜਾਂਦੇ ਹਨ, ਸਗੋਂ ਹੋਰਨਾਂ ਨੂੰ ਵੀ ਮੁਕਤ ਕਰ ਲੈਂਦੇ ਹਨ।

ਇਹ ਰਚਨਾ ਪ੍ਰਭੂ ਦੀ ਲੀਲ੍ਹਾ ਹੈ। ਕੁਝ ਲੋਕੀਂ ਨੇਕ ਕੰਮਾਂ ਵਿਚ ਲੱਗੇ ਹੋਏ ਹਨ ਅਤੇ ਕੁਝ ਐਸੇ ਹਨ ਜੋ ਪਾਪਾਂ ਤੇ ਅਪਰਾਧਾਂ ਵਿਚ ਗ਼ਲਤਾਨ ਹਨ। ਪਰ ਹੁੰਦਾ ਉਹੀ ਹੈ ਜੋ ਉਸ ਨੂੰ ਭਾਉਂਦਾ ਹੈ। ਹਰ ਕਰਮ ਦਾ ਪ੍ਰਤੀਕਰਮ ਹੁੰਦਾ ਹੈ। ਮਨੁੱਖ ਜੋ ਕੁਝ ਬੀਜਦਾ ਹੈ, ਉਹੀ ਕੁਝ ਵੱਢਦਾ ਹੈ।

ਦੁਖਾਂ ਦਾ ਸਰਬੋਤਮ ਇਲਾਜ ਪ੍ਰਭੂ ਦਾ ਸਿਮਰਨ ਹੈ। ਜਿਸ ਤਰ੍ਹਾਂ ਮੈਲੇ ਕਪੜੇ ਸਾਬਣ ਨਾਲ ਸਾਫ਼ ਹੋ ਜਾਂਦੇ ਹਨ, ਇਸੇ ਤਰ੍ਹਾਂ ਮਨੁੱਖ ਦੇ ਪਾਪ ਨਾਮ ਨਾਲ ਧੋਤੇ ਜਾਂਦੇ ਹਨ। ਅਕਾਲ ਪੁਰਖ ਬੇਅੰਤ ਹੈ ਅਤੇ ਉਸ ਦਾ ਰਚਿਆ ਹੋਇਆ ਬ੍ਰਹਿਮੰਡ ਵੀ ਬੇਅੰਤ ਹੈ। ਧਾਰਮਕ ਆਗੂ ਉਸ ਦੀ ਵਡਿਆਈ ਨੂੰ ਪੂਰੀ ਤਰ੍ਹਾਂ ਸਮਝ ਨਹੀਂ ਸਕੇ। ਉਸ ਨੇ ਅਣਗਿਣਤ ਸੰਸਾਰ ਤੇ ਬੇਅੰਤ ਤਾਰਕਾ-ਮੰਡਲ ਰਚੇ ਹਨ। ਉਸ ਦਾ ਪਾਰਾਵਾਰ ਕੋਈ ਨਹੀਂ ਪਾ ਸਕਿਆ ਅਤੇ ਨਾ ਹੀ ਕੋਈ ਪਾ ਸਕਦਾ ਹੈ। ਉਹ ਕਿਤਨਾ ਵੱਡਾ ਹੈ, ਇਹ ਉਹ ਆਪ ਹੀ ਜਾਣਦਾ ਹੈ। ਸਾਰਾ ਬ੍ਰਹਿਮੰਡ ਉਸ ਦੇ ਭਾਣੇ ਤੇ ਭੈ ਵਿਚ ਵਿਚਰ ਰਿਹਾ ਹੈ ਅਤੇ ਸਾਰੇ ਦੇਵੀ-ਦੇਵਤੇ ਉਸ ਦੇ ਹੁਕਮ ਵਿਚ ਹਨ। ਹਉਮੈ ਦੇ ਅਭਾਵ ਤੇ ਮਨ ਨੂੰ ਜਿੱਤਣ ਨਾਲ ਹੀ ਮਨੁੱਖੀ ਆਤਮਾ ਸਰਬ ਵਿਆਪੀ ਪਰਮ-ਆਤਮਾ ਵਿਚ ਲੀਨ ਹੋ ਸਕਦੀ ਹੈ।

ਆਤਮਕ ਉੱਨਤੀ ਦੀਆਂ ਪੰਜ ਅਵਸਥਾਵਾਂ ਹਨ : ਧਰਮ ਖੰਡ, ਗਿਆਨ ਖੰਡ, ਸਰਮ ਖੰਡ, ਕਰਮ ਖੰਡ ਤੇ ਸਚ ਖੰਡ। ਪ੍ਰਭੂ ਵਿਚ ਅਭੇਦਤਾ ਦੇ ਉਦੇਸ਼ ਦੀ ਪੂਰਤੀ ਲਈ ਸਾਧਿਕ ਨੂੰ ਬੜਾ ਕਰੜਾ ਸੰਜਮ ਧਾਰਨ ਕਰਨਾ ਪੈਂਦਾ ਹੈ। ਇਸ ਸੰਜਮ ਲਈ ਜ਼ਰੂਰੀ ਹੈ : ਮਨ ਤੇ ਸਰੀਰ ਉੱਤੇ ਕਾਬੂ, ਨਿਰਭੈਤਾ, ਅਡੋਲ ਦ੍ਰਿੜ੍ਹ-ਵਿਸ਼ਵਾਸ ਤੇ ਇਕ-ਰਸ ਨਾਮ ਅਭਿਆਸ।

ਨਾਮ ਧਿਆਉਣ ਵਾਲੇ ਸੱਚੇ ਭਗਤਾਂ ਦੇ ਮੁਖ ਸਦਾ ਉਜਲੇ ਰਹਿੰਦੇ ਹਨ। ਉਨ੍ਹਾਂ ਦੇ ਮੁਖੜੇ ਤੋਂ ਰੱਬੀ ਨੂਰ ਝਲਕਦਾ ਹੈ। ਉਹ ਆਪ ਸ਼ਾਂਤ-ਚਿਤ ਹੋ ਕੇ ਹੋਰਨਾਂ ਨੂੰ ਅਥਾਹ ਆਤਮਕ ਸ਼ਾਂਤੀ ਤੇ ਸਦੀਵੀ ਆਨੰਦ ਪਰਦਾਨ ਕਰਦੇ ਹਨ।

•

# 103

## ਆਸਾ ਦੀ ਵਾਰ ਦਾ ਤਤਸਾਰ ਕੀ ਹੈ ?

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਚੀ ਹੋਈ ਆਸਾ ਦੀ ਵਾਰ ਵਿਚ ਚੌਵੀ ਪਉੜੀਆਂ ਤੇ ਬਹੁਤ ਸਾਰੇ ਸਲੋਕ ਹਨ। ਇਹ ਸਵੇਰ ਵੇਲੇ ਗਾਈ ਜਾਣ ਵਾਲੀ ਬਾਣੀ ਹੈ। ਇਸ ਨਾਲ ਗਾਇਨ ਕਰਨ ਵੇਲੇ ਸ੍ਰੀ ਗੁਰੂ ਰਾਮਦਾਸ ਜੀ ਦੇ ਚੌਵੀ ਛੰਦ ਸ਼ਾਮਲ ਕੀਤੇ ਜਾਂਦੇ ਹਨ। ਪੰਜਾਬ ਵਿਚ ਲੋਕ-ਪ੍ਰਿਯ ਵਾਰਾਂ ਆਮ ਤੌਰ 'ਤੇ ਬੀਰ-ਰਸੀ ਹੁੰਦੀਆਂ ਹਨ। ਇਹ ਪਉੜੀਆਂ ਵਿਚ ਹੁੰਦੀਆਂ ਹਨ। ਪਉੜੀ ਬੀਰਤਾ ਦੀ ਕਵਿਤਾ ਨਿਭਾਉਣ ਵਾਲਾ ਛੰਦ ਹੈ।

ਹਰੇਕ ਗੁਰਦੁਆਰੇ ਵਿਚ ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਹੁੰਦਾ ਹੈ। ਇਸ ਬਾਣੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਕਾਲ ਪੁਰਖ ਤੇ ਉਸ ਦੇ ਨਾਮ ਦੀ ਮਹਿਮਾ ਕੀਤੀ ਹੈ। ਗੁਰੂ ਜੀ ਨੇ ਉਸ ਸਾਧਨ ਦਾ ਵਿਸਥਾਰ ਨਾਲ ਵਰਣਨ ਕੀਤਾ ਹੈ, ਜਿਸ ਦੁਆਰਾ ਇਕ ਸਾਧਾਰਨ ਮਨੁੱਖ ਵੀ ਪ੍ਰਭੂ ਦਾ ਇਕ ਸੱਚਾ ਸੇਵਕ ਬਣ ਸਕਦਾ ਹੈ।

ਇਸ ਮਾਰਗ 'ਤੇ ਤੁਰਨ ਲਈ ਪ੍ਰਭੂ ਦੀ ਕਿਰਪਾ ਬੜੀ ਜ਼ਰੂਰੀ ਹੈ; ਤੇ ਇਸ ਦਾ ਪਾਤਰ ਬਣਨ ਲਈ ਸਿਖ ਨੇ ਯਾਚਨਾ ਕਰਨੀ ਹੈ। ਗੁਰੂ ਜੀ ਦਾ ਫ਼ੁਰਮਾਨ ਹੈ :

**ਆਪੇ ਭਾਂਡੇ ਸਾਜਿਅਨੁ ਆਪੇ ਪੂਰਣੁ ਦੇਇ ॥**
**ਇਕਨੀ ਦੁਧੁ ਸਮਾਈਐ ਇਕਿ ਚੁਲ੍ਹੈ ਰਹਨ੍ਹਿ ਚੜੇ ॥**
**ਇਕਿ ਨਿਹਾਲੀ ਪੈ ਸਵਨ੍ਹਿ ਇਕਿ ਉਪਰਿ ਰਹਨਿ ਖੜੇ ॥**
**ਤਿਨ੍ਹਾ ਸਵਾਰੇ ਨਾਨਕਾ ਜਿਨ੍ਹ ਕਉ ਨਦਰਿ ਕਰੇ ॥੧॥੨੪॥**

*(ਆਸਾ ਦੀ ਵਾਰ, ਪੰਨਾ 475)*

ਪਰਮਾਰਥ ਦੇ ਰਸਤੇ ਵਿਚ ਜੋ ਰੁਕਾਵਟਾਂ ਆਉਂਦੀਆਂ ਹਨ, ਗੁਰੂ ਜੀ ਨੇ ਉਨ੍ਹਾਂ ਦਾ ਵੀ ਵਿਸਥਾਰ-ਪੂਰਬਕ ਜ਼ਿਕਰ ਕੀਤਾ ਹੈ, ਇਹ ਹਨ—ਹਉਮੈ, ਪਖੰਡ, ਭੈੜੇ ਵਿਚਾਰ ਤੇ ਮੰਦੇ ਕਰਮ ਆਦਿ। ਗੁਰੂ ਜੀ ਨੇ ਇਨ੍ਹਾਂ ਦਾ ਇਲਾਜ ਵੀ ਦੱਸਿਆ ਹੈ।

ਪ੍ਰੋ: ਤੇਜਾ ਸਿੰਘ ਜੀ ਅਨੁਸਾਰ ਆਸਾ ਦੀ ਵਾਰ ਯੂਨਾਨ ਦੇ ਪੁਰਾਤਨ ਸਮੂਹ-ਗਾਇਨ ਨਾਲ ਕੁਝ ਕੁ ਮਿਲਦੀ-ਜੁਲਦੀ ਹੈ। ਦੋਹਾਂ ਦੇ ਗਾਉਣ-ਢੰਗਾਂ ਵਿਚ ਕਾਫ਼ੀ ਸਮਾਨਤਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੁਲ ਬਾਈ (22) ਵਾਰਾਂ ਦਰਜ ਹਨ। ਇਨ੍ਹਾਂ ਵਿਚੋਂ ਆਸਾ ਦੀ ਵਾਰ ਸਮੇਤ ਤਿੰਨ ਵਾਰਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਹਨ।

ਆਸਾ ਦੀ ਵਾਰ ਦਾ ਕੀਰਤਨ ਕਰਦੇ ਹੋਏ ਕਈ ਵਾਰੀ ਪਉੜੀਆਂ ਦੇ ਵਿਚਕਾਰ ਵੱਖ ਵੱਖ ਸ਼ਬਦ ਵੀ ਸ਼ਾਮਲ ਕਰ ਕੇ ਗਾਏ ਜਾਂਦੇ ਹਨ। ਇਸ ਤਰ੍ਹਾਂ ਜਿਥੇ ਰਾਗਾਂ ਦੀਆਂ ਸੁਰ-ਲਿਪੀਆਂ ਵਿਚ ਤਬਦੀਲੀ ਹੋ ਜਾਂਦੀ ਹੈ, ਉਥੇ ਪਉੜੀਆਂ ਨਾਲ ਮਿਲਦੇ-ਜੁਲਦੇ ਵੱਖ ਵੱਖ ਸ਼ਬਦਾਂ ਨਾਲ ਵਿਚਾਰਾਂ ਦੀ ਦ੍ਰਿੜ੍ਹਤਾ ਭੀ ਹੋ ਜਾਂਦੀ ਹੈ।

ਭਾਰਤੀ ਸੰਗੀਤ ਸ਼ਾਸਤ੍ਰੀ, ਸ੍ਰੀ ਕ੍ਰਿਸ਼ਨ ਚੈਤੰਨਯ, ਆਸਾ ਦੀ ਵਾਰ ਦੇ ਗਾਇਨ ਦੇ ਪਰਭਾਵ ਬਾਰੇ ਇਉਂ ਲਿਖਦਾ ਹੈ:

"ਸੰਗੀਤਕ ਪ੍ਰਭਾਵ ਵਿਚ ਇਹ ਯੌਰਪ ਦੇ ਈਸਾਈਆਂ ਦੇ ਬਿਰਹਾ-ਗੀਤ ਵਾਂਗ ਹੈ। ਇਸ ਦਾ ਸਬੰਧ ਸੂਖਮ ਤੇ ਵਿਭਿੰਨ ਸੁਰਾਂ ਦੀ ਥਾਂ ਉੱਚੇ ਅਲਾਪ ਵਿਚ ਗਾਇਨ ਕਰਨ ਨਾਲ ਹੈ। ਪਰ ਸੰਗੀਤਕ ਬਣਤਰ ਵਿਚ ਇਹ ਬਿਰਹਾ-ਗੀਤ ਤੋਂ ਬਿਲਕੁਲ ਹੀ ਵੱਖ ਹੈ। ਇਹ ਇਸ ਲਈ ਕਿ ਯੌਰਪ ਦੇ ਸੰਗੀਤ ਦੇ ਵਿਕਾਸ ਵਿਚ ਬਿਰਹਾ-ਗੀਤ ਪਹਿਲਾਂ ਆਉਂਦਾ ਹੈ, ਜਦ ਕਿ ਆਸਾ ਦੀ ਵਾਰ ਦੀ ਸੰਗੀਤ-ਮਈ ਵੰਨਗੀ ਪੱਕੀ ਟਕਸਾਲੀ ਪਰੰਪਰਾ ਵਿਚੋਂ ਸਰਲ ਰੂਪ ਕਰਕੇ ਬਣਾਈ ਗਈ ਹੈ।"

ਅਸੀਂ ਆਸਾ ਦੀ ਵਾਰ ਵਿਚਲੇ ਭਾਵ ਨੂੰ ਸਮਝਦੇ ਹਾਂ ਤੇ ਨਾਲ ਹੀ ਇਸ ਦੀ ਲੈਅ ਨੂੰ ਵੀ ਮਹਿਸੂਸ ਕਰਦੇ ਹਾਂ। ਅੰਮ੍ਰਿਤ ਵੇਲੇ ਆਸਾ ਦੀ ਵਾਰ ਦਾ ਕੀਰਤਨ ਮਨ ਨੂੰ ਸ਼ਾਂਤੀ ਤੇ ਆਤਮਾ ਨੂੰ ਤ੍ਰਿਪਤੀ ਦੇਂਦਾ ਹੈ।



104

## ਅਨੰਦੁ ਸਾਹਿਬ ਦਾ ਤਤਸਾਰ ਕੀ ਹੈ ?

ਅਨੰਦੁ ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਦੀ ਇਕ ਸੁੰਦਰ ਰਚਨਾ ਹੈ। ਇਹ ਬਾਣੀ ਉਨ੍ਹਾਂ ਦੀ ਆਤਮਕ ਤੇ ਸੰਗੀਤਕ ਸਿਖਰ ਦਾ ਨਮੂਨਾ ਹੈ। ਗੁਰੂ ਸਾਹਿਬ ਦਾ ਜੀਵਨ ਲਿਖਣ ਵਾਲੇ ਕੁਝ ਲੇਖਕਾਂ ਨੇ ਇਸ ਬਾਣੀ ਨੂੰ 1554 ਈ: ਦੀ ਰਚਨਾ ਦੱਸਿਆ ਹੈ ਤੇ ਕਿਹਾ ਹੈ ਕਿ ਜਦੋਂ ਗੁਰੂ ਸਾਹਿਬ ਦਾ ਪੋਤਾ ਜਨਮਿਆ, ਜਿਸ ਦਾ ਨਾਮ ਆਪ ਨੇ 'ਅਨੰਦ' ਰੱਖਿਆ, ਤਾਂ ਉਸ ਦੇ ਆਗਮਨ ਦੀ ਖ਼ੁਸ਼ੀ ਵਿਚ ਇਹ ਬਾਣੀ ਰਚੀ ਗਈ। ਪਰ ਇਹ ਸਾਖੀ ਠੀਕ ਨਹੀਂ ਜਾਪਦੀ, ਕਿਉਂਕਿ ਇਸ ਰਚਨਾ ਅੰਦਰ ਬੱਚੇ ਦੇ ਜਨਮ ਬਾਰੇ ਕੋਈ ਵੀ ਹਵਾਲਾ ਨਹੀਂ ਹੈ। ਇਸ ਬਾਣੀ ਦਾ ਵਿਸ਼ਾ ਆਤਮਕ ਅਨੰਦ ਦੀ ਪ੍ਰਾਪਤੀ ਅਤੇ ਵਾਹਿਗੁਰੂ ਵਿਚ ਲੀਨ ਹੋਣਾ ਹੈ।

ਅਨੰਦੁ ਸਾਹਿਬ ਵਿਚ ਵਿਚਾਰਾਂ ਦੀ ਬਾਕਾਇਦਾ ਉਸਾਰੀ ਕੀਤੀ ਗਈ ਹੈ। ਪਹਿਲੀਆਂ ਪਉੜੀਆਂ ਵਿਚ ਸਪੱਸ਼ਟ ਕੀਤਾ ਗਿਆ ਹੈ ਕਿ 'ਅਨੰਦ' ਦੀ ਪ੍ਰਾਪਤੀ ਗੁਰੂ ਦੁਆਰਾ ਹੁੰਦੀ ਹੈ। ਸਤਿਗੁਰੂ ਦੀ ਰਾਹੀਂ 'ਸ਼ਬਦ' ਦਾ ਆਵੇਸ਼ ਹੁੰਦਾ ਹੈ। ਗੁਰੂ ਦੇ ਉਪਦੇਸ਼ ਜਾਂ ਬਾਣੀ ਦੁਆਰਾ ਆਤਮਕ ਪੰਧ ਦੀਆਂ ਵੱਖ ਵੱਖ ਪ੍ਰਾਪਤੀਆਂ ਹੁੰਦੀਆਂ ਹਨ। ਪਰ ਕੀ ਅਨੰਦ ਦੀ ਪ੍ਰਾਪਤੀ ਲਈ ਕੋਈ ਛੋਟਾ ਤੇ ਸੌਖਾ ਰਸਤਾ ਨਹੀਂ ਹੈ ? ਇਸ ਰਸਤੇ ਵਿਚ ਸਿਖ ਨੂੰ ਜਿਨ੍ਹਾਂ ਔਕੜਾਂ ਦਾ ਸਾਹਮਣਾ ਕਰਨਾ ਪੈਂਦਾ ਹੈ, ਗੁਰੂ ਜੀ ਨੇ ਉਨ੍ਹਾਂ ਦਾ ਜ਼ਿਕਰ ਕੀਤਾ ਹੈ। ਉਹ ਔਕੜਾਂ ਹਨ : ਮਨ ਦੀ ਚੰਚਲਤਾ, ਸੰਸਾਰਕ ਮੋਹ, ਬਾਹਰਲੇ ਭੇਖ ਤੇ ਰਵਾਇਤੀ ਰਹੁ-ਰੀਤਾਂ, ਅਤੇ ਪ੍ਰਭੁਤਾ ਦੀ ਭੁੱਖ ਲਈ ਆਪਣੇ ਨੇਮਾਂ ਤੇ ਅਸੂਲਾਂ ਨੂੰ ਤਿਲਾਂਜਲੀ। ਛੇਵੀਂ ਪਉੜੀ ਤੋਂ ਲੈ ਕੇ ਵੀਹਵੀਂ ਪਉੜੀ ਤਕ ਪਰਮਾਰਥ ਦੇ ਰਾਹ 'ਤੇ ਜੋ ਜੋ ਔਕੜਾਂ ਆਉਂਦੀਆਂ ਹਨ, ਉਨ੍ਹਾਂ ਦਾ ਜ਼ਿਕਰ ਹੈ।

ਅਨੰਦ-ਪ੍ਰਾਪਤੀ ਦੇ ਕੀ ਸਾਧਨ ਹਨ ? ਇਹ ਹਨ—ਸਤਿਗੁਰੂ ਦੇ ਹੁਕਮ ਦੀ ਪੂਰੀ ਤਾਬੇਦਾਰੀ, ਦਾਨ ਪੁੰਨ, ਨਿਸ਼ਕਾਮ ਸੇਵਾ, ਸਤਿਸੰਗਤ ਅਤੇ ਪਵਿੱਤਰ

ਨਾਮ ਦਾ ਜਾਪ। 21ਵੀਂ ਪਉੜੀ ਤੋਂ 25ਵੀਂ ਪਉੜੀ ਤਕ ਵਾਹਿਗੁਰੂ ਜੀ ਵੱਲ ਲੱਗੇ ਹੋਏ 'ਸਨਮੁਖ' ਗੁਰਸਿਖ ਦਾ ਜ਼ਿਕਰ ਹੈ, ਜੋ ਮੂਲਕ ਤੌਰ 'ਤੇ ਨਿਜ-ਸਵਾਰਥੀ ਤੇ ਮਾਇਕ ਰੁਚੀਆਂ ਵਾਲੇ 'ਬੇਮੁਖ' ਤੋਂ ਵਿਲੱਖਣ ਹੁੰਦਾ ਹੈ। ਐਸਾ ਸਿਖ ਗੁਰੂ ਦੇ ਦਰਸਾਏ ਮਾਰਗ 'ਤੇ ਚੱਲਦਾ ਹੈ ਅਤੇ ਗੁਰੂ-ਵਰੋਸਾਇਆਂ ਗੁਰਮੁਖਾਂ ਦੀ ਸੰਗਤ ਵਿਚ ਜੁੜ ਕੇ ਪ੍ਰਭੂ ਦੇ ਗੁਣ ਗਾਂਦਾ ਹੈ।

26ਵੀਂ ਪਉੜੀ ਤੋਂ 32ਵੀਂ ਪਉੜੀ ਤਕ ਮਾਇਆ ਦੇ ਪਸਾਰੇ ਦਾ ਜ਼ਿਕਰ ਹੈ, ਜਿਸ ਵਿਚ ਮਨੁੱਖ ਜਨਮ ਤੋਂ ਹੀ ਜਕੜਿਆ ਜਾਂਦਾ ਹੈ ਅਤੇ ਸਾਕਾਂ-ਸੰਬੰਧੀਆਂ ਦੇ ਮੋਹ ਵਿਚ ਫਸ ਕੇ ਉਨ੍ਹਾਂ ਦੀਆਂ ਨਿੱਜੀ ਲੋੜਾਂ ਪੂਰੀਆਂ ਕਰਨ ਵਿਚ ਹੀ ਉਲਝਿਆ ਰਹਿੰਦਾ ਹੈ। ਉਸ ਦੀ ਸੰਸਾਰਕ ਪਦਾਰਥਾਂ ਦੀ ਤ੍ਰਿਸ਼ਨਾ ਵਧੇਰੇ ਤੋਂ ਵਧੇਰੇ ਵਧਦੀ ਜਾਂਦੀ ਹੈ।

35ਵੀਂ ਪਉੜੀ ਤੋਂ 39ਵੀਂ ਪਉੜੀ ਤਕ ਮਨੁੱਖੀ ਸਰੀਰ ਤੇ ਉਸ ਦੇ ਵੱਖ ਵੱਖ ਅੰਗਾਂ ਦੀ ਕਿਰਿਆ ਦਾ ਜ਼ਿਕਰ ਹੈ। ਦੱਸਿਆ ਹੈ ਕਿ ਸਰੀਰ ਉਹੀ ਸੁਭਾਇਮਾਨ ਹੈ ਜੋ ਆਪਣੀ ਹਰੇਕ ਕਿਰਿਆ ਪ੍ਰਭੂ ਦੀ ਪ੍ਰਾਪਤੀ ਲਈ ਕਰਦਾ ਹੈ। ਮਨੁੱਖਾ ਜਨਮ ਦਾ ਮਕਸਦ ਕੇਵਲ ਇੰਜ ਹੀ ਪੂਰਾ ਹੁੰਦਾ ਹੈ। ਅੱਖਾਂ ਤਾਂ ਹੀ ਸੁਭਾਗੀਆਂ ਹਨ ਜੇ ਉਹ ਸਾਰੀ ਸ੍ਰਿਸ਼ਟੀ ਵਿਚ ਪ੍ਰਭੂ ਦਾ ਹੀ ਪਸਾਰਾ ਤੱਕਣ। ਕੰਨ ਓਹੀ ਸੋਭਨੀਕ ਹਨ ਜੋ ਸੱਚੇ ਪ੍ਰਭੂ ਦਾ ਨਾਮ ਤੇ ਸੱਚੀ ਬਾਣੀ ਸੁਣਦੇ ਹਨ। ਜੇ ਮਨੁੱਖ ਆਪਣੇ ਸਰੀਰ ਦੇ ਵੱਖ ਵੱਖ ਅੰਗਾਂ ਦੀ ਸਹੀ ਵਰਤੋਂ ਕਰੇ ਅਤੇ ਆਪਣੇ ਮਨ ਨੂੰ ਸੱਚੇ ਆਤਮਕ ਨਿਸ਼ਾਨੇ ਵਲ ਜੋੜੀ ਰੱਖੇ ਤਾਂ ਅਕਾਲ ਪੁਰਖ ਉਸ ਲਈ ਨੌਂ ਨਿਧੀਆਂ ਦੇ ਭੰਡਾਰ ਖੋਲ੍ਹ ਦਿੰਦਾ ਹੈ। ਵਾਹਿਗੁਰੂ ਜੀ ਨੂੰ ਉਹੀ ਭਾਉਂਦਾ ਹੈ ਜੋ ਉਸ ਦੇ ਗੁਣ ਗਾਂਦਾ ਹੈ।

ਅੰਤਲੀ 40ਵੀਂ ਪਉੜੀ ਵਿਚ 'ਅਨੰਦ' ਬਾਣੀ ਦਾ ਮਹਾਤਮ ਦੱਸਿਆ ਹੈ ਕਿ ਸ਼ਰਧਾ ਭਾਵਨੀ ਸਹਿਤ ਇਸ ਦੇ ਪੜ੍ਹਨ ਸੁਣਨ ਨਾਲ ਸਭ ਦੁਖ ਸੰਤਾਪ ਮਿਟ ਜਾਂਦੇ ਹਨ, ਮਨ ਪਵਿੱਤਰ ਹੋ ਜਾਂਦਾ ਹੈ, ਮੁਕਤੀ ਨੂੰ ਪ੍ਰਾਪਤ ਹੋਈਦਾ ਹੈ ਅਤੇ ਅਨਹਦ ਸ਼ਬਦ ਜੋ ਸਾਰੇ ਬ੍ਰਹਿਮੰਡ ਵਿਚ ਨਿਰੰਤਰ ਗੂੰਜ ਰਿਹਾ ਹੈ, ਉਸ ਦੀ ਝੁਨਕਾਰ ਵਿਚ ਮਸਤ ਹੋ ਜਾਈਦਾ ਹੈ। ਇਸ ਤਰ੍ਹਾਂ ਦੀਆਂ ਪਵਿੱਤਰ ਰੂਹਾਂ ਅੰਤ ਨੂੰ ਪਰਮਾਤਮਾ ਵਿਚ ਲੀਨ ਹੋ ਜਾਂਦੀਆਂ ਹਨ।

•

# ਸੁਖਮਨੀ ਸਾਹਿਬ ਦਾ ਸਾਰੰਸ਼ ਬਿਆਨ ਕਰੋ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਬਾਣੀਆਂ ਵਿਚੋਂ ਸੁਖਮਨੀ ਸਾਹਿਬ ਸਭ ਤੋਂ ਵੱਧ ਸਰਲ ਤੇ ਬਹੁਤ ਪ੍ਰਸਿੱਧ ਬਾਣੀ ਹੈ। 'ਸੁਖਮਨੀ' ਦੇ ਸ਼ਬਦੀ ਅਰਥ ਹਨ—'ਮਨ ਨੂੰ ਸ਼ਾਂਤੀ ਦੇਣ ਵਾਲੀ' ਜਾਂ 'ਆਨੰਦ ਦੇਣ ਵਾਲੀ ਮਣੀ'। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਇਸ ਲਈ ਰਚੀ ਕਿ ਇਸ ਦਾ ਪਾਠ ਕਰਨ ਵਾਲਾ ਮਨ ਦੀ ਸ਼ਾਂਤੀ ਅਤੇ ਧੁਰ ਅੰਦਰ ਦੀ ਤ੍ਰਿਪਤੀ ਤੇ ਸੰਤੁਸ਼ਟਤਾ ਅਨੁਭਵ ਕਰ ਸਕੇ। ਫ਼ਿਕਰਾਂ ਕਾਰਨ ਉਦਾਸ ਹੋਏ ਜਾਂ ਦੁਖਾਂ ਤੇ ਕਲੇਸ਼ਾਂ ਕਰਕੇ ਉਪਰਾਮ ਹੋਏ ਮਨੁੱਖ ਨੂੰ ਇਸ ਬਾਣੀ ਦੇ ਪਾਠ ਨਾਲ ਸੁਖ ਮਿਲਦਾ ਹੈ।

ਸੁਖਮਨੀ ਸਾਹਿਬ ਦੀਆਂ 24 ਅਸ਼ਟਪਦੀਆਂ ਹਨ। ਇਨ੍ਹਾਂ ਵਿਚ ਅੰਕਿਤ ਵਿਚਾਰਾਂ ਦੀ ਉਸਾਰੀ ਸਿਲਸਿਲੇਵਾਰ ਹੈ। ਪਹਿਲੀਆਂ ਤਿੰਨ ਅਸ਼ਟਪਦੀਆਂ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਨਾਮ-ਸਿਮਰਨ ਦੀ ਮਹਿਮਾ ਬਿਆਨ ਕੀਤੀ ਹੈ। ਸੱਚਾ ਸਿਮਰਨ ਓਦੋਂ ਹੀ ਹੈ ਜੇ ਆਪਾ ਸਮਰਪਣ ਕਰ ਕੇ ਭਗਤੀ-ਭਾਵ ਤੇ ਪ੍ਰੇਮ ਨਾਲ ਪਰਮਾਤਮਾ ਨਾਲ ਜੁੜੀਏ। ਸਿਮਰਨ ਨਾਲ ਜਿਥੇ ਨਿਤ ਦੇ ਸੰਸਾਰਕ ਕਾਰ-ਵਿਹਾਰ ਸੰਵਰਨ ਲੱਗ ਜਾਂਦੇ ਹਨ, ਉਥੇ ਆਤਮਕ ਉੱਨਤੀ ਦੇ ਰਾਹ ਵਿਚ ਬੜੀ ਸਹਾਇਤਾ ਮਿਲਦੀ ਹੈ।

ਚੌਥੀ ਤੋਂ 11ਵੀਂ ਅਸ਼ਟਪਦੀ ਤਕ ਗੁਰੂ ਜੀ ਦੱਸਦੇ ਹਨ ਕਿ ਸੰਤ ਸਾਧ ਤੇ ਪ੍ਰਭੂ ਦਾ ਪਿਆਰਾ ਸੇਵਕ ਪ੍ਰਭੂ ਦੀ ਕਿਰਪਾ ਦੁਆਰਾ ਅਥਾਹ ਸ਼ਕਤੀਆਂ ਦਾ ਮਾਲਕ ਹੋ ਜਾਂਦਾ ਹੈ। ਸੰਤਾਂ ਦੀ ਸੰਗਤ ਨਾਲ ਜੀਵ ਨੂੰ ਪਰਮਾਤਮਾ ਦੇ ਦਰਸ਼ਨ ਹੋ ਸਕਦੇ ਹਨ। ਪਰ ਇਹ ਸੰਤ ਜਾਂ ਸਾਧ ਵੈਸ਼ਨਵ ਜਾਂ ਸੰਸਾਰ ਤੋਂ ਤਿਆਗੀ ਨਹੀਂ ਹੁੰਦੇ ਅਤੇ ਅਜਿਹੇ ਵਿਰਕਤ ਵੀ ਨਹੀਂ, ਜਿਹੜੇ ਕਿ ਕਿਸੇ ਵੀ ਸੰਸਾਰੀ ਵਸਤੂ ਨੂੰ ਹੱਥ ਨਾ ਲਾਉਣ। ਇਹ ਤਾਂ ਆਮ ਦੁਨੀਆ ਦੇ ਕੰਮ ਕਾਜ ਕਰਦੇ ਹੋਇਆਂ ਸਾਰੇ ਹੀ ਫ਼ਰਜ਼ ਨਿਭਾਂਦੇ ਹਨ। ਜਿਨ੍ਹਾਂ ਦੇ ਅੰਦਰ ਪ੍ਰਭੂ ਦੀ ਜੋਤਿ ਪ੍ਰਜਵਲਤ ਹੋ ਉੱਠਦੀ ਹੈ, ਉਹ ਪੁਰਸ਼ ਤਾਂ ਕੰਵਲ ਵਾਂਗ ਚਿੱਕੜ ਵਿਚ ਰਹਿ

ਕੇ ਵੀ ਉਸ ਤੋਂ ਅਭਿਜ ਰਹਿੰਦੇ ਹਨ ਅਤੇ ਸੰਸਾਰ ਦੇ ਮੋਹ-ਮਾਇਆ ਤੋਂ ਨਿਰਲੇਪ ਰਹਿ ਕੇ ਪਵਿੱਤਰ ਤੇ ਸ਼ੁਧ ਆਤਮਕ ਮੰਡਲ ਵਿਚ ਵਿਚਰਦੇ ਹਨ। ਸਾਰੇ ਜਗਿਆਸੂ ਕਿਸੇ ਨਾ ਕਿਸੇ ਵੇਲੇ ਪਰਮਾਤਮਾ ਦੀ ਸਹਾਇਤਾ ਲਈ ਪੁਕਾਰਦੇ ਹਨ ਅਤੇ ਆਤਮਕ ਬਲ ਤੇ ਜੀਵਨ ਦੀ ਸੇਧ ਲਈ ਯਾਚਨਾ ਕਰਦੇ ਹਨ।

ਬਾਰ੍ਹਵੀਂ ਤੋਂ ਵੀਹਵੀਂ ਅਸ਼ਟਪਦੀ ਤਕ ਗੁਰੂ ਜੀ ਦੱਸਦੇ ਹਨ ਕਿ ਅਕਾਲ ਪੁਰਖ ਦੀ ਕਿਰਪਾ ਕਿਵੇਂ ਪ੍ਰਾਪਤ ਕੀਤੀ ਜਾ ਸਕਦੀ ਹੈ। ਹਉਮੈ ਵਿਚ ਜੀਵ ਲਈ ਭਟਕਣਾ ਹੀ ਭਟਕਣਾ ਹੈ। ਸੰਤਾਂ ਦੀ ਨਿੰਦਾ ਵਿਚ ਜਮ-ਦੰਡ ਹੈ। ਪ੍ਰਭੂ ਸੱਚ ਹੈ। ਗੁਰੂ ਸੱਚ ਦੀ ਪ੍ਰਾਪਤੀ ਲਈ ਸੱਚੇ ਆਧਾਰ ਤੇ ਸੱਚੇ ਵਿਵਹਾਰ ਦੀ ਸਿਖਿਆ ਦੇਂਦਾ ਹੈ ਅਤੇ ਸ਼ਰਧਾਲੂ ਦੇ ਮਨ ਵਿਚ ਨਾਮ ਦੀ ਜੋਤਿ ਜਗਾਂਦਾ ਹੈ।

ਅਖ਼ੀਰਲੀਆਂ ਚਾਰ ਅਸ਼ਟਪਦੀਆਂ ਵਿਚ ਗੁਰੂ ਜੀ ਨੇ ਨਾਮ ਦੀ ਮਹਿਮਾ ਤੇ ਵਿਆਖਿਆ ਕੀਤੀ ਹੈ। ਨਾਮ ਵਿਚ ਪਰਮਾਤਮਾ ਦੇ ਨਿਰਗੁਣ ਤੇ ਸਰਗੁਣ ਸਰੂਪ, ਦੋਵੇਂ ਹੀ ਆ ਜਾਂਦੇ ਹਨ। ਪਰਮਾਤਮਾ ਸਰਬ-ਵਿਆਪਕ ਹੈ। ਸਾਰੀ ਉਤਪਤੀ ਉਸੇ ਤੋਂ ਹੀ ਹੈ। ਉਸੇ ਨੇ ਹੀ ਸਾਰੀ ਰਚਨਾ ਨੂੰ ਆਪਣੇ ਹੁਕਮ ਰਾਹੀਂ ਜੋੜਿਆ ਹੋਇਆ ਹੈ। ਨਾਮ ਜਪਣ ਤੇ ਉਸ ਦੇ ਗੁਣ ਗਾਉਣ ਨਾਲ ਆਤਮਕ ਤ੍ਰਿਪਤੀ ਤੇ ਮਨ ਨੂੰ ਸ਼ਾਂਤੀ ਮਿਲਦੀ ਹੈ।

ਅੰਤ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਦੇ ਪਾਠ ਕਰਨ ਦਾ ਫਲ ਬਿਆਨ ਕੀਤਾ ਹੈ ਕਿ ਸੁਖਮਨੀ ਦਾ ਉਪਦੇਸ਼ ਹਿਰਦੇ ਵਿਚ ਵਸਾਉਣ ਨਾਲ ਮੁਖ ਉੱਜਲਾ ਹੁੰਦਾ ਹੈ, ਅੰਦਰ ਨਿਮਰਤਾ ਵਸਦੀ ਹੈ, ਸੱਚ ਦੀ ਸੋਝੀ ਹੁੰਦੀ ਹੈ ਅਤੇ ਪਰਮ ਸੱਚ, ਭਾਵ, ਪ੍ਰਭੂ ਦੀ ਪ੍ਰਾਪਤੀ ਵੀ।

•

# 106

## ਸਿੱਖਾਂ ਵਿਚ ਨਾਮ-ਸੰਸਕਾਰ ਕਿਵੇਂ ਹੁੰਦਾ ਹੈ ?

ਸਿਖ ਰੀਤਾਂ ਨਿਰੀਆਂ ਰਸਮਾਂ ਨਹੀਂ ਹਨ ਅਤੇ ਨਾ ਹੀ ਇਹ ਆਪਣੀ ਵਡਿਆਈ ਜਾਂ ਆਪੇ ਦੀ ਨੁਮਾਇਸ਼ ਦੇ ਮੌਕੇ ਹੀ ਹਨ। ਸਗੋਂ ਅਜਿਹੇ ਸੰਸਕਾਰਾਂ ਰਾਹੀਂ ਢੁਕਵੇਂ ਫਬਵੇਂ ਮੌਕੇ ਅਨੁਸਾਰ ਅਰਦਾਸ ਕਰ ਕੇ ਪ੍ਰਭੂ ਦਾ ਸ਼ੁਕਰਾਨਾ ਕੀਤਾ ਜਾਂਦਾ ਹੈ ਅਤੇ ਉਸ ਦੀ ਬਖ਼ਸ਼ਿਸ਼ ਪ੍ਰਾਪਤ ਕਰਨੀ ਹੁੰਦੀ ਹੈ। ਜਦ ਕਿਸੇ ਸਿਖ ਘਰਾਣੇ ਵਿਚ ਕੋਈ ਬੱਚਾ ਜਨਮ ਲੈਂਦਾ ਹੈ ਤਾਂ ਉਸ ਮੌਕੇ 'ਤੇ ਕੋਈ ਰਸਮ ਨਹੀਂ ਕੀਤੀ ਜਾਂਦੀ। ਭਾਵੇਂ ਇਸ ਅਉਸਰ 'ਤੇ ਸਾਕਾਂ-ਸੰਬੰਧੀਆਂ ਵਿਚ ਖ਼ੁਸ਼ੀ ਦਾ ਪ੍ਰਗਟਾਵਾ ਜ਼ਰੂਰ ਕੀਤਾ ਜਾਂਦਾ ਹੈ। ਜਦੋਂ ਕੁਝ ਹਫ਼ਤਿਆਂ ਮਗਰੋਂ ਮਾਂ ਤੇ ਬੱਚਾ ਬਾਹਰ ਅੰਦਰ ਜਾਣ ਜੋਗੇ ਹੋ ਜਾਂਦੇ ਹਨ ਤਾਂ ਉਨ੍ਹਾਂ ਨੂੰ ਗੁਰਦੁਆਰਾ ਸਾਹਿਬ ਲਿਜਾਇਆ ਜਾਂਦਾ ਹੈ ਅਤੇ ਬਹੁਤ ਕਰਕੇ ਇਸ ਮੌਕੇ 'ਤੇ ਬੱਚੇ ਦਾ ਨਾਮ ਰੱਖਣ ਦੀ ਰਸਮ ਉਥੇ ਕਰ ਦਿੱਤੀ ਜਾਂਦੀ ਹੈ।

ਆਮ ਤੌਰ 'ਤੇ ਕੋਈ ਤਰੀਕ ਤੇ ਥਾਂ ਟਿਕਾਣਾ ਨੀਯਤ ਕਰ ਕੇ ਸਾਕਾਂ-ਅੰਗਾਂ ਤੇ ਸੱਜਣਾਂ ਮਿੱਤਰਾਂ ਨੂੰ ਇਤਲਾਹ ਦੇ ਦਿੱਤੀ ਜਾਂਦੀ ਹੈ। ਬਹੁਤ ਕਰਕੇ ਤਾਂ ਇਹ ਰਸਮ ਗੁਰਦੁਆਰਾ ਸਾਹਿਬ ਹੀ ਕੀਤੀ ਜਾਂਦੀ ਹੈ, ਪਰ ਜੇ ਘਰ ਵਿਚ ਕਰਨੀ ਹੋਵੇ ਤਾਂ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਸਭ ਕੁਝ ਕੀਤਾ ਜਾਂਦਾ ਹੈ। ਕੜਾਹ ਪ੍ਰਸ਼ਾਦ ਦੀ ਦੇਗ ਕੀਤੀ ਜਾਂਦੀ ਹੈ ਅਤੇ ਹੋ ਸਕੇ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਰੁਮਾਲਾ ਵੀ ਚੜ੍ਹਾਇਆ ਜਾਂਦਾ ਹੈ। ਸਮਰੱਥਾ ਅਨੁਸਾਰ ਸੰਗਤ ਵਿਚ ਲੱਡੂ ਜਾਂ ਮਿਠਿਆਈ ਆਦਿ ਵੀ ਵੰਡੀ ਜਾਂਦੀ ਹੈ। ਹੋ ਸਕੇ ਤਾਂ ਲੰਗਰ ਵੀ ਤਿਆਰ ਕੀਤਾ ਜਾਂਦਾ ਹੈ। ਪਰ ਇਹ ਸਭ ਕੁਝ ਜ਼ਰੂਰੀ ਨਹੀਂ, ਕੜਾਹ ਪ੍ਰਸ਼ਾਦ ਦੀ ਦੇਗ ਕਰਾਉਣੀ ਜ਼ਰੂਰੀ ਹੁੰਦੀ ਹੈ। ਅਰਦਾਸ ਤੋਂ ਪਹਿਲਾਂ ਆਮ ਕਰਕੇ ਸ਼ਬਦ-ਕੀਰਤਨ ਕੀਤਾ ਜਾਂਦਾ ਹੈ, ਜਿਸ ਵਿਚ ਮਾਤਾ ਵਲੋਂ ਪੁੱਤਰ ਨੂੰ ਅਸੀਸ ਹੁੰਦੀ ਹੈ :

ਪੂਤਾ ਮਾਤਾ ਕੀ ਆਸੀਸ ॥
ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ ਸਦਾ ਭਜਹੁ ਜਗਦੀਸ ॥
ਸਤਿਗੁਰੁ ਤੁਮ੍ ਕਉ ਹੋਇ ਦਇਆਲਾ ਸੰਤਸੰਗਿ ਤੇਰੀ ਪ੍ਰੀਤਿ ॥

*(ਪੰਨਾ 496)*

ਅਰਦਾਸ ਮਗਰੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਹੁਕਮ ਲਿਆ ਜਾਂਦਾ ਹੈ। ਹੁਕਮਨਾਮੇ ਦਾ ਜੋ ਪਹਿਲਾ ਅੱਖਰ ਹੁੰਦਾ ਹੈ, ਉਹ ਬੱਚੇ ਦੇ ਨਾਮ ਦਾ ਪਹਿਲਾ ਅੱਖਰ ਬਣ ਜਾਂਦਾ ਹੈ। ਜਿਵੇਂ ਕਿ ਜੇ ਸ਼ਬਦ ਦਾ ਪਹਿਲਾ ਅੱਖਰ 'ਸ' ਹੈ ਤਾਂ ਬੱਚੇ ਦਾ ਨਾਮ ਸੁਰਜੀਤ ਸਿੰਘ ਜਾਂ ਸੁਰਿੰਦਰ ਸਿੰਘ ਆਦਿ 'ਸ' ਨਾਲ ਸ਼ੁਰੂ ਹੋਣ ਵਾਲਾ ਕੋਈ ਨਾਮ ਰੱਖਿਆ ਜਾ ਸਕਦਾ ਹੈ। ਜੇ ਲੜਕੀ ਹੋਵੇ ਤਾਂ ਉਸ ਦੇ ਨਾਂ ਨਾਲ 'ਸਿੰਘ' ਦੀ ਥਾਂ 'ਕੌਰ' ਲਾ ਕੇ ਸੁਰਜੀਤ ਕੌਰ, ਸੁਰਿੰਦਰ ਕੌਰ ਆਦਿ ਰੱਖਿਆ ਜਾਂਦਾ ਹੈ। ਕੜਾਹ ਪ੍ਰਸ਼ਾਦ ਵਰਤਾਉਣ ਨਾਲ ਇਹ ਰਸਮ ਮੁਕੰਮਲ ਹੋ ਜਾਂਦੀ ਹੈ।

ਜੇ ਨੇੜੇ ਤੇੜੇ ਕੋਈ ਗੁਰਦੁਆਰਾ ਨਾ ਹੋਵੇ ਜਾਂ ਕਿਸੇ ਕਾਰਨ ਬੱਚਾ ਤੇ ਮਾਂ ਬਾਹਰ ਨਾ ਜਾ ਸਕਦੇ ਹੋਣ ਤਾਂ ਸਾਕਾਂ-ਅੰਗਾਂ ਨੂੰ ਘਰ ਬੁਲਾ ਕੇ ਇਹ ਰਸਮ ਕਰ ਲਈ ਜਾਂਦੀ ਹੈ। ਜੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਦੇ ਪ੍ਰਕਾਸ਼ ਦਾ ਪ੍ਰਬੰਧ ਨਾ ਹੋ ਸਕਦਾ ਹੋਵੇ ਤਾਂ ਅਰਦਾਸ ਕਰ ਕੇ ਗੁਰਬਾਣੀ ਦੀ ਪੋਥੀ ਜਾਂ ਗੁਟਕੇ ਵਿਚੋਂ ਹੀ ਹੁਕਮ ਲਿਆ ਜਾ ਸਕਦਾ ਹੈ ਅਤੇ ਉਸ ਹੁਕਮ ਦੇ ਪਹਿਲੇ ਅੱਖਰ ਦੇ ਆਧਾਰ 'ਤੇ ਨਾਮ ਰੱਖਿਆ ਜਾ ਸਕਦਾ ਹੈ।

ਰਸਮ ਭਾਵੇਂ ਘਰ ਵਿਖੇ ਕੀਤੀ ਜਾਵੇ ਜਾਂ ਗੁਰਦੁਆਰਾ ਸਾਹਿਬ ਵਿਖੇ, ਆਮ ਤੌਰ 'ਤੇ ਮਾਪੇ ਜੋ ਨਾਮ ਰੱਖਣਾ ਚਾਹੁੰਦੇ ਹਨ, ਉਸ ਦੀ ਪਰਵਾਨਗੀ ਸੰਗਤ 'ਬੋਲੇ ਸੋ ਨਿਹਾਲ' 'ਸਤਿ ਸ੍ਰੀ ਅਕਾਲ' ਦੇ ਜੈਕਾਰੇ ਨਾਲ ਦੇਂਦੀ ਹੈ। ਸਿਖ ਧਰਮ ਅਨੁਸਾਰ ਜਾਤ, ਗੋਤ ਜਾਂ ਬਰਾਦਰੀ ਦੇ ਨਾਵਾਂ ਦੀ ਜ਼ਾਤੀ ਨਾਮਾਂ ਨਾਲ ਵਰਤੋਂ ਕਰਨੀ ਠੀਕ ਨਹੀਂ ਹੈ। ਸੋ ਆਪਣੇ ਨਾਵਾਂ ਨਾਲ ਗਰੇਵਾਲ, ਅਰੋੜਾ, ਭਾਟੀਆ, ਆਦਿ ਜਾਤ ਗੋਤ ਦਾ ਪ੍ਰਗਟਾਵਾ ਨਹੀਂ ਕਰਨਾ ਚਾਹੀਦਾ।

•

107

# ਅੰਮ੍ਰਿਤ ਕੀ ਹੈ ?

ਖ਼ਾਲਸਾ ਪੰਥ ਦੀ ਜਥੇਬੰਦੀ ਵਿਚ ਸ਼ਾਮਲ ਹੋਣ ਲਈ ਅੰਮ੍ਰਿਤ ਜ਼ਰੂਰੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 1699 ਈ: ਵਿਚ ਖ਼ਾਲਸੇ ਦੀ ਸਾਜਨਾ ਕਰਨ ਸਮੇਂ ਖੰਡੇ ਦੇ ਅੰਮ੍ਰਿਤ ਦੀ ਪ੍ਰਥਾ ਚਲਾਈ।

ਅੰਮ੍ਰਿਤ-ਸੰਸਕਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਕੀਤਾ ਜਾਂਦਾ ਹੈ। ਪੰਜ ਪਿਆਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਵਿਚ ਬੈਠਦੇ ਹਨ। ਇਹ ਪੰਜ ਪਿਆਰੇ ਤਿਆਰ-ਬਰ-ਤਿਆਰ ਅੰਮ੍ਰਿਤਧਾਰੀ ਸਿੰਘ ਹੁੰਦੇ ਹਨ ਜੋ ਕਿ ਪੰਜ ਕਕਾਰਾਂ—ਕੇਸ[1], ਕੰਘਾ, ਕੜਾ, ਕਛਹਿਰਾ ਤੇ ਕਿਰਪਾਨ—ਦੇ ਧਾਰਨੀ ਹੁੰਦੇ ਹਨ। ਇਨ੍ਹਾਂ ਵਿਚੋਂ ਇਕ, ਅੰਮ੍ਰਿਤ-ਅਭਿਲਾਖੀਆਂ ਨੂੰ ਸਿਖ ਧਰਮ ਦੇ ਅਸੂਲ ਸਮਝਾਂਦਾ ਹੈ। ਜਦੋਂ ਅੰਮ੍ਰਿਤ-ਅਭਿਲਾਖੀ ਇਨ੍ਹਾਂ ਅਸੂਲਾਂ ਦੇ ਪਾਬੰਦ ਰਹਿਣ ਦੀ ਸਹਿਮਤੀ ਪਰਗਟ ਕਰਦੇ ਹਨ ਤਾਂ ਅਰਦਾਸ ਕੀਤੀ ਜਾਂਦੀ ਹੈ। ਫਿਰ ਪੰਜੇ ਪਿਆਰੇ ਸਰਬਲੋਹ ਦੇ ਬਾਟੇ ਦੇ ਦੁਆਲੇ ਬੈਠਦੇ ਹਨ, ਜਿਸ ਵਿਚ ਨਿਰਮਲ ਜਲ ਤੇ ਕੁਝ ਪਤਾਸੇ ਪਾਏ ਜਾਂਦੇ ਹਨ। ਉਹ ਜਪੁਜੀ ਸਾਹਿਬ, ਜਾਪੁ ਸਾਹਿਬ, ਸੁਧਾ ਸਵੱਯੇ, ਚੌਪਈ ਤੇ ਅਨੰਦੁ ਸਾਹਿਬ ਦਾ ਵਾਰੀ ਵਾਰੀ ਪਾਠ ਕਰਦੇ ਹਨ। ਪਾਠ ਕਰਨ ਵਾਲਾ ਆਪਣੇ ਸੱਜੇ ਹੱਥ ਨਾਲ ਦੋ-ਧਾਰੇ ਖੰਡੇ ਨੂੰ ਜਲ ਵਿਚ ਫੇਰਦਾ ਰਹਿੰਦਾ ਹੈ। ਪੰਜ ਪਿਆਰੇ ਬਾਟੇ ਦੇ ਕੰਢੇ ਉਪਰ ਹੱਥ ਰੱਖਦੇ ਹਨ। ਜਦੋਂ ਪੰਜਾਂ ਬਾਣੀਆਂ ਦਾ ਪਾਠ ਹੋ ਚੁੱਕਦਾ ਹੈ ਤਾਂ ਪੰਜੇ ਪਿਆਰੇ ਬਾਟੇ ਨੂੰ ਆਪਣੇ ਹੱਥਾਂ ਵਿਚ ਚੁੱਕ ਕੇ ਖੜੇ ਹੋ ਜਾਂਦੇ ਹਨ। ਉਨ੍ਹਾਂ ਵਿਚੋਂ ਇਕ ਤਿਆਰ ਕੀਤੇ ਹੋਏ ਅੰਮ੍ਰਿਤ ਦੀ ਅਰਦਾਸ ਕਰਦਾ ਹੈ।

ਫਿਰ ਅੰਮ੍ਰਿਤ-ਅਭਿਲਾਖੀਆਂ ਨੂੰ ਅੰਮ੍ਰਿਤ ਛਕਾਇਆ ਜਾਂਦਾ ਹੈ। ਹਰੇਕ

---

1 ਕੇਸ ਕੇਵਲ ਕਕਾਰ ਹੀ ਨਹੀਂ, ਕੇਸਾਂ ਤੋਂ ਬਿਨਾਂ ਤਾਂ ਸਿਖ ਪਤਿਤ ਹੈ। ਕੇਸ ਸਰੀਰ ਦਾ ਅੰਗ ਹਨ, ਪਰ ਕਕਾਰ ਬਾਹਰੋਂ ਧਾਰਨ ਕੀਤੇ ਚਿੰਨ੍ਹ। ਕੇਸਾਂ ਦੀ ਸੰਭਾਲ ਲਈ ਸੱਚੇ ਪਾਤਸ਼ਾਹ ਨੇ ਦੋ ਚਿੰਨ੍ਹ ਦਿੱਤੇ : ਇਕ ਕੰਘਾ ਤੇ ਦੂਜੇ ਕੇਸਕੀ ਜਾਂ ਦਸਤਾਰ। *—ਪ੍ਰਕਾਸ਼ਕ*

ਅੰਮ੍ਰਿਤ-ਅਭਿਲਾਖੀ ਨੂੰ ਵਾਰੋ ਵਾਰੀ ਅੰਮ੍ਰਿਤ ਦੇ ਪੰਜ ਚੁਲੇ ਦਿੱਤੇ ਜਾਂਦੇ ਹਨ। ਉਹ ਹਰ ਚੁਲੇ ਨਾਲ "ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ" ਬੁਲਾਂਦਾ ਹੈ। ਫਿਰ ਪੰਜ ਵਾਰ ਉਸ ਦੀਆਂ ਅੱਖਾਂ ਵਿਚ ਤੇ ਸਿਰ ਦੇ ਕੇਸਾਂ ਵਿਚ ਅੰਮ੍ਰਿਤ ਦੇ ਛੱਟੇ ਮਾਰੇ ਜਾਂਦੇ ਹਨ ਅਤੇ ਉਹ ਹਰ ਛੱਟੇ ਦੇ ਨਾਲ "ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ" ਬੁਲਾਂਦਾ ਹੈ। ਸਭ ਨੂੰ ਅੰਮ੍ਰਿਤ ਪਿਲਾ ਕੇ ਜੋ ਅੰਮ੍ਰਿਤ ਬਚ ਜਾਂਦਾ ਹੈ, ਉਸ ਨੂੰ ਸਾਰੇ ਹੀ ਵਾਰੋ ਵਾਰੋ ਥੋੜਾ ਬਾਟੇ ਨਾਲ ਮੂੰਹ ਲਾ ਕੇ ਪੀਂਦੇ ਹਨ, ਤਾਂ ਜੁ ਜਾਤ-ਪਾਤ ਤੇ ਛੂਤ-ਛਾਤ ਦਾ ਭਰਮ ਦੂਰ ਹੋ ਜਾਏ। ਪੰਜ ਪਿਆਰੇ ਫਿਰ ਪੰਜ ਵਾਰ ਮੂਲ-ਮੰਤ੍ਰ ਦਾ ਪਾਠ ਕਰਦੇ ਹਨ, ਜੋ ਕਿ ਅੰਮ੍ਰਿਤ ਛਕ ਚੁੱਕੇ ਪ੍ਰਾਣੀ ਮਗਰ ਮਗਰ ਬੋਲਦੇ ਹਨ। ਅੰਮ੍ਰਿਤ ਛਕਣ ਵਾਲਿਆਂ ਨੂੰ ਗੁਰ-ਮੰਤ੍ਰ ਦ੍ਰਿੜ੍ਹਾਇਆ ਜਾਂਦਾ ਹੈ ਅਤੇ ਨਾਲ ਹੀ ਸਿੱਖੀ ਦੀ ਰਹਿਤ ਮਰਯਾਦਾ ਦੱਸੀ ਜਾਂਦੀ ਹੈ:

ਅੰਮ੍ਰਿਤ ਛਕਣ ਵਾਲੇ ਆਪਣਾ ਨਵਾਂ ਜਨਮ ਮੰਨ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਆਪਣਾ ਪਿਤਾ ਤੇ ਮਾਤਾ ਸਾਹਿਬ ਕੌਰ ਜੀ ਨੂੰ ਆਪਣੀ ਮਾਤਾ ਕਬੂਲਦੇ ਹਨ। ਉਹ ਆਪਣੇ ਆਪ ਨੂੰ ਅਨੰਦਪੁਰ ਦਾ ਵਾਸੀ ਸਮਝਦੇ ਹਨ। ਜਿਥੇ ਉਨ੍ਹਾਂ ਨੇ ਰਹਿਤ ਦਾ ਧਾਰਨੀ ਹੋਣਾ ਹੁੰਦਾ ਹੈ, ਉਥੇ ਉਨ੍ਹਾਂ ਨੇ ਚਾਰ ਕੁਰਹਿਤਾਂ ਤੋਂ ਬਚਣਾ ਹੁੰਦਾ ਹੈ। ਉਹ ਹਨ: ਕੇਸਾਂ ਦੀ ਬੇਅਦਬੀ, ਕੁੱਠਾ ਮਾਸ ਖਾਣਾ, ਪਰ-ਇਸਤ੍ਰੀ ਜਾਂ ਪਰ-ਪੁਰਸ਼ ਨਾਲ ਭੋਗ ਅਤੇ ਤਮਾਕੂ ਤੇ ਨਸ਼ਿਆਂ ਦੀ ਵਰਤੋਂ। ਜੋ ਕੋਈ ਸਿਖ ਇਨ੍ਹਾਂ ਚਾਰਾਂ ਕੁਰਹਿਤਾਂ ਵਿਚੋਂ ਕੋਈ ਵੀ ਕੁਰਹਿਤ ਕਰਦਾ ਹੈ ਤਾਂ ਉਸ ਨੂੰ ਸੰਗਤ ਦੇ ਸਾਹਮਣੇ ਯੋਗ ਦੰਡ ਲੁਆ ਕੇ ਦੁਬਾਰਾ ਅੰਮ੍ਰਿਤ ਛਕਣਾ ਪੈਂਦਾ ਹੈ।

ਅੰਮ੍ਰਿਤ ਛਕਣ ਵਾਲਿਆਂ ਵਿਚੋਂ ਜੋ ਨਵੇਂ ਸਿਖ ਸਜਦੇ ਹਨ, ਉਨ੍ਹਾਂ ਨੂੰ ਨਵਾਂ ਨਾਮ ਦਿੱਤਾ ਜਾਂਦਾ ਹੈ। ਅੰਤ ਵਿਚ ਫਿਰ ਅਰਦਾਸ ਕੀਤੀ ਜਾਂਦੀ ਹੈ ਅਤੇ ਸਾਰੇ ਹੀ ਅੰਮ੍ਰਿਤਧਾਰੀ ਇੱਕੋ ਬਾਟੇ ਵਿਚੋਂ ਕੜਾਹ ਪ੍ਰਸ਼ਾਦ ਛਕਦੇ ਹਨ।



# 108

## ਅਨੰਦ ਕਾਰਜ ਕੀ ਹੈ ?

ਅਨੰਦ-ਵਿਆਹ ਦੀ ਰੀਤ ਸਿਖ ਧਰਮ ਵਿਚ ਮੁੱਢਲੇ ਸਮੇਂ ਤੋਂ ਚਲੀ ਆ ਰਹੀ ਹੈ, ਜਿਸ ਨੂੰ 1909 ਵਿਚ ਕਾਨੂੰਨੀ ਤੌਰ 'ਤੇ 'ਅਨੰਦ ਵਿਆਹ ਕਾਨੂੰਨ' ਦੁਆਰਾ ਮਾਨਤਾ ਦਿੱਤੀ ਗਈ ਹੈ। ਸਿਖ ਬੱਚੇ ਬੱਚੀਆਂ, ਜਦੋਂ ਉਹ ਜਵਾਨ ਹੋ ਜਾਂਦੇ ਹਨ ਤੇ ਵਿਆਹੁਤਾ ਜੀਵਨ ਦੀਆਂ ਜ਼ਿੰਮੇਵਾਰੀਆਂ ਨਿਭਾਉਣ ਯੋਗ ਹੋ ਜਾਂਦੇ ਹਨ, ਇਸੇ ਤਰੀਕੇ ਨਾਲ ਵਿਆਹੇ ਜਾਂਦੇ ਹਨ। ਆਮ ਤੌਰ 'ਤੇ ਅਨੰਦ-ਵਿਆਹ ਲੜਕੇ ਲੜਕੀ ਨੂੰ ਦੇਖ ਕੇ, ਮਾਪਿਆਂ ਦੀ ਸਲਾਹ ਜਾਂ ਪਰਵਾਨਗੀ ਨਾਲ ਕੀਤੇ ਜਾਂਦੇ ਹਨ, ਭਾਵੇਂ ਵਿਆਹ ਤੋਂ ਪਹਿਲੇ ਕੁੜੀਆਂ ਮੁੰਡੇ ਆਪੋ ਵਿਚ ਮਿਲ-ਜੁਲ ਸਕਦੇ ਹਨ।

ਵਿਆਹ ਦੀ ਇਹ ਰਸਮ ਸਾਦਾ ਪਰ ਪ੍ਰਭਾਵਸ਼ਾਲੀ ਹੈ। ਲਾੜਾ ਤੇ ਲਾੜੀ ਆਪਣੇ ਮਾਪਿਆਂ, ਰਿਸ਼ਤੇਦਾਰਾਂ ਤੇ ਸੱਜਣਾਂ ਮਿੱਤਰਾਂ ਸਮੇਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਸੰਗਤ ਦੇ ਰੂਪ ਵਿਚ ਜੁੜਦੇ ਹਨ। ਲੜਕਾ ਤੇ ਲੜਕੀ ਅਤੇ ਉਨ੍ਹਾਂ ਦੇ ਮਾਪੇ ਖੜੇ ਹੁੰਦੇ ਹਨ ਤੇ ਵਾਹਿਗੁਰੂ ਦੀ ਮਿਹਰ ਦੀ ਯਾਚਨਾ ਲਈ ਅਰਦਾਸ ਕੀਤੀ ਜਾਂਦੀ ਹੈ। ਅਨੰਦ ਕਾਰਜ ਦੀ ਰਸਮ ਅਦਾ ਕਰਾਉਣ ਵਾਲਾ ਸੱਜਣ ਲਾੜੀ ਤੇ ਲਾੜੇ ਨੂੰ ਵਾਰੋ ਵਾਰੀ ਉਨ੍ਹਾਂ ਦੇ ਫ਼ਰਜ਼ਾਂ ਤੋਂ ਜਾਣੂ ਕਰਾਉਂਦਾ ਹੈ, ਜੋ ਕਿ ਉਨ੍ਹਾਂ ਨੇ ਵਿਆਹੁਤਾ ਜੀਵਨ ਵਿਚ ਨਿਭਾਉਣੇ ਹੁੰਦੇ ਹਨ।

ਅਨੰਦ ਕਾਰਜ ਇਕ ਧਾਰਮਕ ਪ੍ਰਤੱਗਿਆ ਹੈ, ਜਿਸ ਵਿਚ ਗੁਰੂ ਸਾਖੀ ਹੈ। ਕਿਸੇ ਲਿਖਤੀ ਪ੍ਰਮਾਣ ਦੀ ਲੋੜ ਨਹੀਂ। ਲਾੜਾ ਇਸਤ੍ਰੀ-ਬ੍ਰਤ ਤੇ ਲਾੜੀ ਪਤੀ-ਬ੍ਰਤ ਧਰਮ ਦੀ ਪ੍ਰਤੱਗਿਆ ਕਰਦੇ ਹਨ। ਪਤੀ ਨੇ ਪਤਨੀ ਦੀ ਇੱਜ਼ਤ ਤੇ ਜਾਨ ਦੀ ਰਾਖੀ ਕਰਨੀ ਹੈ ਤੇ ਪਤਨੀ ਨੇ ਪਤੀ ਦੀ ਕਿਸਮਤ 'ਤੇ ਸੰਤੁਸ਼ਟ ਰਹਿੰਦੇ ਹੋਏ ਸਹੁਰੇ ਘਰ ਵਿਚ ਨਵੇਂ ਮਾਹੌਲ ਮੁਤਾਬਕ ਆਪਣੇ ਆਪ ਨੂੰ ਢਾਲਣਾ ਹੈ। ਇਹੋ ਜਿਹੀ ਸਿਖਿਆ ਸੁਣਨ ਮਗਰੋਂ ਜੋੜੀ ਸ੍ਰੀ ਗੁਰੂ ਗ੍ਰੰਥ ਸਾਹਿਬ ਅੱਗੇ ਮੱਥਾ ਟੇਕ ਕੇ ਇਸ 'ਤੇ ਚੱਲਣ ਦਾ ਵਚਨ ਦੇਂਦੀ ਹੈ।

ਲਾੜੇ ਦਾ ਪੱਲਾ ਲਾੜੀ ਦੇ ਹੱਥ ਵਿਚ ਫੜਾਇਆ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬੈਠਾ ਗ੍ਰੰਥੀ ਸਿੰਘ ਸ੍ਰੀ ਗੁਰੂ ਰਾਮਦਾਸ ਜੀ ਦੀਆਂ ਉਚਾਰਨ ਕੀਤੀਆਂ ਹੋਈਆਂ ਲਾਵਾਂ ਦੇ ਚਾਰ ਬੰਦਾਂ ਦਾ ਇਕ ਇਕ ਕਰ ਕੇ ਪਾਠ ਕਰਦਾ ਹੈ। ਹਰ ਲਾਂਵ ਦੇ ਪਾਠ ਉਪਰੰਤ ਜੋੜੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਰਕਰਮਾ ਕਰਦੀ ਹੈ। ਲਾੜਾ ਅੱਗੇ ਹੁੰਦਾ ਹੈ ਤੇ ਲਾੜੀ ਉਸ ਦੇ ਪਿੱਛੇ ਪਿੱਛੇ। ਇਸ ਦੌਰਾਨ ਉਸੇ ਲਾਂਵ ਦੇ ਸ਼ਬਦ ਦਾ ਰਾਗੀ ਕੀਰਤਨ ਕਰਦੇ ਹਨ।

ਲਾਵਾਂ ਦੇ ਚਾਰੇ ਸ਼ਬਦ ਪਿਆਰ-ਮਈ ਜੀਵਨ ਦੇ ਵਿਕਾਸ ਦੀ ਅਵਸਥਾ ਸਵਿਸਥਾਰ ਬਿਆਨ ਕਰਦੇ ਹਨ। ਪਹਿਲੀ ਅਵਸਥਾ ਵਿਚ ਪਰਵਾਰਕ ਤੇ ਭਾਈਚਾਰਕ ਫ਼ਰਜ਼ਾਂ ਨੂੰ ਨਿਭਾਉਣ ਦੀ ਸੋਝੀ ਦਿੱਤੀ ਗਈ ਹੈ। ਦੂਜੀ ਅਵਸਥਾ ਨਿਸ਼ਕਾਮ ਪਿਆਰ ਤੇ ਪਵਿੱਤਰ ਭੈ ਦੀ ਹੈ। ਇਹ ਇਕ ਤਰ੍ਹਾਂ ਦਾ ਸੰਜਮ ਤੇ ਜ਼ਬਤ ਹੈ, ਜੋ ਕਿ 'ਏਕ ਜੋਤਿ ਦੁਇ ਮੂਰਤੀ' ਦੀ ਭਾਵਨਾ ਨੂੰ ਸੌਖੇ ਹੀ ਨਿਭਾਉਣ ਲਈ ਜ਼ਰੂਰੀ ਹੈ। ਇਹ ਅਵਸਥਾ ਪਿਆਰ, ਤਾਂਘ ਤੇ ਉਮਾਹ ਦੀ ਹੈ, ਜਿਸ ਵਿਚ ਮੁਸੀਬਤਾਂ ਵੀ ਸੇਵਾ ਤੇ ਕੁਰਬਾਨੀ ਦੇ ਅਉਸਰ ਦੇਂਦੀਆਂ ਹਨ, ਪਿਆਰ ਵਿਚ ਸਹਾਈ ਹੁੰਦੀਆਂ ਹਨ। ਤੀਜੀ ਅਵਸਥਾ ਵੈਰਾਗ ਦੀ ਹੈ। ਸ੍ਵੈ-ਕਾਬੂ ਪਿਆਰ ਨੂੰ ਸਾਵਾਂ ਰੱਖਦਾ ਹੈ। ਚੌਥੀ ਅਵਸਥਾ ਹੈ ਇਕ-ਮਿਕ ਹੋ ਕੇ ਇੱਕੋ ਹੀ ਰੂਪ ਹੋਣ ਦੀ। ਧਨ ਪਿਰ ਭਾਵੇਂ ਦੋ ਵੱਖ ਵੱਖ ਸਰੀਰ ਹੁੰਦੇ ਹਨ, ਪਰ ਉਨ੍ਹਾਂ ਵਿਚ ਇੱਕੋ ਜੋਤਿ ਦਾ ਪ੍ਰਕਾਸ਼ ਹੈ।

ਲਾਵਾਂ ਹੋ ਚੁੱਕਣ ਮਗਰੋਂ ਅਨੰਦੁ ਸਾਹਿਬ ਦਾ ਪਾਠ ਕੀਤਾ ਜਾਂਦਾ ਹੈ। ਅਰਦਾਸ ਮਗਰੋਂ ਹੁਕਮਨਾਮਾ ਲਿਆ ਜਾਂਦਾ ਹੈ ਅਤੇ ਸਾਰੀ ਸੰਗਤ ਵਿਚ ਕੜਾਹ ਪ੍ਰਸ਼ਾਦ ਵਰਤਾਇਆ ਜਾਂਦਾ ਹੈ।

ਸਿੱਖਾਂ ਵਿਚ ਇਕ ਪਤਨੀ ਰੱਖਣ ਦੀ ਪ੍ਰਥਾ ਹੀ ਪਰਚਲਤ ਹੈ। ਉਨ੍ਹਾਂ ਨੂੰ 'ਏਕਾ ਨਾਰੀ ਜਤੀ' ਹੋਣ ਦਾ ਉਪਦੇਸ਼ ਹੈ।



**109**

# ਸਿਖ ਧਰਮ ਵਿਚ ਅੰਤਮ ਸੰਸਕਾਰ ਦੀ ਮਰਯਾਦਾ ਕੀ ਹੈ ?

ਜਦ ਕਿਸੇ ਸਿਖ ਦੀ ਮਿਰਤੂ ਹੁੰਦੀ ਹੈ ਤਾਂ ਉਸ ਦੇ ਸਾਕਾਂ-ਅੰਗਾਂ ਨੂੰ ਖ਼ਬਰ ਕਰ ਦਿੱਤੀ ਜਾਂਦੀ ਹੈ, ਤਾਂ ਜੁ ਉਹ ਅਰਥੀ ਦੇ ਨਾਲ ਜਾ ਸਕਣ। ਸਹੂਲਤ ਅਨੁਸਾਰ ਰਿਸ਼ਤੇਦਾਰਾਂ ਦੇ ਪੁੱਜਣ 'ਤੇ ਉਸੇ ਦਿਨ ਹੀ ਸਸਕਾਰ ਕਰ ਦਿੱਤਾ ਜਾਂਦਾ ਹੈ, ਜਾਂ ਫਿਰ ਇਕ-ਅੱਧਾ ਦਿਨ ਉਡੀਕ ਕੇ ਵੀ ਕੀਤਾ ਜਾਂਦਾ ਹੈ। ਬਦੇਸ਼ਾਂ ਵਿਚ ਸਸਕਾਰ ਉਸ ਦਿਨ ਕੀਤਾ ਜਾਂਦਾ ਹੈ, ਜਿਸ ਦਿਨ ਦੀ ਮਰਘਟ-ਘਾਟ ਦੇ ਕਰਮਚਾਰੀਆਂ ਵਲੋਂ ਆਗਿਆ ਦਿੱਤੀ ਜਾਂਦੀ ਹੈ।

ਸਸਕਾਰ ਕਰਨ ਤੋਂ ਪਹਿਲਾਂ ਮਿਰਤੂ ਸਰੀਰ ਨੂੰ ਸਕੇਸ਼ੀ ਇਸ਼ਨਾਨ ਕਰਾਇਆ ਜਾਂਦਾ ਹੈ। ਉਸ ਨੂੰ ਕਛਹਿਰਾ ਪਹਿਨਾ ਕੇ, ਕੜਾ, ਕਿਰਪਾਨ, ਕੰਘਾ ਤੇ ਦਸਤਾਰ ਸਜਾ ਕੇ ਸਾਫ਼-ਸੁਥਰੇ ਕਪੜਿਆਂ ਵਿਚ ਲਪੇਟਿਆ ਜਾਂਦਾ ਹੈ। ਮਿਰਤਕ ਸਰੀਰ ਨੂੰ ਇਕ ਲੱਕੜ ਦੇ ਫੱਟੇ 'ਤੇ ਰੱਖ ਕੇ ਜਾਂ ਬੰਦ ਰੇਹੜੀ ਵਿਚ ਰੱਖ ਕੇ ਸ਼ਮਸ਼ਾਨ-ਘਾਟ ਲਿਜਾਇਆ ਜਾਂਦਾ ਹੈ। ਸਾਕ-ਸੰਬੰਧੀ ਅਰਥੀ ਦੇ ਪਿੱਛੇ ਪਿੱਛੇ ਜਾਂਦੇ ਹਨ। ਕਈ ਵਾਰ ਮਿਰਤਕ ਸਰੀਰ ਨੂੰ ਮੋਟਰ-ਕਾਰ ਜਾਂ ਵੈਗਨ ਵਿਚ ਵੀ ਲਿਜਾਇਆ ਜਾਂਦਾ ਹੈ ਅਤੇ ਨਾਲ ਜਾਣ ਵਾਲੇ ਪਿੱਛੇ ਪਿੱਛੇ ਕਾਰਾਂ ਵਿਚ ਜਾਂਦੇ ਹਨ। ਰੋਣਾ ਧੋਣਾ, ਪਿੱਟਣਾ ਜਾਂ ਸਿਆਪਾ ਕਰਨਾ ਸਿਖ ਧਰਮ ਵਿਚ ਮਨ੍ਹਾ ਹੈ। ਮੌਤ ਕੋਈ ਅਨਹੋਣੀ ਗੱਲ ਨਹੀਂ, ਹਰੇਕ ਨੇ ਇਕ ਦਿਨ ਮਰਨਾ ਹੈ।

ਸ਼ਮਸ਼ਾਨ-ਘਾਟ ਵਿਚ ਮਿਰਤਕ ਸਰੀਰ ਨੂੰ ਚਿਤਾ 'ਤੇ ਰੱਖ ਕੇ ਅਰਦਾਸ ਕੀਤੀ ਜਾਂਦੀ ਹੈ, ਜਿਸ ਵਿਚ ਵਿਛੜੀ ਆਤਮਾ ਲਈ ਆਵਾਗਵਨ ਤੋਂ ਮੁਕਤ ਹੋਣ ਦੀ ਯਾਚਨਾ ਕੀਤੀ ਜਾਂਦੀ ਹੈ। ਫਿਰ ਮਰਨ ਵਾਲੇ ਦਾ ਕੋਈ ਨਜ਼ਦੀਕੀ ਰਿਸ਼ਤੇਦਾਰ ਚਿਤਾ ਨੂੰ ਅੱਗ ਲਗਾਉਂਦਾ ਹੈ। ਜੇ ਦਾਹ-ਸੰਸਕਾਰ ਬਿਜਲੀ ਜਾਂ ਗੈਸ ਦੁਆਰਾ ਕਰਨਾ ਹੋਵੇ ਤਾਂ ਉਸ ਦਾ ਬਟਨ ਆਦਿ ਦਬਾਉਂਦਾ ਹੈ।

ਇਸ ਸਮੇਂ ਮਰਘਟ-ਘਾਟ ਵਿਚ ਸਾਰੇ ਸਾਕਾਂ-ਅੰਗਾਂ ਵਿਚ ਬੈਠ ਕੇ

'ਸੋਹਿਲਾ' ਬਾਣੀ ਦਾ ਪਾਠ ਕੀਤਾ ਜਾਂਦਾ ਹੈ, ਜਿਸ ਦਾ ਇਸ ਅਉਸਰ ਲਈ ਖ਼ਾਸ ਮਹੱਤਵ ਹੈ। ਇਸ ਬਾਣੀ ਦੇ ਪਹਿਲੇ ਸ਼ਬਦ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਉਪਦੇਸ਼ ਦੇਂਦੇ ਹਨ:

**ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ॥**
**ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ॥** *(ਪੰਨਾ 12)*

ਆਮ ਤੌਰ 'ਤੇ ਸ਼ਮਸ਼ਾਨ-ਭੂਮੀ ਤੋਂ ਤੀਜੇ ਚੌਥੇ ਦਿਨ ਅਸਥੀਆਂ ਤੇ ਰਾਖ ਇਕੱਠੀ ਕੀਤੀ ਜਾਂਦੀ ਹੈ। ਬਿਜਲੀ ਨਾਲ ਕੀਤੇ ਸਸਕਾਰ ਦੀਆਂ ਅਸਥੀਆਂ ਉਸੇ ਦਿਨ ਹੀ ਇਕੱਠੀਆਂ ਕਰ ਲਈ ਜਾਂਦੀਆਂ ਹਨ। ਇਸ ਕਿਰਿਆ ਨੂੰ 'ਫੁਲ ਚੁਣਨੇ' ਕਹਿੰਦੇ ਹਨ। ਅਸਥੀਆਂ ਆਦਿ ਨੂੰ ਕਿਸੇ ਦਰਿਆ ਜਾਂ ਸਮੁੰਦਰ ਵਿਚ ਜਲ-ਪ੍ਰਵਾਹ ਕੀਤਾ ਜਾਂਦਾ ਹੈ। ਜੇ ਇੰਜ ਨਾ ਕੀਤਾ ਜਾ ਸਕੇ ਤਾਂ ਉਨ੍ਹਾਂ ਨੂੰ ਧਰਤੀ ਵਿਚ ਦੱਬ ਦਿੱਤਾ ਜਾਂਦਾ ਹੈ। ਅੰਤਮ ਸੰਸਕਾਰ ਵਾਲੀ ਥਾਂ 'ਤੇ ਕੋਈ ਯਾਦਗਾਰ ਜਾਂ ਸਮਾਧ ਆਦਿ ਬਣਾਉਣੀ ਅਯੋਗ ਹੈ।

ਦਾਹ-ਸੰਸਕਾਰ ਕਰ ਕੇ ਸਾਕ-ਅੰਗ ਸੁਰਗਵਾਸੀ ਦੇ ਘਰ ਪਰਤਦੇ ਹਨ। ਮਿਰਤਕ ਪ੍ਰਾਣੀ ਦੀ ਆਤਮਾ ਦੀ ਸ਼ਾਂਤੀ ਲਈ ਅਤੇ ਪਰਵਾਰ ਨੂੰ ਧੀਰਜ ਦੇਣ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਹਿਜ ਪਾਠ ਅਰੰਭ ਕੀਤਾ ਜਾਂਦਾ ਹੈ। ਘਰ ਦੇ ਜੀਅ ਹੀ ਰਲ ਮਿਲ ਕੇ ਪਾਠ ਕਰ ਲੈਂਦੇ ਹਨ, ਨਹੀਂ ਤਾਂ ਪਾਠੀ ਦਾ ਪ੍ਰਬੰਧ ਕਰ ਲਿਆ ਜਾਂਦਾ ਹੈ। ਸਮਰੱਥਾ ਤੇ ਸ਼ਰਧਾ ਅਨੁਸਾਰ ਸਵੇਰੇ ਸ਼ਾਮ ਸ਼ਬਦ-ਕੀਰਤਨ ਵੀ ਕੀਤਾ ਜਾਂਦਾ ਹੈ।

ਸਿੱਖਾਂ ਵਿਚ ਮਿਰਤੂ ਸਮੇਂ ਰੋਣਾ ਜਾਂ ਸੋਗ ਕਰਨਾ ਯੋਗ ਨਹੀਂ। ਅਕਾਲ ਪੁਰਖ ਦਾ ਭਾਣਾ ਮੰਨਣਾ ਹਰ ਸਿਖ ਦਾ ਧਰਮ ਹੈ। ਨਿਰਮਲ ਜੀਵਨ ਬਤੀਤ ਕਰਨ ਕਰਕੇ ਉਹ ਮੌਤ ਤੋਂ ਨਹੀਂ ਡਰਦੇ। ਕਬੀਰ ਸਾਹਿਬ ਫ਼ੁਰਮਾਂਦੇ ਹਨ:

**ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ॥**
**ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥੨੨॥** *(ਪੰਨਾ 1365)*

ਦਸਵੇਂ ਦਿਨ ਸਾਕ-ਸੰਬੰਧੀ ਤੇ ਸੱਜਣ ਮਿੱਤਰ ਇਕੱਠੇ ਹੁੰਦੇ ਹਨ ਅਤੇ ਕੀਰਤਨ ਦੇ ਉਪਰੰਤ, ਰੱਖੇ ਗਏ ਪਾਠ ਦਾ ਭੋਗ ਨੌਵੇਂ ਮਹਲੇ ਦੇ ਸਲੋਕ ਪੜ੍ਹ ਕੇ ਪਾਇਆ ਜਾਂਦਾ ਹੈ। ਫਿਰ ਰਾਮਕਲੀ ਰਾਗ ਵਿਚ ਅੰਕਤ ਬਾਣੀ 'ਸਦੁ' ਦਾ

ਪਾਠ ਕੀਤਾ ਜਾਂਦਾ ਹੈ। ਗੁਰੂ ਸਾਹਿਬਾਂ ਨੇ ਆਤਮਕ ਸ਼ਾਂਤੀ ਤੇ ਪਰਵਾਰ ਵਿਚ ਸੁਖ ਤੇ ਢਾਰਸ ਲਈ ਨਾਮ ਬਾਣੀ ਦੇ ਸਿਮਰਨ ਤੇ ਕੀਰਤਨ 'ਤੇ ਜ਼ੋਰ ਦਿੱਤਾ ਹੈ। ਅਰਦਾਸ ਮਗਰੋਂ ਹੁਕਮ ਲਿਆ ਜਾਂਦਾ ਹੈ ਅਤੇ ਕੜਾਹ ਪ੍ਰਸ਼ਾਦ ਵਰਤਾਇਆ ਜਾਂਦਾ ਹੈ। ਕਈ ਇਸ ਮੌਕੇ 'ਤੇ ਲੰਗਰ ਵੀ ਵਰਤਾਂਦੇ ਹਨ—ਪਰ ਇਹ ਜ਼ਰੂਰੀ ਨਹੀਂ। ਕਈ ਵਾਰੀ ਸੁਰਗਵਾਸੀ ਦੇ ਬੱਚਿਆਂ ਨੂੰ ਸਾਕਾਂ-ਅੰਗਾਂ ਵਲੋਂ ਬਸਤਰ ਤੇ ਮਾਇਆ ਵੀ ਅਰਪਨ ਕੀਤੀ ਜਾਂਦੀ ਹੈ। ਪਰਵਾਰ ਵਲੋਂ ਧਾਰਮਿਕ ਸੰਸਥਾਵਾਂ ਆਦਿ ਲਈ ਮਾਇਆ ਭੇਜੀ ਜਾਂਦੀ ਹੈ ਅਤੇ ਦਾਨ-ਪੁੰਨ ਵੀ ਕੀਤਾ ਜਾਂਦਾ ਹੈ।

ਕਈ ਵਾਰੀ ਇਸ ਮੌਕੇ 'ਤੇ ਇਕ ਛੋਟੀ ਜਿਹੀ ਰਸਮ ਕੀਤੀ ਜਾਂਦੀ ਹੈ, ਜਿਸ ਨੂੰ ਦਸਤਾਰ-ਬੰਦੀ ਕਹਿੰਦੇ ਹਨ। ਪਰਵਾਰ ਦੇ ਸਭ ਤੋਂ ਵੱਡੇ ਮੈਂਬਰ ਨੂੰ, ਪਰਵਾਰ ਦਾ ਮੁਖੀ ਜਾਣ ਕੇ, ਉਸ ਨੂੰ ਵਿਛੜੇ ਪ੍ਰਾਣੀ ਦੇ ਪਰਵਾਰ ਤੇ ਜਾਇਦਾਦ ਦੀ ਸਾਂਭ-ਸੰਭਾਲ ਦੀ ਜ਼ਿੰਮੇਵਾਰੀ ਦੀ ਸੌਂਪਣਾ ਵਜੋਂ ਦਸਤਾਰ ਬੰਨ੍ਹਾਈ ਜਾਂਦੀ ਹੈ। ਉਸ ਨੂੰ ਪਰਵਾਰ ਦਾ ਮੁਖੀ ਸਮਝਿਆ ਜਾਂਦਾ ਹੈ ਅਤੇ ਪਰਵਾਰ ਦੇ ਬੱਚਿਆਂ ਅਤੇ ਹੋਰ ਮੈਂਬਰਾਂ ਦੀ ਦੇਖ-ਰੇਖ ਕਰਨਾ ਉਸ ਦਾ ਫ਼ਰਜ਼ ਬਣ ਜਾਂਦਾ ਹੈ।

•

110

## ਗੁਰਦੁਆਰੇ ਬਾਰੇ ਤੁਸੀਂ ਕੀ ਜਾਣਦੇ ਹੋ ?

ਸ੍ਰੀ ਗੁਰੂ ਨਾਨਕ ਦੇਵ ਜੀ ਨੇ 1521 ਵਿਚ ਕਰਤਾਰਪੁਰ ਵਿਚ ਪਹਿਲੀ ਸਿਖ-ਸੰਗਤ ਦੀ ਨੀਂਹ ਰੱਖੀ। ਧਾਰਮਕ ਜੋੜ-ਮੇਲਿਆਂ ਤੇ ਧਰਮ-ਪਰਚਾਰ ਦਾ ਕੇਂਦਰ ਹੋਣ ਕਰਕੇ ਇਹ 'ਧਰਮਸਾਲਾ' ਅਖਵਾਈ। ਇਥੇ ਰੋਜ਼ ਸਤਿਗੁਰੂ ਜੀ ਦੇ ਸ਼ਰਧਾਲੂ ਸਿਖ, ਸੰਗਤੀ ਰੂਪ ਵਿਚ ਇਕੱਠੇ ਹੁੰਦੇ, ਜਿਥੇ ਸਤਿਗੁਰੂ ਜੀ ਮਰਦਾਨੇ ਨਾਲ ਮਿਲ ਕੇ ਸਵੇਰੇ ਸ਼ਾਮ ਗੁਰਬਾਣੀ ਦਾ ਕੀਰਤਨ ਕਰਦੇ। ਕਈ ਵਾਰੀ ਸਾਰੀ ਸੰਗਤ ਮਿਲ ਕੇ ਜੋਟੀਆਂ ਵਿਚ ਸ਼ਬਦ ਪੜ੍ਹਦੀ। ਬਾਅਦ ਵਿਚ ਸਿਖ ਸੰਗਤਾਂ ਦੇ ਅਜਿਹੇ ਜੋੜ-ਮੇਲੇ ਗੁਰਸਿੱਖਾਂ ਦੇ ਘਰੋ-ਘਰੀ ਹੋਣ ਲੱਗ ਪਏ। ਦੂਜੇ ਪਾਤਸ਼ਾਹ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਨਿਤ ਦੇ ਕੀਰਤਨ-ਪ੍ਰੋਗਰਾਮ ਦੇ ਨਾਲ ਇਕ ਹੋਰ ਕਾਰਜ ਦਾ ਵਾਧਾ ਕੀਤਾ, ਉਹ ਸੀ ਪੰਜਾਬੀ ਗੁਰਮੁਖੀ ਲਿਪੀ ਰਾਹੀਂ ਪੜ੍ਹਾਈ। ਇੰਜ 'ਧਰਮਸਾਲਾ' ਦੇ ਨਾਲ ਨਾਲ 'ਪਾਠਸ਼ਾਲਾ' ਦੀ ਵੀ ਸਥਾਪਨਾ ਹੋ ਗਈ। ਗੁਰੂ ਅਮਰਦਾਸ ਜੀ ਨੇ 'ਲੰਗਰ' ਦੀ ਸੰਸਥਾ ਨੂੰ ਹੋਰ ਮਹਾਨਤਾ ਦਿੱਤੀ। ਆਦੇਸ਼ ਹੋਇਆ, "ਪਹਿਲੇ ਪੰਗਤ ਪਾਛੇ ਸੰਗਤ"। ਗੁਰੂ ਰਾਮਦਾਸ ਜੀ ਨੇ ਅੰਮ੍ਰਿਤਸਰ ਦੀ ਨੀਂਹ ਰੱਖੀ, ਜੋ ਕਿ ਸਿੱਖੀ ਦਾ ਕੇਂਦਰ ਬਣਿਆ। ਪੰਜਵੇਂ ਗੁਰੂ ਜੀ ਨੇ ਅੰਮ੍ਰਿਤ ਸਰੋਵਰ ਦੇ ਵਿਚਕਾਰ ਹਰਿਮੰਦਰ ਸਾਹਿਬ ਦੀ ਉਸਾਰੀ ਕਰਵਾਈ। ਜਿਥੇ ਜਿਥੇ ਵੀ ਗੁਰੂ ਸਾਹਿਬ ਵਿਚਰੇ, ਉਥੇ ਹੀ ਉਨ੍ਹਾਂ ਨੇ ਸਿਖ-ਸੰਗਤਾਂ ਦੇ ਜੁੜ-ਬੈਠਣ ਲਈ ਗੁਰ-ਅਸਥਾਨ ਬਣਵਾਏ। ਇਨ੍ਹਾਂ ਅਸਥਾਨਾਂ ਨੂੰ 'ਗੁਰੂ ਦਾ ਦਰ-ਘਰ' ਅਥਵਾ 'ਗੁਰਦੁਆਰਾ' ਕਿਹਾ ਜਾਂਦਾ ਹੈ।

ਗੁਰਦੁਆਰੇ ਕੇਵਲ ਪੂਜਾ ਪਾਠ ਦੇ ਅਸਥਾਨ ਹੀ ਨਹੀਂ, ਸਗੋਂ ਸਿਖ ਪੰਥ ਲਈ ਇਹ ਧਾਰਮਿਕ ਤੇ ਸਮਾਜਿਕ ਕਿਰਿਆ ਦੇ ਕੇਂਦਰ ਵੀ ਹਨ। ਗੁਰਧਾਮਾਂ ਦਾ ਇਕ ਜ਼ਰੂਰੀ ਅੰਗ 'ਲੰਗਰ' ਹੈ। ਆਮ ਤੌਰ 'ਤੇ ਸਿਖ ਜਨਮ ਮਰਨ ਤੇ ਅਨੰਦ-ਵਿਵਾਹ ਆਦਿ ਦੀਆਂ ਰਸਮਾਂ ਗੁਰ-ਅਸਥਾਨਾਂ ਵਿਖੇ ਹੀ ਕਰਦੇ ਹਨ। ਗੁਰ-ਅਸਥਾਨ ਵਿਖੇ ਉਚੇ ਸੁੰਦਰ ਥਾਂ 'ਤੇ ਚੰਦੋਏ ਹੇਠ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਦਾ ਪ੍ਰਕਾਸ਼ ਹੁੰਦਾ ਹੈ। ਗੁਰੂ ਗ੍ਰੰਥ ਸਾਹਿਬ ਜੀ ਵਿਚ ਪਹਿਲੇ ਪੰਜਾਂ ਤੇ ਨੌਵੇਂ ਪਾਤਸ਼ਾਹ ਦੀ ਬਾਣੀ ਤੋਂ ਇਲਾਵਾ ਕੁਝ ਹਿੰਦੂ ਭਗਤਾਂ ਤੇ ਮੁਸਲਮਾਨ ਫ਼ਕੀਰਾਂ ਦੀ ਬਾਣੀ ਵੀ ਦਰਜ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬੈਠ ਕੇ ਗ੍ਰੰਥੀ ਸਿੰਘ ਚੌਰ ਕਰਦਾ ਰਹਿੰਦਾ ਹੈ। ਆਮ ਤੌਰ 'ਤੇ ਪ੍ਰਕਾਸ਼-ਅਸਥਾਨ ਦੇ ਇਕ ਪਾਸੇ ਮਰਦ ਅਤੇ ਦੂਜੇ ਪਾਸੇ ਮਾਈਆਂ-ਬੀਬੀਆਂ ਬੈਠਦੀਆਂ ਹਨ। ਇਥੇ ਸਿਖ-ਸੰਗਤਾਂ ਸਜ ਕੇ ਗੁਰਬਾਣੀ ਦਾ ਕੀਰਤਨ ਜਾਂ ਕਥਾ ਵਖਿਆਨ ਸੁਣਦੀਆਂ ਹਨ। ਖ਼ਾਲਸਾ ਪੰਥ ਦੇ ਪੰਜ ਤਖ਼ਤ ਹਨ : ਸ੍ਰੀ ਅਕਾਲ ਤਖ਼ਤ ਸਾਹਿਬ ਅੰਮ੍ਰਿਤਸਰ, ਸ੍ਰੀ ਕੇਸਗੜ੍ਹ ਸਾਹਿਬ ਅਨੰਦਪੁਰ, ਸ੍ਰੀ ਪਟਨਾ ਸਾਹਿਬ, ਸ੍ਰੀ ਹਜ਼ੂਰ ਸਾਹਿਬ ਨੰਦੇੜ ਤੇ ਸ੍ਰੀ ਦਮਦਮਾ ਸਾਹਿਬ। ਇਨ੍ਹਾਂ ਤਖ਼ਤ ਸਾਹਿਬਾਂ ਤੋਂ ਪੰਥ ਦੇ ਨਾਂ ਪੰਥਕ ਮਸਲਿਆਂ ਸੰਬੰਧੀ ਹੁਕਮਨਾਮੇ ਜਾਰੀ ਕੀਤੇ ਜਾਂਦੇ ਹਨ।

ਦੀਵਾਲੀ, ਵਿਸਾਖੀ ਅਤੇ ਗੁਰਪੁਰਬ ਗੁਰਦੁਆਰਿਆਂ ਵਿਚ ਮਨਾਏ ਜਾਂਦੇ ਹਨ। ਅਜਿਹੇ ਮੌਕਿਆਂ 'ਤੇ ਕਥਾ ਕੀਰਤਨ ਤੇ ਵਖਿਆਨਾਂ ਦੇ ਉਚੇਚੇ ਪਰਬੰਧ ਕਰ ਕੇ, ਚੋਖੇ ਲੰਮੇ ਸਮਿਆਂ ਤਕ ਦੀਵਾਨ ਸਜਾਏ ਜਾਂਦੇ ਹਨ।

ਕਈ ਗੁਰ-ਅਸਥਾਨਾਂ ਨਾਲ ਸੰਗਤਾਂ ਲਈ ਲੰਗਰ, ਰਿਹਾਇਸ਼ੀ ਕਮਰੇ, ਲਾਇਬ੍ਰੇਰੀਆਂ ਅਤੇ ਸਕੂਲ ਹੁੰਦੇ ਹਨ। ਕੁਝ ਵੱਡੇ ਗੁਰ-ਧਾਮਾਂ ਨਾਲ ਸਿਖ ਅਜਾਇਬ-ਘਰ ਵੀ ਬਣਾਏ ਹੋਏ ਹਨ। ਕਈਆਂ ਨੇ ਬਿਰਧ-ਘਰ, ਯਤੀਮਖ਼ਾਨੇ, ਹਸਪਤਾਲ ਤੇ ਦਵਾਖ਼ਾਨੇ ਵੀ ਕਾਇਮ ਕੀਤੇ ਹੋਏ ਹਨ। ਸਿਖ-ਸੰਗਤਾਂ ਵਲੋਂ ਆਮ ਤੌਰ 'ਤੇ ਹਰ ਸਾਲ ਗੁਰਦੁਆਰਾ ਕਮੇਟੀਆਂ ਚੁਣੀਆਂ ਜਾਂਦੀਆਂ ਹਨ, ਜੋ ਇਨ੍ਹਾਂ ਦੇ ਪਰਬੰਧ ਨੂੰ ਚਲਾਉਂਦੀਆਂ ਹਨ।

ਭਾਰਤ ਵਿਚ ਇਤਿਹਾਸਕ ਗੁਰਧਾਮਾਂ ਦੀ ਇਮਾਰਤ-ਸਾਜ਼ੀ ਦੀ ਇਕ ਖ਼ਾਸ ਕਲਾ ਹੈ, ਪਰ ਬਦੇਸ਼ਾਂ ਵਿਚਲੇ ਗੁਰਦੁਆਰਿਆਂ ਦੀ ਕੋਈ ਨਿਸਚਿਤ ਕਲਾ ਨਹੀਂ। ਇੰਗਲੈਂਡ ਵਿਚ ਵਸਦੇ ਸਿੰਘਾਂ ਨੇ ਤਾਂ ਕਈ ਗਿਰਜੇ ਖ਼ਰੀਦ ਕੇ, ਥੋੜੀਆਂ ਬਹੁਤੀਆਂ ਤਬਦੀਲੀਆਂ ਕਰ ਕੇ, ਕੁਝ ਗੁਰਦੁਆਰੇ ਬਣਾ ਲਏ ਹਨ। ਹਰ ਸਿਖ ਗੁਰਦੁਆਰੇ ਦੇ ਨਾਲ ਆਮ ਤੌਰ 'ਤੇ ਖੰਡੇ ਦੇ ਨਿਸ਼ਾਨ ਸਾਹਿਬ (ਝੰਡਾ) ਹੁੰਦਾ ਹੈ। ਇਨ੍ਹਾਂ ਗੁਰਧਾਮਾਂ ਵਿਚ ਹਰੇਕ ਧਰਮ ਤੇ ਜਾਤ ਦੇ ਇਸਤ੍ਰੀ ਮਰਦ ਤੇ ਬੱਚੇ ਆ ਸਕਦੇ ਹਨ।

•

# 111

## ਗੁਰਦੁਆਰਿਆਂ ਵਿਚ ਪੂਜਾ-ਪਾਠ ਬਾਰੇ ਕੁਝ ਦੱਸੋ

ਆਮ ਤੌਰ 'ਤੇ ਗੁਰਦੁਆਰੇ ਸਾਰਾ ਦਿਨ ਖੁਲ੍ਹੇ ਰਹਿੰਦੇ ਹਨ, ਤਾਂ ਜੁ ਸ਼ਰਧਾਲੂ ਜਿਸ ਵੇਲੇ ਚਾਹੁਣ ਆ ਸਕਣ। ਬਹੁਤ ਕਰਕੇ ਭਾਰਤ ਵਿਚਲੇ ਗੁਰਦੁਆਰਿਆਂ ਵਿਚ ਸਵੇਰੇ ਸ਼ਾਮ ਦੋਵੇਂ ਵੇਲੇ ਸੰਗਤਾਂ ਜੁੜਦੀਆਂ ਹਨ।

ਸਵੇਰ ਵੇਲੇ ਆਸਾ ਦੀ ਵਾਰ ਦਾ ਕੀਰਤਨ ਹੁੰਦਾ ਹੈ। ਮਗਰੋਂ ਅਨੰਦੁ ਸਾਹਿਬ ਦਾ ਕੀਰਤਨ ਜਾਂ ਪਾਠ ਕਰ ਕੇ ਅਰਦਾਸ ਕੀਤੀ ਜਾਂਦੀ ਹੈ। ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੁਕਮਨਾਮਾ ਲਿਆ ਜਾਂਦਾ ਹੈ ਅਤੇ ਕੜਾਹ ਪ੍ਰਸ਼ਾਦ ਵਰਤਾਇਆ ਜਾਂਦਾ ਹੈ।

ਸ਼ਾਮੀਂ ਸੂਰਜ ਛੁਪਣ ਵੇਲੇ ਰਹਿਰਾਸ ਤੇ ਚੌਪਈ ਦਾ ਪਾਠ ਹੁੰਦਾ ਹੈ। ਇਹ ਪਾਠ ਗ੍ਰੰਥੀ ਸਿੰਘ ਜਾਂ ਸੰਗਤ ਵਿਚੋਂ ਕੋਈ ਪ੍ਰੇਮੀ-ਜਨ ਕਰਦੇ ਹਨ। ਬਹੁਤ ਕਰਕੇ ਕੀਰਤਨ ਹੀ ਕੀਤਾ ਜਾਂਦਾ ਹੈ। ਰਾਗੀ ਸ਼ਬਦ ਗਾਇਨ ਕਰਦੇ ਹਨ ਜਾਂ ਸੰਗਤ ਰਲ ਕੇ ਸ਼ਬਦਾਂ ਨੂੰ ਅੱਗੇ ਪਿੱਛੇ ਧਾਰਨਾ ਨਾਲ ਗਾ ਲੈਂਦੀ ਹੈ। ਸ਼ਾਮੀਂ ਵੀ ਅਰਦਾਸ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹੁਕਮ ਪਿੱਛੋਂ ਸਮਾਪਤੀ ਹੁੰਦੀ ਹੈ। ਜੇ ਹੋ ਸਕੇ ਤਾਂ ਕੜਾਹ ਪ੍ਰਸ਼ਾਦ ਵੀ ਵਰਤਾਇਆ ਜਾਂਦਾ ਹੈ। ਉਪਰੰਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਰੁਮਾਲਿਆਂ ਵਿਚ ਲਪੇਟ ਕੇ ਸੁਖਾਸਨ ਕੀਤਾ ਜਾਂਦਾ ਹੈ ਅਤੇ ਨਾਲ ਕੀਰਤਨ ਸੋਹਿਲੇ ਦਾ ਪਾਠ ਹੁੰਦਾ ਹੈ। ਫਿਰ ਮਹਾਰਾਜ ਜੀ ਦੀ ਸਵਾਰੀ ਸ਼ਬਦ-ਕੀਰਤਨ ਕਰਦਿਆਂ ਉਚੇਚੇ ਬਣਾਏ ਗਏ ਸੁਖਾਸਨ-ਅਸਥਾਨ 'ਤੇ ਲਿਜਾ ਕੇ ਅਸਥਾਪਨ ਕੀਤੀ ਜਾਂਦੀ ਹੈ।

ਖ਼ਾਸ ਤਿਉਹਾਰਾਂ ਜਾਂ ਗੁਰਪੁਰਬਾਂ, ਜਿਵੇਂ ਕਿ ਸਾਹਿਬਾਂ ਦੇ ਜਨਮ ਉਤਸਵ, ਗੱਦੀ-ਨਸ਼ੀਨੀ ਤੇ ਜੋਤੀ ਜੋਤਿ ਸਮਾਉਣ ਦੇ ਦਿਨਾਂ ਦੇ ਮੌਕਿਆਂ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਖੰਡ ਪਾਠ ਰੱਖੇ ਜਾਂਦੇ ਹਨ। ਕੀਰਤਨ, ਕਥਾ ਤੇ ਵਖਿਆਨ ਹੁੰਦੇ ਹਨ। ਅਰਦਾਸ ਮਗਰੋਂ ਕੜਾਹ ਪ੍ਰਸ਼ਾਦ ਵਰਤਾਇਆ ਜਾਂਦਾ ਹੈ। 'ਗੁਰੂ ਕਾ ਲੰਗਰ' ਤਿਆਰ ਹੁੰਦਾ ਹੈ, ਜਿਸ ਵਿਚ ਹਰ ਕੋਈ ਆ ਕੇ ਪ੍ਰਸ਼ਾਦ ਛਕ ਸਕਦਾ ਹੈ।

ਗੁਰਦੁਆਰੇ ਜਾਣ ਤੋਂ ਪਹਿਲਾਂ ਸਿਖ ਆਮ ਤੌਰ 'ਤੇ ਸਵੇਰੇ ਇਸ਼ਨਾਨ ਕਰਦੇ ਹਨ। ਗੁਰਦੁਆਰੇ ਅੰਦਰ ਜਾਣ ਸਮੇਂ ਬਾਹਰ ਜੁੱਤੀਆਂ ਲਾਹੀਆਂ ਜਾਂਦੀਆਂ ਹਨ ਅਤੇ ਕੀਤੇ ਪਰਬੰਧ ਅਨੁਸਾਰ ਹੱਥ ਤੇ ਪੈਰ ਧੋਤੇ ਜਾਂਦੇ ਹਨ। ਅੰਦਰ ਜਾ ਕੇ ਸ਼ਰਧਾਲੂ ਸ੍ਰੀ ਗੁਰੂ ਗ੍ਰੰਥ ਸਾਹਿਬ ਅੱਗੇ ਗੋਡਿਆਂ ਪਰਨੇ ਹੋ ਕੇ ਮੱਥਾ ਟੇਕਦੇ ਹਨ ਅਤੇ ਕੁਝ ਮਾਇਆ—ਸ਼ਰਧਾ ਅਨੁਸਾਰ—ਭੇਟ ਕਰਦੇ ਹਨ। ਸਿੱਖਾਂ ਨੇ ਤਾਂ ਦਸਤਾਰ ਸਜਾਈ ਹੁੰਦੀ ਹੈ, ਪਰ ਗ਼ੈਰ-ਸਿੱਖਾਂ ਨੂੰ ਵੀ ਗੁਰਦੁਆਰੇ ਅੰਦਰ ਜਾਣ ਲਈ ਜ਼ਰੂਰੀ ਤੌਰ 'ਤੇ ਟੋਪੀ ਜਾਂ ਰੁਮਾਲ ਨਾਲ ਸਿਰ ਢੱਕ ਕੇ ਜਾਣਾ ਪੈਂਦਾ ਹੈ। ਗੁਰਦੁਆਰੇ ਅੰਦਰ ਕਿਸੇ ਪ੍ਰਕਾਰ ਦਾ ਤੰਬਾਕੂ, ਸ਼ਰਾਬ ਜਾਂ ਨਸ਼ੀਲੀਆਂ ਵਸਤੂਆਂ ਲਿਜਾਣ ਦੀ ਆਗਿਆ ਨਹੀਂ ਦਿੱਤੀ ਜਾਂਦੀ।

ਸਾਰੇ ਸ਼ਰਧਾਲੂ ਹੇਠਾਂ ਦਰੀਆਂ ਜਾਂ ਗਲੀਚਿਆਂ ਉਪਰ ਹੀ ਬੈਠਦੇ ਹਨ, ਕਿਉਂਕਿ ਗੁਰਦੁਆਰੇ ਅੰਦਰ ਕੁਰਸੀਆਂ ਉਪਰ ਬੈਠਣ ਦੀ ਆਗਿਆ ਨਹੀਂ ਹੈ।

ਹਰ ਗੁਰਦੁਆਰੇ ਦੀ ਦੇਖ-ਭਾਲ ਲਈ ਗ੍ਰੰਥੀ ਹੁੰਦਾ ਹੈ। ਸਮਰੱਥਾ ਅਨੁਸਾਰ ਸੇਵਾਦਾਰ ਵੀ ਰੱਖ ਲਏ ਜਾਂਦੇ ਹਨ, ਜੋ ਕਿ ਪਾਠ ਆਦਿ ਕਰਨ ਜਾਂ ਲੰਗਰ ਦੀ ਸੇਵਾ ਵਿਚ ਮਦਦ ਕਰਦੇ ਹਨ। ਕੀਰਤਨ ਲਈ ਤਨਖ਼ਾਹਦਾਰ ਰਾਗੀ ਰੱਖੇ ਜਾਂਦੇ ਹਨ, ਜੋ ਕਿ ਸੰਗਤਾਂ ਦੇ ਸਾਹਮਣੇ ਸੁੰਦਰ ਥਾਂ 'ਤੇ ਬੈਠ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਰਾਗਾਂ ਵਿਚ ਸ਼ਬਦ-ਕੀਰਤਨ ਕਰਦੇ ਹਨ। ਆਦਿ ਬਾਣੀ ਤੋਂ ਇਲਾਵਾ ਦਸਵੇਂ ਸਤਿਗੁਰੂ ਜੀ ਦੀ ਬਾਣੀ, ਭਾਈ ਗੁਰਦਾਸ ਜੀ ਅਤੇ ਭਾਈ ਨੰਦ ਲਾਲ ਜੀ ਦੀ ਬਾਣੀ ਦਾ ਵੀ ਉਹ ਗਾਇਨ ਕਰਦੇ ਹਨ। ਜੇ ਕਿਸੇ ਗੁਰਦੁਆਰੇ ਵਿਚ ਰਾਗੀ ਨਾ ਹੋਣ ਤਾਂ ਸੰਗਤਾਂ ਆਪ ਰਲ ਮਿਲ ਕੇ ਕੀਰਤਨ ਕਰ ਲੈਂਦੀਆਂ ਹਨ।



# 112

## ਸਿਖ ਧਰਮ ਵਿਚ ਕੀਰਤਨ ਦੀ ਕੀ ਮਹੱਤਤਾ ਹੈ ?

ਕੀਰਤਨ ਦਾ ਭਾਵ ਹੈ ਪਰਮਾਤਮਾ ਦੇ ਗੁਣ ਗਾਇਨ ਕਰਨਾ। ਇਹ ਇਕ ਤਰ੍ਹਾਂ ਸੰਗੀਤ ਦੁਆਰਾ ਪ੍ਰਭੂ ਭਗਤੀ ਹੈ। ਆਮ ਤੌਰ 'ਤੇ ਗੁਰਦੁਆਰੇ ਵਿਚ ਰਾਗੀ ਕੀਰਤਨ ਕਰਦੇ ਹਨ ਤੇ ਸੰਗਤ ਸੁਣਦੀ ਹੈ। ਕਦੇ ਕਦੇ ਰਾਗੀ, ਸੰਗਤ ਨੂੰ ਸ਼ਬਦ ਦੀਆਂ ਤੁਕਾਂ ਦਾ, ਨਾਲ ਰਲ ਕੇ ਕੀਰਤਨ ਕਰਨ ਦੇ ਲਈ ਬੇਨਤੀ ਕਰਦੇ ਹਨ। ਇਸ ਤਰ੍ਹਾਂ ਸੰਗਤੀ ਸ਼ਬਦ-ਗਾਇਨ ਹੁੰਦਾ ਹੈ, ਜਿਸ ਨਾਲ ਮਨ ਨੂੰ ਬੜੀ ਹੀ ਸ਼ਾਂਤੀ ਮਿਲਦੀ ਹੈ। ਇਹ ਪਵਿੱਤਰ ਸੰਗੀਤ, ਜਿਸ ਨੂੰ ਗੁਰਮਤਿ ਸੰਗੀਤ ਵੀ ਕਿਹਾ ਜਾਂਦਾ ਹੈ, ਦੋ ਤਰ੍ਹਾਂ ਦਾ ਹੈ : ਪੱਕੇ ਰਾਗਾਂ ਵਿਚ ਕੀਰਤਨ ਅਤੇ ਲੋਕ-ਧਾਰਨਾਵਾਂ ਵਿਚ ਕੀਰਤਨ। ਪੱਕੇ ਰਾਗ ਦੀ ਪਰੰਪਰਾ ਨੂੰ, ਭਗਤੀ ਸੰਗੀਤ ਦੀਆਂ ਲੋੜਾਂ ਅਨੁਸਾਰ ਬਾਹਰਲੀ ਸਜ ਧਜ ਜਾਂ ਹਾਵ ਭਾਵ ਤੋਂ ਮੁਕਤ ਕਰ ਦਿੱਤਾ ਗਿਆ। ਲੋਕ-ਧੁਨੀਆਂ ਵਿਚ ਗਾਥਾ-ਕਾਵਿ ਦੇ ਰੂਪ ਵਿਚ ਵਾਰਾਂ ਹੁੰਦੀਆਂ ਹਨ, ਜਿਨ੍ਹਾਂ ਨੂੰ ਗੁਰੂ ਸਾਹਿਬਾਨ ਨੇ ਅਪਣਾ ਕੇ ਪ੍ਰਭੂ-ਉਸਤਤੀ ਕੀਤੀ।

ਗੁਰੂ ਸਾਹਿਬ ਨੇ ਕੁਝ ਨਿਸਚਿਤ ਰਾਗਾਂ ਵਿਚ ਗਾਉਣ ਲਈ ਬਾਣੀ ਰਚੀ। ਰਾਗਾਂ ਦੀਆਂ ਇਹ ਸੁਰ-ਲਿਪੀਆਂ ਬਾਣੀ ਦੇ ਅੰਤਰ-ਆਤਮੇ ਚੱਲ ਰਹੇ ਭਾਵਾਂ ਤੇ ਵਿਸ਼ੇ ਅਨੁਸਾਰ ਹਨ। ਕਿਸੇ ਸ਼ਬਦ ਨੂੰ ਗਾਉਣ ਦਾ ਸਭ ਤੋਂ ਉੱਤਮ ਢੰਗ, ਉਸ ਨੂੰ ਉਸ ਦੇ ਨਿਸਚਿਤ ਰਾਗ ਤੇ ਰਾਗ ਦੀਆਂ ਨਿਸਚਿਤ ਧੁਨੀਆਂ ਅਨੁਸਾਰ ਹੀ ਗਾਉਣਾ ਹੈ। ਗੁਰੂ ਸਾਹਿਬਾਨ ਨੇ ਬਾਣੀ ਦੇ ਮਜ਼ਮੂਨ ਨੂੰ ਰਾਗ ਦੀਆਂ ਖ਼ਾਸੀਅਤਾਂ ਨਾਲ ਇਕ-ਸੁਰ ਕਰ ਦਿੱਤਾ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 31 ਰਾਗ ਵਰਤੇ ਗਏ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅੰਮ੍ਰਿਤ ਵੇਲੇ ਕੀਰਤਨ ਕਰਨ ਦਾ ਉਪਦੇਸ਼ ਕੀਤਾ, ਕਿਉਂਕਿ ਇਕਾਂਤ ਦੀਆਂ ਉਨ੍ਹਾਂ ਘੜੀਆਂ ਵਿਚ ਸੰਗੀਤ ਦੇ ਮਧਮ ਸੁਰ ਵਿਚ ਅਲਾਪ ਮਨ ਨੂੰ ਭਾਉਂਦੇ ਹਨ। ਅੰਮ੍ਰਿਤ ਵੇਲੇ ਦਾ ਸ਼ਾਂਤ ਵਾਤਾਵਰਨ, ਨਾਮ ਦੀ ਦੁਖ-ਹਰਤਾ ਸ਼ਕਤੀ ਨੂੰ ਹਿਰਦੇ ਅੰਦਰ ਸਮਾਉਣ ਵਿਚ ਸਹਾਈ ਹੁੰਦਾ

ਹੈ। ਗੁਰੂ ਸਾਹਿਬਾਨ ਦੇ ਕਥਨ ਅਨੁਸਾਰ ਕੀਰਤਨ ਆਤਮਾ ਦੀ ਖ਼ੁਰਾਕ ਹੈ। ਇਹ ਇਕ ਐਸਾ ਖ਼ਜ਼ਾਨਾ ਹੈ ਜੋ ਕਦੇ ਨਿਖੁੱਟਦਾ ਨਹੀਂ। ਜੋ ਵੀ ਕੀਰਤਨ ਕਰਦਾ ਜਾਂ ਸੁਣਦਾ ਹੈ ਉਹ ਰੱਬ ਦੇ ਨੇੜੇ ਹੋ ਜਾਂਦਾ ਹੈ। ਉਸ ਦੇ ਦੁਖ ਤੇ ਕਲੇਸ਼ ਮਿਟ ਜਾਂਦੇ ਹਨ ਅਤੇ ਉਸ ਦਾ ਮਨ ਟਿਕਾਉ ਵਿਚ ਆ ਕੇ ਸ਼ਾਂਤ ਹੋ ਜਾਂਦਾ ਹੈ।

**ਜੋ ਜੋ ਕਥੈ ਸੁਨੈ ਹਰਿ ਕੀਰਤਨੁ ਤਾ ਕੀ ਦੁਰਮਤਿ ਨਾਸ॥੨॥੧੨॥**

*(ਪੰਨਾ 1300)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਾਥੀ ਭਾਈ ਮਰਦਾਨਾ ਜੀ ਨੂੰ ਹਰ ਵੇਲੇ ਕੀਰਤਨ ਕਰਨ ਲਈ ਉਤਸ਼ਾਹਿਤ ਕੀਤਾ। ਗੁਰੂ ਅਮਰਦਾਸ ਜੀ ਨੇ ਸੰਗਤ ਨੂੰ ਮਿਲ ਕੇ ਕੀਰਤਨ ਕਰਨ ਲਈ ਪ੍ਰੇਰਿਆ। ਭਾਵੇਂ ਉਪਜੀਵਕਾ ਕਮਾਉਣ ਵਾਲੇ ਪੇਸ਼ਾਵਰ ਚੰਗੇ ਰਾਗੀ ਬਥੇਰੇ ਮਿਲ ਜਾਂਦੇ ਹਨ; ਪਰ ਸਭ ਤੋਂ ਉੱਤਮ ਕੀਰਤਨ ਓਹੀ ਹੈ ਜਿਸ ਵਿਚ ਸਾਰੀ ਸੰਗਤ ਮਿਲ ਕੇ ਕੀਰਤਨ ਕਰੇ, ਕਿਉਂਕਿ ਇਸ ਪਵਿੱਤਰ ਆਤਮਕ ਖ਼ੁਰਾਕ ਦੀ ਹਰ ਕਿਸੇ ਨੂੰ ਲੋੜ ਹੈ। ਸਿਖ ਨਿਤ ਇਹ ਅਰਦਾਸ ਕਰਦੇ ਹਨ ਕਿ ਪ੍ਰਭੂ ਉਨ੍ਹਾਂ ਨੂੰ ਸਮਰੱਥਾ ਦੇਵੇ ਤੇ ਉਹ ਉਸ ਦੇ ਗੁਣ ਗਾਉਂਦੇ ਰਹਿਣ।

ਸੰਗੀਤ ਦੇ ਹਿਰਦੇ ਨੂੰ ਛੁਹਣ ਵਾਲੇ ਧੀਮੇ ਧੀਮੇ ਅਲਾਪ ਆਤਮਾ ਨੂੰ ਉਸ ਤਰ੍ਹਾਂ ਖੇੜਾ ਦੇਂਦੇ ਹਨ ਜਿਵੇਂ ਰਿਮਝਿਮ, ਰਿਮਝਿਮ ਪੈ ਰਹੀ ਵਰਖਾ ਮਨ ਨੂੰ ਖੇੜਾ ਦੇਂਦੀ ਹੈ। ਆਤਮਾ ਇਸ ਸੰਗੀਤ-ਮਈ ਅੰਮ੍ਰਿਤ ਵਰਖਾ ਵਿਚ ਤ੍ਰਿਪਤ ਹੁੰਦੀ ਹੈ ਅਤੇ ਕੀਰਤਨ ਦੁਆਰਾ ਅਲਾਪੇ ਇਲਾਹੀ ਸ਼ਬਦ ਵਿਚ ਲੀਨ ਹੋ ਜਾਂਦੀ ਹੈ। ਜੇਕਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸ਼ਬਦ ਵੱਖ ਵੱਖ ਰਾਗਾਂ ਵਿਚ ਉਚਰੇ ਹੋਏ ਨਾ ਹੁੰਦੇ ਤਾਂ ਭਾਰਤ ਦਾ ਭਗਤੀ ਸੰਗੀਤ ਕਦੇ ਵੀ ਇਨ੍ਹਾਂ ਸਿੱਖਰਾਂ ਨੂੰ ਨਹੀਂ ਸੀ ਛੁਹ ਸਕਦਾ, ਜੋ ਹੁਣ ਦਿੱਸਦਾ ਹੈ।



ਸਦਾਚਾਰਕ ਨੇਮ ਨਹੀਂ ਹਨ। ਸਿਖ ਧਰਮ ਵਿਚ ਨਾ ਕੋਈ ਪਿਤਾ-ਪੁਰਖੀ ਖ਼ਾਨਦਾਨੀ ਪਰਚਾਰਕ ਹਨ ਤੇ ਨਾ ਹੀ ਕੋਈ ਸਾਧੂ। ਅਤੇ ਨਾ ਹੀ ਸਾਧਾਂ ਸੰਤਾਂ ਲਈ ਕੋਈ ਵਿਸ਼ੇਸ਼ ਬਾਣਾ ਨਿਸਚਿਤ ਹੈ। ਸਿਖ ਧਰਮ ਬ੍ਰਹਮ-ਚਰਜ ਧਾਰਨ ਕਰਨ ਦੀ ਪ੍ਰਤੱਗਿਆ ਲੈਣ ਲਈ ਵੀ ਮਜਬੂਰ ਨਹੀਂ ਕਰਦਾ। ਗੁਰਦੁਆਰਿਆਂ ਵਿਚ ਕੋਈ ਵੀ ਕੀਰਤਨ ਤੇ ਕਥਾ ਦੀ ਸੇਵਾ ਨਿਭਾ ਸਕਦਾ ਹੈ। 'ਗ੍ਰੰਥੀ' ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੇਵਾ-ਸੰਭਾਲ ਕਰਨ ਤੇ ਗੁਰਦੁਆਰੇ ਦੇ ਨਿਤ ਦੇ ਪ੍ਰੋਗਰਾਮ ਨੂੰ ਦੇਖਣ-ਚਾਖਣ ਵਾਲਾ ਹੈ। ਉਸਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਨ ਕਰਕੇ ਪਾਠੀ ਕਹਿ ਸਕਦੇ ਹਾਂ। ਕੀਰਤਨੀ ਜਥੇ ਆਮ ਤੌਰ 'ਤੇ ਰਾਗ ਦੀ ਕਲਾ ਦੇ ਪ੍ਰੇਮੀ ਹੁੰਦੇ ਹਨ। ਪਰ ਜੋ ਬਾਕਾਇਦਾ ਰਾਗ ਦੀ ਸਿਖਿਆ ਲੈ ਕੇ ਕੀਰਤਨ ਦੇ ਕਿੱਤੇ ਨੂੰ ਅਪਣਾਉਂਦੇ ਹਨ, ਉਨ੍ਹਾਂ ਨੂੰ ਵੀ ਪੁਰੋਹਿਤ ਜਾਂ ਪਰਚਾਰਕ ਨਹੀਂ ਮੰਨਿਆ ਜਾਂਦਾ, ਕਿਉਂਕਿ ਸਿਖ ਧਰਮ ਵਿਚ ਅਜਿਹੀ ਕੋਈ ਪਦਵੀ ਹੈ ਹੀ ਨਹੀਂ।

ਨਾਲੇ, ਇਸਤ੍ਰੀਆਂ ਨੂੰ ਮਰਦਾਂ ਵਾਂਗ ਹੀ ਕਥਾ ਕੀਰਤਨ ਤੇ ਪਾਠ ਆਦਿ ਕਰਨ ਦਾ ਅਧਿਕਾਰ ਹੈ। ਉਹ ਅੰਮ੍ਰਿਤ ਛਕ ਸਕਦੀਆਂ ਹਨ ਤੇ ਸ਼ਾਦੀ ਗ਼ਮੀ ਤੇ ਹੋਰ ਸਾਰੀਆਂ ਰਸਮਾਂ ਵਿਚ ਸ਼ਾਮਲ ਹੋ ਸਕਦੀਆਂ ਹਨ। ਸਿੱਖਾਂ ਦੀ ਹਰ ਰਸਮ ਸਮੇਂ ਆਮ ਤੌਰ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕੀਤਾ ਜਾਂਦਾ ਹੈ ਤੇ ਅਰਦਾਸ ਹੁੰਦੀ ਹੈ। ਇਹ ਕੰਮ ਕੋਈ ਵੀ ਸਿਖ ਕਰ ਸਕਦਾ ਹੈ।

ਇਕ ਗੱਲ ਧਿਆਨ ਵਿਚ ਰੱਖਣੀ ਜ਼ਰੂਰੀ ਹੈ। ਉਹ ਇਹ ਕਿ ਇਹ ਠੀਕ ਹੈ ਕਿ ਸਿੱਖਾਂ ਵਿਚ ਪੇਸ਼ਾਵਰ ਪਰਚਾਰਕ ਨਹੀਂ ਹਨ ਤੇ ਨਾ ਹੀ ਹੋਣੇ ਚਾਹੀਦੇ ਹਨ, ਪਰ ਇਹ ਹਰ ਸਿਖ ਦਾ ਫ਼ਰਜ਼ ਹੈ ਕਿ ਉਹ ਸੰਸਾਰ ਦੇ ਦੂਜੇ ਲੋਕਾਂ ਨੂੰ ਆਪਣੇ ਧਰਮ ਬਾਰੇ ਗਿਆਨ ਦੇਵੇ।



# 114

## ਵੱਡੇ ਗੁਰਪੁਰਬ ਤੇ ਦਿਨ-ਦਿਹਾਰ ਕਿਹੜੇ ਹਨ ?

ਸਿਖ ਅਨੇਕਾਂ ਗੁਰਪੁਰਬ ਤੇ ਦਿਨ-ਦਿਹਾਰ ਮਨਾਉਂਦੇ ਹਨ, ਜਿਵੇਂ ਕਿ ਗੁਰੂ ਸਾਹਿਬਾਂ ਦੇ ਜਨਮ ਉਤਸਵ, ਗੱਦੀ-ਨਸ਼ੀਨੀ ਤੇ ਜੋਤੀ ਜੋਤਿ ਸਮਾਉਣ ਦੇ ਦਿਨ। ਇੰਜ ਹੀ ਗੁਰੂ-ਘਰ ਨਾਲ ਸੰਬੰਧਤ ਖ਼ਾਸ ਖ਼ਾਸ ਘਟਨਾਵਾਂ ਦੇ ਦਿਨ। ਕਈ ਸਥਾਨਕ ਮੇਲੇ ਤੇ ਤਿਉਹਾਰ ਵੀ ਹਨ ਜਿਵੇਂ ਕਿ ਮੁਕਤਸਰ ਮਾਘੀ ਦਾ ਮੇਲਾ, ਅਨੰਦਪੁਰ ਸਾਹਿਬ, ਫ਼ਤਹਿਗੜ੍ਹ ਸਾਹਿਬ, ਪਾਉਂਟਾ ਸਾਹਿਬ ਤੇ ਹਜ਼ੂਰ ਸਾਹਿਬ ਦਾ ਹੋਲਾ ਮਹੱਲਾ ਆਦਿ ਸਥਾਨਕ ਮੇਲੇ। ਅੱਗੇ ਦਿੱਤੇ ਪੰਜ ਮਹਾਨ ਉੱਘੇ ਗੁਰਪੁਰਬ ਅਥਵਾ ਤਿਉਹਾਰ ਸਾਰੇ ਸੰਸਾਰ ਦੇ ਸਿੱਖਾਂ ਵਲੋਂ ਉਚੇਚੇ ਤੌਰ 'ਤੇ ਮਨਾਏ ਜਾਂਦੇ ਹਨ। ਇਹ ਦਿਨ-ਦਿਹਾਰ ਦੁਨਿਆਵੀ ਪਦਾਰਥਾਂ ਦੇ ਮੌਜ-ਮੇਲੇ ਮਾਣਨ ਲਈ ਨਹੀਂ ਹੁੰਦੇ, ਸਗੋਂ ਧਾਰਮਕ ਨਿਸਚੇ ਨੂੰ ਸੁਰਜੀਤ ਕਰਨ ਲਈ ਅਤੇ ਸਿਖ ਧਰਮ ਦੀ ਰਹਿਤ ਮਰਯਾਦਾ ਵਿਚ ਪਰਪੱਕ ਹੋਣ ਲਈ ਮਨਾਏ ਜਾਂਦੇ ਹਨ। ਇਨ੍ਹਾਂ ਦਿਨ-ਦਿਹਾਰਾਂ ਵਿਚ ਹਰੇਕ ਮਾਈ ਭਾਈ ਸ਼ਾਮਲ ਹੋ ਸਕਦੇ ਹਨ ਅਤੇ ਕਿਸੇ ਜਾਤ ਪਾਤ ਦਾ ਕੋਈ ਭਿੰਨ-ਭੇਦ ਨਹੀਂ ਰੱਖਿਆ ਜਾਂਦਾ।

**(ੳ) ਗੁਰੂ ਨਾਨਕ ਦੇਵ ਜੀ ਦਾ ਜਨਮ-ਉਤਸਵ**—ਸਿਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ 20 ਅਕਤੂਬਰ 1469 ਈ: ਨੂੰ ਤਲਵੰਡੀ (ਨਨਕਾਣਾ ਸਾਹਿਬ) ਵਿਖੇ ਹੋਇਆ। ਇਹ ਜਨਮ-ਉਤਸਵ-ਦਿਵਸ ਬਿਕਰਮੀ ਸੰਮਤ ਦੀਆਂ ਤਰੀਕਾਂ ਅਨੁਸਾਰ ਪੂਰਨਮਾਸ਼ੀ ਸਮੇਂ ਆਮ ਤੌਰ 'ਤੇ ਤਿੰਨ ਦਿਨ ਮਨਾਇਆ ਜਾਂਦਾ ਹੈ। ਪਰ ਛੋਟੀਆਂ ਥਾਵਾਂ 'ਤੇ, ਜਾਂ ਜਿਥੇ ਵੱਡੇ ਪਰਬੰਧ ਨਹੀਂ ਹੋ ਸਕਦੇ, ਇਕ ਦਿਨ ਦਾ ਸਮਾਗਮ ਹੀ ਕੀਤਾ ਜਾਂਦਾ ਹੈ। ਜਨਮ ਦਿਵਸ ਤੋਂ ਦੋ ਦਿਨ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠ ਰੱਖੇ ਜਾਂਦੇ ਹਨ। ਇਕ ਦਿਨ ਪਹਿਲਾਂ ਨਗਰ-ਕੀਰਤਨ ਹੁੰਦਾ ਹੈ। ਸੰਗਤਾਂ ਜਲੂਸ ਦੀ ਸ਼ਕਲ ਵਿਚ, ਬੈਂਡ ਵਾਜਿਆਂ ਦੇ ਪਿੱਛੇ ਢੋਲਕੀਆਂ ਛੈਣਿਆਂ ਨਾਲ ਸ਼ਬਦ-ਕੀਰਤਨ ਕਰਦੀਆਂ ਸ਼ਹਿਰ ਦਿਆਂ ਬਾਜ਼ਾਰਾਂ ਵਿਚ ਫੇਰੀ ਲਾਉਂਦੀਆਂ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ

ਨੂੰ ਪਾਲਕੀ ਵਿਚ ਸਜਾ ਕੇ ਨਾਲ ਲਿਜਾਇਆ ਜਾਂਦਾ ਹੈ। ਅੱਗੇ ਅੱਗੇ ਪੰਜ ਪਿਆਰੇ ਹੁੰਦੇ ਹਨ। ਪ੍ਰਕਾਸ਼-ਉਤਸਵ ਵਾਲੇ ਦਿਨ ਅੰਮ੍ਰਿਤ ਵੇਲੇ ਤੋਂ ਹੀ ਦੀਵਾਨ ਸਜ ਜਾਂਦੇ ਹਨ। ਆਸਾ ਦੀ ਵਾਰ ਦਾ ਕੀਰਤਨ ਹੁੰਦਾ ਹੈ। ਅਖੰਡ ਪਾਠ ਦੇ ਭੋਗ ਪੈਂਦੇ ਹਨ। ਸ਼ਬਦ ਕੀਰਤਨ ਤੋਂ ਉਪਰੰਤ ਕਥਾ ਹੁੰਦੀ ਹੈ। ਗੁਰੂ ਜੀ ਦੇ ਜੀਵਨ ਤੇ ਉਪਦੇਸ਼ ਸੰਬੰਧੀ ਲੈਕਚਰ ਹੁੰਦੇ ਹਨ ਤੇ ਕਵਿਤਾ ਆਦਿ ਪੜ੍ਹੀਆਂ ਜਾਂਦੀਆਂ ਹਨ। ਦੁਪਹਿਰ ਤਕ ਸਮਾਗਮ ਹੁੰਦਾ ਹੈ ਤੇ ਫਿਰ ਲੰਗਰ ਵਰਤਾਇਆ ਜਾਂਦਾ ਹੈ। ਕਈ ਗੁਰ-ਅਸਥਾਨਾਂ ਵਿਖੇ ਰਾਤ ਦੇ ਸਮਾਗਮ ਵੀ ਰੱਖੇ ਜਾਂਦੇ ਹਨ। ਰਹਿਰਾਸ ਦੇ ਪਾਠ ਨਾਲ ਹੀ ਦੀਵਾਨ ਸਜ ਜਾਂਦਾ ਹੈ। ਕਾਫ਼ੀ ਰਾਤ ਤਕ ਕੀਰਤਨ ਹੁੰਦਾ ਰਹਿੰਦਾ ਹੈ। ਕਈ ਥਾਈਂ ਰਾਤ ਨੂੰ ਕਵੀ ਦਰਬਾਰ ਕੀਤੇ ਜਾਂਦੇ ਹਨ, ਜਿਨ੍ਹਾਂ ਵਿਚ ਕਵੀ-ਜਨ ਆਪਣੀਆਂ ਕਵਿਤਾਵਾਂ ਦੁਆਰਾ ਸਤਿਗੁਰੂ ਜੀ ਨੂੰ ਸ਼ਰਧਾ ਦੇ ਫੁਲ ਭੇਟ ਕਰਦੇ ਹਨ।

**(ਅ) ਗੁਰੂ ਗੋਬਿੰਦ ਸਿੰਘ ਜੀ ਦਾ ਜਨਮ-ਉਤਸਵ**—ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ 22 ਦਸੰਬਰ 1666 ਈ: ਨੂੰ ਪਟਨਾ ਸਾਹਿਬ ਵਿਖੇ ਹੋਇਆ। ਇਨ੍ਹਾਂ ਦਾ ਜਨਮ-ਉਤਸਵ ਵੀ ਇੰਜ ਹੀ ਤਿੰਨ ਦਿਨ ਮਨਾਇਆ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਦੇ ਜਨਮ-ਉਤਸਵ ਦੀ ਤਰ੍ਹਾਂ ਹੀ ਸਮਾਗਮ ਹੁੰਦੇ ਹਨ।

ਜੇ ਕੋਈ ਸਿਖ ਕਿਤੇ ਐਸੀ ਥਾਂ 'ਤੇ ਰਹਿੰਦੇ ਹਨ, ਜਿਥੇ ਕੋਈ ਗੁਰਦੁਆਰਾ ਨਹੀਂ ਹੁੰਦਾ ਜਾਂ ਉਹ ਕਿਸੇ ਕਾਰਨ ਗੁਰਦੁਆਰਾ ਸਾਹਿਬ ਦੇ ਸਮਾਗਮ ਵਿਚ ਸ਼ਾਮਲ ਨਹੀਂ ਹੋ ਸਕਦੇ ਤਾਂ ਉਹ ਆਪਣੇ ਘਰਾਂ ਵਿਚ ਹੀ ਰਲ-ਮਿਲ ਕੇ ਕੀਰਤਨ ਕਰ ਕੇ ਗੁਰਪੁਰਬ ਮਨਾ ਲੈਂਦੇ ਹਨ।

**(ੲ) ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਗੁਰ-ਗੱਦੀ ਦਿਵਸ**—ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਜੋਤੀ ਜੋਤਿ ਸਮਾਉਣ ਤੋਂ ਤਿੰਨ ਦਿਨ ਪਹਿਲਾਂ 3 ਅਕਤੂਬਰ 1708 ਈ: ਵਾਲੇ ਦਿਨ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਜੁਗੋ ਜੁਗ ਅਟੱਲ ਗੁਰੂ ਪਦਵੀ ਦਿੱਤੀ। ਤਾਹੀਓਂ ਤਾਂ ਆਦਿ ਬੀੜ ਨੂੰ ਸਿੱਖਾਂ ਦਾ ਗਿਆਰ੍ਹਵਾਂ ਗੁਰੂ ਕਿਹਾ ਜਾਂਦਾ ਹੈ। ਇਹ ਦਿਨ ਕੀਰਤਨ, ਕਥਾ, ਲੈਕਚਰਾਂ ਨਾਲ ਮਨਾਇਆ ਜਾਂਦਾ ਹੈ। ਕੜਾਹ ਪ੍ਰਸ਼ਾਦ ਤੇ ਲੰਗਰ ਵਰਤਦਾ ਹੈ। ਇਸ ਦਿਨ ਸਿਖ ਸੰਗਤਾਂ ਮੁੜ ਸ਼ਬਦ-ਗੁਰੂ 'ਤੇ ਆਪਣਾ ਵਿਸ਼ਵਾਸ ਤਾਜ਼ਾ ਕਰਦੀਆਂ ਹਨ। ਗੁਰਦੁਆਰਿਆਂ ਵਿਚ ਇਸ਼ਟ ਰੂਪ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠ ਅਤੇ ਸਹਿਜ ਪਾਠ ਸਤਿਕਾਰ ਤੇ ਸ਼ਰਧਾ ਸਹਿਤ ਕੀਤੇ ਜਾਂਦੇ ਹਨ ਅਤੇ ਕੀਰਤਨ ਹੁੰਦਾ ਹੈ।

(ਸ) **ਵਿਸਾਖੀ**—ਇਹ ਖ਼ਾਲਸੇ ਦਾ ਜਨਮ ਦਿਨ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ 30 ਮਾਰਚ 1699 ਈ: ਨੂੰ ਖ਼ਾਲਸਾ ਪੰਥ ਦੀ ਸਾਜਨਾ ਕੀਤੀ। ਇਹ ਦਿਨ ਵੀ ਬੜੀ ਧੂਮ ਧਾਮ ਨਾਲ ਮਨਾਇਆ ਜਾਂਦਾ ਹੈ। ਅਖੰਡ ਪਾਠ, ਕੀਰਤਨ, ਕਥਾ ਤੇ ਵਖਿਆਨ ਹੁੰਦੇ ਹਨ, ਅੰਮ੍ਰਿਤ ਦੀ ਅਹਿਮੀਅਤ ਦੱਸੀ ਜਾਂਦੀ ਹੈ ਅਤੇ ਰਹਿਤ ਬਹਿਤ ਦੇ ਧਾਰਨੀ ਹੋਣ 'ਤੇ ਜ਼ੋਰ ਦਿੱਤਾ ਜਾਂਦਾ ਹੈ। ਇਸ ਦਿਨ ਉਚੇਚੇ ਤੌਰ 'ਤੇ ਅੰਮ੍ਰਿਤ ਅਭਿਲਾਖੀਆਂ ਨੂੰ ਅੰਮ੍ਰਿਤ ਛਕਾਇਆ ਜਾਂਦਾ ਹੈ। ਅੰਮ੍ਰਿਤ ਛਕਣ ਤੋਂ ਬਾਅਦ ਉਹ 'ਖ਼ਾਲਸਾ' ਬਣ ਜਾਂਦੇ ਹਨ।

(ਹ) **ਦੀਵਾਲੀ**—ਦੀਵਾਲੀ ਭਾਵੇਂ ਆਮ ਕਰਕੇ ਮੌਸਮੀ ਤੇ ਹਿੰਦੂ ਤਿਉਹਾਰ ਗਿਣਿਆ ਜਾਂਦਾ ਹੈ, ਪਰ ਸਿੱਖਾਂ ਲਈ ਵੀ ਇਸ ਦੀ ਮਹੱਤਤਾ ਘੱਟ ਨਹੀਂ ਹੈ। 1620 ਈ: ਵਿਚ ਇਸੇ ਦਿਨ ਗੁਰੂ ਹਰਿਗੋਬਿੰਦ ਸਾਹਿਬ ਗਵਾਲੀਅਰ ਦੇ ਕਿਲ੍ਹੇ ਤੋਂ ਰਿਹਾਅ ਹੋ ਕੇ ਅੰਮ੍ਰਿਤਸਰ ਵਿਖੇ ਪੁੱਜੇ ਸਨ। ਦੀਵਾਲੀ ਦਾ ਭਾਵ ਹੈ ਦੀਵਿਆਂ ਦਾ ਤਿਉਹਾਰ। ਇਸ ਦਿਨ ਦੀਵੇ ਜਾਂ ਮੋਮਬੱਤੀਆਂ ਤੇ ਬਿਜਲੀ ਦੇ ਬਲਬ ਜਗਾ ਕੇ ਖ਼ੂਬ ਚਾਨਣ ਕੀਤਾ ਜਾਂਦਾ ਹੈ। ਗੁਰਦੁਆਰੇ ਤੇ ਘਰ ਜਗ-ਮਗਾ ਉੱਠਦੇ ਹਨ। ਅੰਮ੍ਰਿਤਸਰ ਦੀ ਦੀਵਾਲੀ ਬਹੁਤ ਪ੍ਰਸਿੱਧ ਹੈ। ਇਥੇ ਹਰਿਮੰਦਰ ਸਾਹਿਬ, ਅਕਾਲ ਤਖ਼ਤ ਸਾਹਿਬ ਤੇ ਹੋਰ ਇਰਦ ਗਿਰਦ ਦੀਆਂ ਇਮਾਰਤਾਂ 'ਤੇ ਖ਼ੂਬ ਰੋਸ਼ਨੀ ਕੀਤੀ ਜਾਂਦੀ ਹੈ। ਆਤਿਸ਼ਬਾਜ਼ੀ ਵੀ ਚਲਾਈ ਜਾਂਦੀ ਹੈ।

ਉਪਰ ਲਿਖੇ ਗੁਰਪੁਰਬਾਂ ਤੇ ਦਿਨ-ਦਿਹਾਰਾਂ ਤੋਂ ਇਲਾਵਾ ਸ੍ਰੀ ਗੁਰੂ ਅਰਜਨ ਦੇਵ ਜੀ ਤੇ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੇ ਸ਼ਹੀਦੀ ਪੁਰਬ ਵੀ ਬੜੀ ਸ਼ਰਧਾ ਨਾਲ ਮਨਾਏ ਜਾਂਦੇ ਹਨ।

•

115

# ਸਿੱਖੀ ਦਾ ਭਵਿੱਖ ਕੀ ਹੈ ?

ਨਿਰਸੰਦੇਹ, ਸਿੱਖਾਂ ਦੀਆਂ ਕੁਰਬਾਨੀਆਂ ਅਤੇ ਤਸੀਹੇ ਸਹਿਣ ਦਾ ਪਿਛਲਾ ਇਤਿਹਾਸ ਬੜਾ ਹੀ ਮਹੱਤਵਪੂਰਨ ਹੈ। ਇਨ੍ਹਾਂ ਦਾ ਗੁਰੂ ਵਿਚ ਨਿਸਚਾ ਤੇ ਰੱਬ 'ਤੇ ਵਿਸ਼ਵਾਸ ਬੜਾ ਦ੍ਰਿੜ੍ਹ ਹੈ। ਇਹ ਨਿਸ਼ਕਾਮ ਸੇਵਾ ਵਿਚ ਯਕੀਨ ਰੱਖਦੇ ਹਨ। ਇਨ੍ਹਾਂ ਨਿਸਚਿਆਂ ਕਾਰਨ ਹੀ ਇਨ੍ਹਾਂ ਨੂੰ ਅਨੇਕਾਂ ਮੁਸੀਬਤਾਂ ਦਾ ਸਾਹਮਣਾ ਕਰਨਾ ਪਿਆ। ਅਠਾਰ੍ਹਵੀਂ ਸਦੀ ਵਿਚ ਤਾਂ ਸਿੱਖਾਂ ਨੂੰ ਖ਼ਤਮ ਕਰਨ ਲਈ ਹਕੂਮਤ ਵਲੋਂ, ਥਾਂ-ਪਰ-ਥਾਂ ਇਨ੍ਹਾਂ ਦਾ ਕਤਲਾਮ ਹੋਇਆ। ਖ਼ਾਸ ਕਰਕੇ 1746 ਤੇ 1762 ਵਿਚਲੇ ਦੋ ਘਲੂਘਾਰਿਆਂ ਵਿਚ ਤਾਂ ਇਨ੍ਹਾਂ ਦਾ ਬਹੁਤ ਹੀ ਨੁਕਸਾਨ ਹੋਇਆ, ਜਿਨ੍ਹਾਂ ਨੂੰ ਛੋਟਾ ਤੇ ਵੱਡਾ ਘਲੂਘਾਰਾ ਕਿਹਾ ਜਾਂਦਾ ਹੈ। ਪਰ ਹਜ਼ਾਰਾਂ ਦੀ ਗਿਣਤੀ ਵਿਚ ਸ਼ਹੀਦ ਹੋ ਕੇ ਵੀ ਸਿਖ ਫਿਰ ਚੜ੍ਹਦੀ ਕਲਾ ਵਿਚ ਵਿਚਰਨ ਲੱਗੇ। ਉਨ੍ਹਾਂ ਦਾ ਵਿਸ਼ਵਾਸ ਸੀ ਕਿ ਹਰ ਕੁਰਬਾਨੀ ਪਿੱਛੋਂ ਉਹ ਹੋਰ ਵਧੇਰੇ ਬਲਵਾਨ ਹੋ ਚਮਕਣਗੇ ਤੇ ਇੰਜ ਹੀ ਹੋਇਆ।

ਇਸ ਵੀਹਵੀਂ ਸਦੀ ਵਿਚ 1947 ਵਿਚ ਭਾਰਤ-ਪਾਕਿਸਤਾਨ ਵੰਡ ਵੇਲੇ, ਜਦ ਸਿੱਖਾਂ ਦੀ ਆਪਣੀ ਮਾਤ-ਭੂਮੀ ਪੰਜਾਬ ਦੀ ਵੰਡ ਹੋਈ ਤਾਂ ਇਨ੍ਹਾਂ ਉਪਰ ਮੁਸੀਬਤਾਂ ਦੇ ਪਹਾੜ ਆ ਡਿੱਗੇ। ਹਜ਼ਾਰਾਂ ਮਾਰੇ ਗਏ ਤੇ ਲੱਖਾਂ ਉਜੜ ਕੇ ਸ਼ਰਨਾਰਥੀ ਹੋ ਕੇ ਭਾਰਤ ਆ ਗਏ। ਪਰ ਉਨ੍ਹਾਂ ਨੇ ਆਪਣੀ ਹਿੰਮਤ ਨਾ ਹਾਰੀ। ਸਰੀਰਕ ਬਲ ਤੇ ਵਿਸ਼ਵਾਸ ਸਦਕਾ ਉਨ੍ਹਾਂ ਨੇ ਆਪਣੀ ਆਰਥਕ ਦਸ਼ਾ ਨੂੰ ਸੰਵਾਰ ਲਿਆ। ਉਨ੍ਹਾਂ ਵਿਚੋਂ ਬਹੁਤੇ ਤਾਂ ਭਾਰਤੀ ਪੰਜਾਬ ਵਿਚ ਆ ਆਬਾਦ ਹੋਏ ਅਤੇ ਕੁਝ ਬਦੇਸ਼ਾਂ ਵਿਚ ਜਾ ਵੱਸੇ। ਵੰਡ ਵਿਚ ਆਏ ਇਸ ਪੰਜਾਬ ਵਿਚ ਇਨ੍ਹਾਂ ਨੇ ਖੇਤੀ ਬਾੜੀ ਦੇ ਖੇਤਰ ਵਿਚ 'ਹਰਾ ਇਨਕਲਾਬ' ਲੈ ਆਂਦਾ। ਇੰਜ ਹੀ ਹੁਣ ਚਿੱਟਾ ਇਨਕਲਾਬ ਦੁੱਧ ਦੇ ਵਾਧੇ ਵਿਚ ਆ ਰਿਹਾ ਹੈ। ਹੁਣ ਭੀ ਵੱਸੋਂ ਦੇ ਲਿਹਾਜ਼ ਨਾਲ ਪੰਜਾਬ ਵਿਚ ਭਾਰਤ ਦੇ ਸਾਰੇ ਪ੍ਰਾਂਤਾਂ ਤੋਂ ਵੱਧ ਦੁੱਧ ਮਿਲਦਾ ਹੈ। ਪੰਜਾਬ ਦੀ ਆਮਦਨ ਵੀ ਜੀਆਂ ਪ੍ਰਤਿ ਸਭ ਸੂਬਿਆਂ ਤੋਂ ਵੱਧ ਹੈ। ਭਾਵੇਂ ਕਈ ਪੱਖਾਂ

ਤੋਂ ਸਿੱਖਾਂ ਵਿਚ ਕੁਝ ਗਿਰਾਵਟਾਂ ਆਈਆਂ ਹਨ, ਪਰ ਇਨ੍ਹਾਂ ਨੇ ਆਪਣੀ ਆਰਥਕ ਦਸ਼ਾ ਤੇ ਰਾਜਨੀਤਕ ਖੇਤਰ ਵਿਚ, ਆਪਣੀ ਅਗਵਾਈ ਅਜੇ ਤਕ ਕਾਇਮ ਰੱਖੀ ਹੋਈ ਹੈ, ਜਿਸ ਦਾ ਵੱਡਾ ਕਾਰਨ ਹੈ ਉਨ੍ਹਾਂ ਦਾ ਮਿਹਨਤੀ ਸੁਭਾ, ਸਮਾਜਕ ਮਿਲਵਰਤਣ ਤੇ ਚੜ੍ਹਦੀ ਕਲਾ।

ਅੱਜ ਦਾ ਸੰਸਾਰ, ਖਿਚੋਤਾਣ ਤੇ ਦੁਖਾਂ ਤਕਲੀਫ਼ਾਂ ਕਾਰਨ ਖੇਰੂੰ ਖੇਰੂੰ ਹੋਇਆ ਪਿਆ ਹੈ। ਰੱਜੇ ਪੁੱਜੇ ਦੇਸ਼ ਵੀ ਜੰਗ ਤੋਂ ਮੁਕਤ ਨਹੀਂ ਹਨ ਅਤੇ ਉਨ੍ਹਾਂ ਨੂੰ ਇਹ ਡਰ ਵੀ ਖਾਈ ਜਾ ਰਿਹਾ ਹੈ ਕਿ ਮਨੁੱਖੀ ਜੀਵਨ ਦੇ ਪੱਧਰ ਵਿਚ ਆਮ ਕਰਕੇ ਗਿਰਾਵਟ ਆ ਰਹੀ ਹੈ। ਮਨੁੱਖ ਨੇ ਮਾਇਕ ਉੱਨਤੀ ਤਾਂ ਕੀਤੀ ਹੈ ਪਰ ਆਚਰਨ ਤੇ ਆਤਮਕ ਪੱਖੋਂ ਇਹ ਪਿੱਛੇ ਜਾ ਰਿਹਾ ਹੈ। ਮਨੁੱਖਾਂ ਦੀ ਆਮਦਨ ਵਿਚ ਬਹੁਤ ਵੱਡਾ ਅੰਤਰ ਹੈ। ਸੰਸਾਰ ਦੀ ਦੋ-ਤਿਹਾਈ ਵੱਸੋਂ ਗ਼ਰੀਬ ਹੈ। ਹਰ ਇਕ ਨੂੰ ਉੱਨਤੀ ਕਰਨ ਦੇ ਪੂਰੇ ਸਾਧਨ ਨਹੀਂ ਮਿਲਦੇ। ਕਮਜ਼ੋਰ ਜਾਤੀਆਂ ਨੂੰ ਅਜੇ ਭੀ ਤਾਕਤ ਵਾਲੇ ਆਪਣੇ ਹਿੱਤਾਂ ਲਈ ਵਰਤਦੇ ਹਨ। ਸੰਸਾਰ ਉੱਨਤ ਤੇ ਪੱਛੜੇ ਹੋਏ ਦੇਸ਼ਾਂ ਵਿਚ ਵੰਡਿਆ ਪਿਆ ਹੈ।

ਗੁਰੂ ਸਾਹਿਬਾਂ ਨੇ ਮਨੁੱਖਾਂ ਵਿਚਲੇ ਵਿਤਕਰੇ ਦੂਰ ਕਰਨ ਦਾ ਉਪਦੇਸ਼ ਦਿੱਤਾ ਅਤੇ ਇਨਸਾਫ਼, ਸਮਾਨਤਾ ਤੇ ਆਜ਼ਾਦੀ 'ਤੇ ਜ਼ੋਰ ਦਿੱਤਾ। ਉਨ੍ਹਾਂ ਨੇ ਦੱਸਿਆ ਕਿ 'ਧਰਮ' ਆਪਣੇ ਸਹੀ ਅਰਥਾਂ ਵਿਚ ਕਰਮ-ਕਾਂਡ ਨਹੀਂ, ਸਗੋਂ ਇਹ ਤਾਂ ਇਕ 'ਸਾਧਨਾ' ਹੈ ਤੇ ਸਾਰੀ ਮਨੁੱਖਤਾ ਲਈ ਭਰਾਤਰੀ-ਭਾਵ ਦਾ ਜਜ਼ਬਾ ਹੈ। ਬਾਹਰਲਾ ਭੇਖ, ਛਲ ਤੇ ਵਿਖਾਵਾ ਸਾਡੇ ਆਚਰਨ ਤੇ ਤਰੱਕੀ ਵਿਚ ਰੁਕਾਵਟ ਬਣ ਰਹੇ ਹਨ। ਸਿਖ ਹਰ ਮਨੁੱਖ ਮਾਤਰ ਨੂੰ ਪਿਆਰ ਕਰਦਾ ਹੈ ਤੇ ਉਹ ਹਰ ਇਕ ਨੂੰ ਬਰਾਬਰ ਦਾ ਦਰਜਾ ਦੇਣ ਦਾ ਹਾਮੀ ਹੈ। ਇਹ ਗੱਲ ਸੰਗਤ ਤੇ ਪੰਗਤ ਤੋਂ ਸਪੱਸ਼ਟ ਜ਼ਾਹਿਰ ਹੈ। ਗੁਰੂ ਸਾਹਿਬਾਂ ਨੇ ਮਾਨਵ ਜਾਤੀ ਨਾਲ ਪਿਆਰ ਕੀਤਾ। ਸਭ ਧਰਮਾਂ ਦੇ ਧਰਮ-ਗ੍ਰੰਥਾਂ ਵਿਚ ਸੱਚਾਈ ਦਾ ਅੰਸ਼ ਹੈ। ਮਨੁੱਖ ਜਿਸ ਧਰਮ ਦਾ ਵੀ ਧਾਰਨੀ ਹੋਵੇ, ਉਸ ਨੂੰ ਚਾਹੀਦਾ ਹੈ ਕਿ ਉਹ ਉਸ ਧਰਮ ਦੀ ਮਰਯਾਦਾ ਨੂੰ ਪੂਰੀ ਤਰ੍ਹਾਂ ਅਪਣਾਏ।

ਅੱਜ ਕਲ੍ਹ ਸਾਰੇ ਸੰਸਾਰ ਵਿਚ ਸਿਖ ਧਰਮ ਦੀ ਪੁਨਰ-ਜਾਗ੍ਰਿਤੀ ਆ ਰਹੀ ਹੈ, ਗੁਰਬਾਣੀ ਦਾ ਡੂੰਘਾ ਅਧਿਐਨ ਕਰ ਕੇ, ਗੁਰੂ ਸਾਹਿਬਾਨ ਦੇ ਉਪਦੇਸ਼ਾਂ ਰਾਹੀਂ ਸੱਚ ਦੀ ਭਾਲ ਹੋ ਰਹੀ ਹੈ। ਗ਼ੈਰ-ਸਿਖ, ਸਿੱਖਾਂ ਦਾ ਜਜ਼ਬਾ ਤੇ ਸੇਵਾ-ਭਾਵ ਦੇਖ

ਕੇ ਬਹੁਤ ਪ੍ਰਭਾਵਤ ਹੁੰਦੇ ਹਨ। ਹੁਣ ਖੰਡੇ ਦਾ ਅੰਮ੍ਰਿਤ ਛਕ ਕੇ ਤਿਆਰ-ਬਰ-ਤਿਆਰ ਖ਼ਾਲਸਾ ਸਜਣ ਦੀ ਰੁਚੀ ਵਧੇਰੇ ਹੋ ਰਹੀ ਹੈ। ਨੌਜਵਾਨਾਂ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸੰਤ-ਸਿਪਾਹੀ ਬਣਨ ਦਾ ਉਮਾਹ ਪੈਦਾ ਹੋ ਰਿਹਾ ਹੈ। ਅਮਰੀਕਾ ਵਿਚ ਸਿੱਖੀ ਦਾ ਹੋ ਰਿਹਾ ਵਾਧਾ ਇਸ ਗੱਲ ਦਾ ਸਪੱਸ਼ਟ ਸਬੂਤ ਹੈ ਕਿ ਗੁਰੂ ਸਾਹਿਬਾਨ ਦੇ ਉਪਦੇਸ਼ ਵਿਚ ਬੜੀ ਤਾਕਤ ਹੈ। ਨਾ ਕੇਵਲ ਸਿੱਖਾਂ ਦੀ ਗਿਣਤੀ ਵਿਚ ਹੀ ਵਾਧਾ ਹੋ ਰਿਹਾ ਹੈ, ਸਗੋਂ ਗੁਰੂ ਸਾਹਿਬਾਂ ਦੇ ਉਪਦੇਸ਼ ਨੂੰ ਗ੍ਰਹਿਣ ਕਰਨ ਲਈ ਨਵਾਂ ਉਤਸ਼ਾਹ ਵੀ ਪੈਦਾ ਹੋ ਰਿਹਾ ਹੈ।

ਇਹ ਕਹਿਣਾ ਅਯੋਗ ਨਹੀਂ ਹੋਏਗਾ ਕਿ ਹੁਣ ਸਿਖ ਧਰਮ ਸਾਰੇ ਸੰਸਾਰ ਦੇ ਪੱਧਰ ਦਾ ਧਰਮ ਬਣ ਗਿਆ ਹੈ। ਵੱਖ ਵੱਖ ਕੌਮਾਂ ਵਿਚ ਮਿੱਤਰਤਾ ਤੇ ਸਦ-ਭਾਵਨਾ ਉਜਾਗਰ ਕਰਨ ਤੇ ਸੰਸਾਰ ਵਿਚ ਸ਼ਾਂਤੀ ਦੀ ਸਥਾਪਨਾ ਕਰਨ ਵਿਚ ਸਿਖ ਧਰਮ ਬਹੁਤ ਨਿਗਰ ਹਿੱਸਾ ਪਾ ਸਕਦਾ ਹੈ।

•

